# ਅਰਦਾਸ ਦਾ ਸਿੱਖ ਪ੍ਰਸੰਗ

ਸੰਪਾਦਕ

ਡਾ. ਬਲਕਾਰ ਸਿੰਘ



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

ARDAS DA SIKH PARSANG *(Punjabi)*
*edited by*

DR. BALKAR SINGH
Professor
Department of Guru Granth Sahib Studies
Punjabi University, Patiala

ISBN 81-7380-375-7

1998
ਪਹਿਲੀ ਵਾਰ : 2100
ਮੁੱਲ : **95/-** ਰੁਪਏ

ਲੇਜ਼ਰ ਸੈਟਿੰਗ : ਆਜ਼ਾਦ ਆਵਾਜ਼ ਪ੍ਰਿੰਟਰਜ਼, ਪਟਿਆਲਾ

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ
ਮੈਸਰਜ਼ ਸੁਦਰਸ਼ਨ ਪ੍ਰਿੰਟਰਜ਼, ਨਵੀਂ ਦਿੱਲੀ ਵਿਖੇ ਛਪੀ।

# ਦੋ ਸ਼ਬਦ

ਪੰਜਾਬ ਵਾਸਤੇ ਜਿਨ੍ਹਾਂ ਘਟਨਾਵਾਂ ਨੂੰ ਇਤਿਹਾਸਕਤਾ ਪ੍ਰਾਪਤ ਹੋ ਗਈ ਹੈ, ਉਨ੍ਹਾਂ ਵਿਚ 1699 ਦੀ ਵਿਸਾਖੀ ਸ਼ਾਮਲ ਹੈ। ਇਸ ਦਿਹਾੜੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਪਿਆਰਿਆਂ ਦੀ ਸਾਜਨਾ ਕੀਤੀ ਸੀ। ਸਿੱਖ ਧਰਮ ਵਿਚ ਇਸ ਅਵਸਰ ਨੂੰ ਗੁਰੂ ਖਾਲਸਾ ਪੰਥ ਦੇ ਪਰਕਾਸ਼ਨ ਨਾਲ ਜੋੜਿਆ ਜਾਂਦਾ ਹੈ। ਜਿਨ੍ਹਾਂ ਸ਼ਖਸੀਅਤਾਂ ਨੂੰ ਪੰਜ ਪਿਆਰਿਆਂ ਵਿਚ ਸ਼ਾਮਲ ਹੋ ਜਾਣ ਦਾ ਮਾਨ ਪ੍ਰਾਪਤ ਸੀ, ਉਹ ਮੇਰੇ ਅਨੁਸਾਰ ਬਹੁਤ ਸਥਾਪਤ ਜਾਂ ਜਗੀਰਦਾਰ ਘਰਾਣਿਆਂ ਵਿਚੋਂ ਨਹੀਂ ਸਨ। ਇਨ੍ਹਾਂ ਪੰਜਾਂ ਦੇ ਜੇ ਪਿਛੋਕੜ ਨੂੰ ਧਿਆਨ ਵਿਚ ਰਖਿਆ ਜਾਵੇ ਤਾਂ ਇਹ ਜਨ ਸਾਧਾਰਣ ਦੇ ਪ੍ਰਤੀਨਿਧ ਨਜ਼ਰ ਆਉਂਦੇ ਹਨ। ਇਨ੍ਹਾਂ ਸ਼ਖ਼ਸੀਅਤਾਂ ਦੀ ਮਹਾਨਤਾ ਇਨ੍ਹਾਂ ਦੇ ਗੁਰੂ ਨੂੰ ਸਮਰਪਿਤ ਹੋਣ ਵਿਚ ਨਜ਼ਰ ਆਉਂਦੀ ਹੈ। ਸਮਰਪਣ ਦਾ ਹੀ ਸਿਧਾਂਤਕ ਪਰਸੰਗ ਅਰਦਾਸ ਵਜੋਂ ਜਾਣਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਛਾਪੀ ਜਾ ਰਹੀ ਪੁਸਤਕ *'ਅਰਦਾਸ ਦਾ ਸਿੱਖ ਪ੍ਰਸੰਗ'* ਇਸ ਪੱਖੋਂ ਮਹੱਤਵਪੂਰਨ ਯੋਗਦਾਨ ਸਮਝਿਆ ਜਾਣਾ ਚਾਹੀਦਾ ਹੈ। ਇਸ ਪੁਸਤਕ ਰਾਹੀਂ ਅਰਦਾਸ ਦੀਆਂ ਉਹ ਸਾਰੀਆਂ ਪਰਤਾਂ ਸਾਹਮਣੇ ਆ ਜਾਣੀਆ ਹਨ, ਜਿਨ੍ਹਾਂ ਨੂੰ ਅਕਾਦਮਿਕਤਾ ਵਿਚ ਵਿਦਵਾਨ ਲੋਕ ਲਗਾਤਾਰ ਚਿਤਵਦੇ ਤੇ ਪ੍ਰਗਟਾਂਦੇ ਰਹੇ ਹਨ। ਯੂਨੀਵਰਸਿਟੀ ਵਰਗੀਆ ਅਕਾਦਮਿਕ ਸੰਸਥਾਵਾਂ ਇਹੀ ਯੋਗਦਾਨ ਪਾ ਸਕਦੀਆਂ ਹਨ। ਮੈਨੂੰ ਖ਼ੁਸ਼ੀ ਹੋਈ ਹੈ ਕਿ ਇਹ ਪੁਸਤਕ 1699 ਨੂੰ ਸਮਰਪਿਤ ਕੀਤੀ ਜਾ ਰਹੀ ਹੈ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਜੋਗਿੰਦਰ ਸਿੰਘ ਪੁਆਰ**
ਵਾਈਸ-ਚਾਂਸਲਰ

## ਸੰਪਾਦਕੀ

ਗੁਰਮਤਿ ਦੇ ਪ੍ਰਸੰਗ ਵਿਚ ਅਰਦਾਸ ਨੂੰ ਧਾਰਮਿਕ ਚਿੰਤਨ ਅਤੇ ਧਾਰਮਿਕ ਰਹਿਤ ਵਿਚ ਇਕੋ ਜਿੰਨਾ ਮਹੱਤਵ ਪ੍ਰਾਪਤ ਹੈ। ਅਰਦਾਸ ਦੀਆਂ ਜੜ੍ਹਾਂ ਜੇ ਅੰਤਹਕਰਣ ਵਿਚ ਹੋਣਗੀਆਂ ਤਾਂ ਇਸ ਦਾ ਪ੍ਰਗਟਾਵਾ ਅੰਤਰ ਚੇਤਨਾ ਦੇ ਪ੍ਰਗਾਸ ਵਿਚ ਹੋਵੇਗਾ। ਸੋ ਸਿਧਾਤਕ ਦ੍ਰਿਸ਼ਟੀ ਤੋਂ ਸਿੱਖ ਚਿੰਤਨ ਦੇ ਪ੍ਰਸੰਗ ਵਿਚ ਅਰਦਾਸ ਨੂੰ ਜਗਿਆਸੂ ਅਤੇ ਪਰਮਾਤਮਾ ਦੇ ਪਰਸਪਰ ਰਿਸਤੇ ਦੀ ਸਦ-ਚੇਤਨਾ ਆਖਿਆ ਜਾ ਸਕਦਾ ਹੈ। ਪੰਥ-ਰੂਪੀ•ਗੁਰੂ ਦੀ ਪਰਵਾਨਗੀ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਾਪੀ ਹੋਈ ਅਰਦਾਸ ਹੀ ਸਿੱਖ-ਅਰਦਾਸ ਪਰਵਾਨ ਹੋ ਚੁੱਕੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ-ਗੁਰੂ ਵਜੋਂ ਇਕ ਪਾਸੇ ਜਾਗਤ-ਜੋਤਿ ਅਤੇ ਜਾਹਰਾ-ਜਹੂਰ ਗੁਰੂ ਰੂਪ ਹਨ ਪਰੰਤੂ ਨਾਲ ਹੀ ਦੂਜੇ ਪਾਸੇ ਸਿੱਖ ਵਾਸਤੇ ਅਰਦਾਸ ਦਾ ਸਾਗਰ ਵੀ ਹਨ। ਅਰਦਾਸ ਦੇ ਇਸ ਸਿੱਧਾਂਤਕ ਸਾਗਰ ਦੇ ਓਟ ਆਸਰੇ ਨਾਲ ਤਿਆਰ ਕੀਤੀ ਅਰਦਾਸ ਨੂੰ ਹੀ ਉਪਰ, ਸਿੱਖ-ਅਰਦਾਸ ਦੀ ਸੰਗਿਆ ਦਿੱਤੀ ਗਈ ਪਰਵਾਨ ਕੀਤਾ ਹੈ। ਇਸ ਵਿਚ ਘਾਟ ਵਾਧ ਦੀ ਉੱਨਾ ਚਿਰ ਕੋਈ ਗੁੰਜਾਇਸ਼ ਨਹੀ ਹੈ ਜਿੰਨਾ ਚਿਰ ਗੁਰੂ-ਰੂਪ ਪੰਥ ਤੋਂ ਇਸਦੀ ਆਗਿਆ ਨਹੀਂ ਲੈ ਲਈ ਜਾਂਦੀ। ਅਰਦਾਸ ਕਰ ਲੈਣ ਦੀ ਹਰ ਗੁਰਸਿੱਖ ਨੂੰ ਆਗਿਆ ਹੈ ਅਤੇ ਅਰਦਾਸ ਵਾਸਤੇ ਕਿਸੇ ਅਰਦਾਸੀਆ ਸ਼੍ਰੇਣੀ ਦੇ ਪੈਦਾ ਹੋ ਜਾਣ ਦੀ ਸੰਭਾਵਨਾ ਨੂੰ ਰੱਦ ਕੀਤਾ ਹੋਇਆ ਹੈ। ਅਰਦਾਸ ਵਿਚ ਜੁੜਨਾ ਹੈ ਅਤੇ ਅਰਦਾਸ ਦੇ ਸੰਗਤੀ-ਰੂਪ ਦੀ ਪ੍ਰਮੁੱਖਤਾ ਪਰਵਾਨ ਕੀਤੀ ਹੋਈ ਹੈ। ਅਰਦਾਸ ਦਾ ਸਮਾਂ ਅਜਿਹਾ ਪਵਿੱਤਰ ਅਵਸਰ ਹੈ ਜਦੋਂ ਵਿਸ਼ਵਾਸ ਅਤੇ ਅਕਾਂਖਿਆਵਾਂ ਸਮਸ੍ਵਰ ਮੰਨੀਆਂ ਗਈਆਂ ਹੁੰਦੀਆਂ ਹਨ। ਇਸ ਸਮਸ੍ਵਰਤਾ ਤੋਂ ਵਿਰਵੇ ਵਿਅਕਤੀ ਨੂੰ ਦਸਮ ਪਾਤਸਾਹ ਨਾਲ ਜੁੜੀ ਹੋਈ ਸਾਖੀ ਮੁਤਾਬਿਕ ਹਾਜ਼ਰ ਹੋਣ ਤੇ ਵੀ ਗ਼ੈਰ-ਹਾਜਰ ਪਰਵਾਨ ਕੀਤਾ ਗਿਆ ਹੈ। ਪੰਚਮ ਪਾਤਸ਼ਾਹ ਹਜ਼ੂਰ ਨੇ ਮਨ ਦੇ ਬੋਲਬਾਲੇ ਅਤੇ ਚਤੁਰਾਈਆਂ ਤੋਂ ਰਾਹਤ ਦਾ ਸਮਰੱਥ ਰਾਹ ਇਸ਼ਟ ਨਾਲ ਅਰਦਾਸ ਰਾਹੀਂ ਜੁੜਨਾ ਦੱਸਿਆ ਹੋਇਆ ਹੈ :

*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥*
*ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥ ਪੰ. ੫੧੯*

ਸਿੱਖ ਅਰਦਾਸ ਦੇ ਅਮਲੀ ਸਿੱਟਿਆਂ ਨੂੰ ਧਿਆਨ ਵਿਚ ਰੱਖਕੇ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਅਰਦਾਸ ਸ੍ਵੈ ਨੂੰ ਸੁਆਰਨ ਵਾਸਤੇ ਤਿਆਰ-ਬਰ-ਤਿਆਰ ਹੋਣ ਦਾ ਐਲਾਨਨਾਮਾ ਹੈ। ਇਹ ਭਾਣੇ ਦੇ ਸੁਭਾ ਵਲ ਵਧਣਾ ਹੈ ਅਤੇ ਇਸੇ ਨੇ ਚੜ੍ਹਦੀ ਕਲਾ ਵਾਲੀ ਸਦ-ਜਾਗਤ ਜੀਵਨ ਜਾਚ ਪੈਦਾ ਕਰਨੀ ਹੈ। ਗੁਰੂ ਨਾਨਕ ਪਾਤਸ਼ਾਹ ਦਾ ਹੁਕਮ ਹੈ :

*ਜੀਅ ਜੰਤ ਸਭਿ ਸਰਣਿ ਤੁਮਾਰੀ ਸਰਬ ਚਿੰਤ ਤੁਧੁ ਪਾਸੇ ॥*
*ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥ ਪੰ. ੭੯੫*

ਸਿੱਖ ਅਰਦਾਸ ਦੇ ਸੁਤੰਤਰ ਪਹਿਲੂਆਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਇਹ

ਕਰਾਮਾਤੀ ਬਦਲੀ-ਮਾਧਿਅਮ ਨਹੀਂ ਹੈ। ਜਿਸ ਕਿਸਮ ਦੀ ਮੰਤਵ ਪੂਰਤੀ ਨੂੰ ਸਿੱਖ ਅਰਦਾਸ ਦਾ ਅੰਗ ਪਰਵਾਨ ਕੀਤਾ ਗਿਆ ਹੈ ਉਸ ਵਿਚ ਨਾਮ ਦੇ ਮਾਧਿਅਮ ਰਾਹੀਂ ਦੁੱਖਾਂ ਦੀ ਨਵਿਰਤੀ ਸ਼ਾਮਲ ਹੈ। ਇਸ ਦੇ ਨਾਲ ਹੀ ਮਨ ਦੀਆਂ ਭੁੱਖਾਂ ਦਾ ਖਾਤਮਾ ਸੰਤੋਖੀ ਸੁਭਾ ਦੇ ਪੈਦਾ ਹੋ ਜਾਣ ਵਿਚ ਹੈ। ਹੁਕਮ ਹੈ :

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾਂ ਕੈ ਦੁਖ ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥ ਪੰ. ੯੫੮*

ਸਪੱਸ਼ਟ ਹੋਇਆ ਕਿ ਅਰਦਾਸ ਉਸ ਗੁਰਮਤਿ ਜੁਗਤਿ ਦੀ ਕੁੰਜੀ ਹੈ ਜਿਸ ਰਾਹੀ ਮਾਨਵ ਨੇ ਆਦਰਸ਼ ਨਾਲ ਇਕਸੁਰਤਾ-ਸਾਧਨ ਦਾ ਹਾਣੀ ਹੋ ਜਾਣਾ ਹੈ। ਇਹ ਸ਼ਖਸੀਅਤ-ਪਰਿਵਰਤਨ ਹੈ। ਇਸ ਹਾਲਤ ਵਿਚ ਸੁਭਾ ਇਹ ਹੋ ਜਾਂਦਾ ਹੈ :

*ਜੋ ਮਾਗਉ ਸੋਈ ਪਾਵਉ ਅਪਨੇ ਖਸਮ ਭਰੋਸਾ ॥ ਪੰ. ੬੧੯*

ਅਰਦਾਸ ਨਿਰਸੰਦੇਹ ਸ਼ਰਣਾਗਤ ਹੋਣਾ ਹੈ। ਇਥੇ ਸ਼ਰਣਾਗਤ, ਇਕਾਂਤਵਾਸੀ-ਭਾਵਨਾ ਨਹੀਂ ਹੈ ਸਗੋਂ ਨਿਰਮਾਣ ਮਨ ਦਾ ਪ੍ਰਗਟਾਵਾ ਹੈ। ਇਸ ਸਦ-ਚੇਤਨਾ ਨੇ ਸਿੱਖ ਨੂੰ ਅਰਦਾਸ ਦੇ ਸ਼ਸਤ੍ਰ ਨਾਲ ਨਿਰੰਤਰ ਯੁੱਧ ਲਈ ਤਿਆਰ-ਬਰ-ਤਿਆਰ ਕਰਨਾ ਹੈ। ਸੋ ਅਰਦਾਸ ਨਿਹਫਲ ਵੀ ਨਹੀਂ ਜਾਂਦੀ ਅਤੇ ਭੰਗ ਵੀ ਨਹੀਂ ਹੁੰਦੀ। ਸਿੱਖ ਅਰਦਾਸ ਕੌਮੀ ਤਰਾਨੇ ਵਰਗਾ ਕੌਮੀ ਬੰਧਨ ਵੀ ਨਹੀਂ ਸਗੋਂ ਆਤਮ-ਸਮਰਪਣ ਲਈ ਲੋੜੀਂਦੇ ਬਲ ਅਤੇ ਬਿਬੇਕ ਵਾਸਤੇ ਬਾਣੀ ਅਤੇ ਇਤਿਹਾਸ ਦੇ ਓਟ-ਆਸਰੇ ਨਾਲ ਪ੍ਰਾਪਤ ਹੋਣ ਵਾਲਾ ਆਤਮ-ਪ੍ਰਕਾਸ਼ ਹੈ। ਇਸ ਵਾਸਤੇ ਸਨਮੁਖਤਾ ਲੋੜੀਂਦੀ ਹੈ। ਸੰਗਤੀ ਅਰਦਾਸ ਦੇ ਸਮੇਂ ਉਠਕੇ ਨਹੀਂ ਜਾਇਆ ਜਾ ਸਕਦਾ। ਸਤਿ-ਕੇਂਦਰਤ ਅਰਦਾਸ ਦੀ ਸਫਲਤਾ ਇਸ ਵਿਚ ਹੈ ਕਿ ਸਿੱਖ ਅਰਦਾਸ, ਦ੍ਵੈਤਮੁਖੀ ਨਹੀਂ ਸਗੋਂ ਏਕਤ੍ਰਮੁਖੀ ਹੈ :

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*
*ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥ ਪੰ. ੮੧੯*

ਗੁਰਮਤਿ ਜੁਗਤਿ ਵਿਚ ਅਰਦਾਸ ਦੇ ਮਹੱਤਵ ਨੂੰ ਪ੍ਰਗਟਾਉਣ ਵਾਸਤੇ ਸਾਹਿਤ ਦੀ ਬੜੀ ਘਾਟ ਹੈ। ਪਰਚਾਰਕ ਪੱਧਰ ਤੇ ਮਾਨਵ ਬਿਰਤੀ ਦੀ ਸਹੂਲਤਮੁੱਖੀ ਪਹੁੰਚ ਮੁਤਾਬਿਕ ਲਿਖੀਆਂ ਹੋਈਆਂ ਇਕੜ-ਦੁਕੜ ਰਚਨਾਵਾਂ ਮਿਲ ਜਾਂਦੀਆਂ ਹਨ ਪਰੰਤੂ ਉਨ੍ਹਾਂ ਦਾ ਅਕਾਦਮਿਕ ਪ੍ਰਸੰਗ ਸਿਰਜ ਸਕਣਾ ਕਠਨ ਹੈ। ਇਸ ਪੁਸਤਕ ਰਾਹੀਂ ਇਸ ਘਾਟ ਨੂੰ ਪੂਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਜਾ ਰਿਹਾ ਹੈ। ਅਰਦਾਸ ਪੁਸਤਕ ਵਿਚ ਚੌਦਾਂ ਵਿਦਵਾਨਾਂ ਦੇ ਖੋਜ ਪੱਤਰ ਸ਼ਾਮਲ ਕੀਤੇ ਜਾ ਰਹੇ ਹਨ। ਬਹੁਤ ਸਾਰੇ ਵਿਦਵਾਨਾ ਵਲੋਂ ਕੁੱਝ ਸਾਂਝੇ ਨੁਕਤਿਆਂ ਨੂੰ ਲਿਆ ਗਿਆ ਹੈ ਪਰੰਤੂ ਇਸ ਨਾਲ ਪ੍ਰਭਾਵ ਵਿਚ ਦੁਹਰਾਉ ਵਾਲਾ ਅਕੇਵਾਂ ਨਹੀਂ ਹੈ। ਹਰ ਵਿਦਵਾਨ ਨੇ ਅਰਦਾਸ ਦੇ ਵੱਖ ਵੱਖ ਪਹਿਲੂ ਨੂੰ ਪ੍ਰਗਟਾਉਣ ਦਾ ਯਤਨ ਕੀਤਾ ਹੈ। ਜਿਨ੍ਹਾਂ ਵਿਦਵਾਨਾਂ ਨੇ ਇਸ ਪੁਸਤਕ ਨੂੰ ਭਰਪੂਰ ਬਣਾਉਣ ਵਿਚ ਮੇਰਾ ਸਾਥ ਦਿੱਤਾ ਹੈ ਮੈਂ ਉਨ੍ਹਾਂ ਦਾ ਬਹੁਤ ਧੰਨਵਾਦੀ ਹਾਂ। ਮੈਨੂੰ ਉਮੀਦ ਹੈ ਕਿ ਅਰਦਾਸ ਨਾਲ ਸੰਬੰਧਿਤ ਇਹ ਪੁਸਤਕ ਆਪਣੀ ਕਿਸਮ ਦੀ ਪ੍ਰਾਪਤੀ ਵਜੋਂ ਵਿਦਵਾਨਾ ਤੇ ਵਿਦਿਆਰਥੀਆਂ ਦਾ ਧਿਆਨ ਖਿੱਚੇਗੀ।

ਅਰਦਾਸ ਬਾਰੇ ਕੋਈ ਕਿੰਤੂ ਪਰੰਤੂ ਨਹੀਂ ਹੈ ਕਿਉਂਕਿ ਅਰਦਾਸ ਦੀ ਰਚਨਾ ਗੁਰੂ ਖਾਲਸਾ ਪੰਥ ਵਲੋਂ ਹੋਈ ਹੈ ਅਤੇ ਇਸ ਤਰ੍ਹਾਂ ਇਸ ਵਿਚ ਵਿਅਕਤੀ ਪਰਮੁਖਤਾ ਪ੍ਰਾਪਤ ਨਹੀਂ ਹੈ। ਇਹੀ ਇਸ ਪੁਸਤਕ ਰਾਹੀਂ ਸਥਾਪਤ ਕੀਤਾ ਜਾ ਰਿਹਾ ਹੈ।

**ਬਲਕਾਰ ਸਿੰਘ**

**ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**

## ਗੁਰਬਾਣੀ ਦੇ ਚਾਨਣ ਵਿਚ ਸਮਦਰਸ਼ੀ

ਹਰਦਿਆਲ ਸਿੰਘ, ਆਈ ਏ ਐਸ

ਭਾਈ ਕਾਹਨ ਸਿੰਘ ਜੀ ਮਹਾਨ ਕੋਸ਼ ਵਿਚ ਸਮਦਰਸ਼ੀ ਦਾ ਅਰਥ ਦਸਦੇ ਹਨ ਕਿ ਸਭ ਨੂੰ ਇਕਸਾਰ ਵੇਖਣ ਵਾਲਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬ੍ਰਹਮਗਿਆਨੀ ਦੀ ਪਰਿਭਾਸ਼ਾ ਵਿਚ ਸਮਦਰਸ਼ੀ ਹੋਣ ਦਾ ਮੁੱਖ ਲੱਛਣ ਦਿੱਤਾ ਹੈ। ਸ੍ਰੀ ਸੁਖਮਨੀ ਸਾਹਿਬ ਦੀ ਅੱਠਵੀ ਅਸ਼ਟਪਦੀ ਦੇ ਸਲੋਕ ਵਿਚ ਇਹ ਪਰਿਭਾਸ਼ਾ ਦਿੱਤੀ ਹੋਈ ਹੈ :

*ਮਨ ਸਾਚਾ ਮੁਖਿ ਸਾਚਾ ਸੋਇ ॥*
*ਅਵਰੁ ਨ ਪੇਖੈ ਏਕਸ ਬਿਨੁ ਕੋਇ ॥*
*ਨਾਨਕ ਇਹ ਲਛਣ ਬ੍ਰਹਮਗਿਆਨੀ ਹੋਇ ॥ ਪੰ. ੨੭੨*

ਇਹ ਪਰਿਭਾਸ਼ਾ ਨੌਵੀਂ ਅਸ਼ਟਪਦੀ ਦੇ ਸਲੋਕ ਵਿਚ ਵੀ ਦ੍ਰਿੜ ਕਰਵਾਈ ਗਈ ਹੈ :

*ਉਰਿਧਾਰੈ ਜੋ ਅੰਤਰਿ ਨਾਮ ॥*
*ਸਰਬ ਮੈ ਪੇਖੈ ਭਗਵਾਨੁ ॥*
*ਨਿਮਖ ਨਿਮਖ ਠਾਕੁਰ ਨਮਸਕਾਰੈ ॥*
*ਨਾਨਕ ਓਹ ਅਪਰਸੁ ਸਗਲ ਨਿਸਤਾਰੈ ॥ ਪੰ. ੨੭੪*

ਇਸ ਪਰਥਾਇ ਸ੍ਰੀ ਸੁਖਮਨੀ ਸਾਹਿਬ ਵਿਚੋਂ ਬਹੁਤ ਸਾਰੀਆਂ ਟੂਕਾਂ ਦਿੱਤੀਆਂ ਜਾ ਸਕਦੀਆਂ ਹਨ। ਇਹ ਨਿਰਸੰਦੇਹ ਸਚਾਈ ਹੈ ਕਿ ਸਮਦਰਿਸ਼ਟਾ ਹੋਣਾ ਹੀ ਪਰਮਪਦ ਦੀ ਪ੍ਰਾਪਤੀ ਹੈ। ਦੂਸਰੇ ਸ਼ਬਦਾਂ ਵਿਚ ਪਰਮਪਦ ਸਮਦਰਿਸ਼ਟ ਹੋਣ ਤੋਂ ਬਿਨਾਂ ਪ੍ਰਾਪਤ ਨਹੀ ਹੋ ਸਕਦਾ।

ਡੂੰਘੀ ਸੋਚ ਤੋਂ ਪਤਾ ਲੱਗੇਗਾ ਕਿ ਭਾਈ ਕਾਹਨ ਸਿੰਘ ਅਤੇ ਗੁਰਬਾਣੀ ਦੀ ਪਰਿਭਾਸ਼ਾ ਵਿਚ ਅੰਤਰ ਹੈ। ਸਾਰਿਆਂ ਨੂੰ ਦੁਸ਼ਮਣ ਸਮਝਣ ਵਿਚ ਵੀ ਇਕਸਾਰਤਾ ਹੋ ਸਕਦੀ ਹੈ। ਸਾਰਿਆਂ ਨੂੰ ਮਿੱਤਰ ਜਾ ਭਾਈ ਸਮਝਣ ਵਿਚ ਵੀ ਇਕਸਾਰਤਾ ਆ ਜਾਂਦੀ ਹੈ। ਮਿੱਤਰ ਜਾ ਭਾਈ ਭਿੰਨ ਰੂਪਾਂ ਜਾਂ ਵਿਅਕਤੀਤੱਤਵਾਂ ਨੂੰ ਬਰਕਰਾਰ ਰੱਖਦਿਆਂ ਹੋਇਆ ਸਮਝਿਆ ਜਾ ਸਕਦਾ ਹੈ। ਦੂਜੇ ਸ਼ਬਦਾਂ ਵਿਚ ਦ੍ਵੈਤ ਵਿਚ ਰਹਿੰਦਿਆਂ ਵੀ ਇਕਸਾਰਤਾ ਦੀ ਭਾਵਨਾ ਰੱਖੀ ਜਾ ਸਕਦੀ ਹੈ। ਪਰੰਤੂ ਗੁਰਬਾਣੀ ਇਹ ਸਪੱਸ਼ਟ ਕਰਦੀ ਹੈ ਕਿ ਸਾਰਿਆਂ ਵਿਚ ਕੇਵਲ ਭਗਵਾਨ ਹੀ ਵੇਖਣਾ ਹੈ। ਸਾਰਿਆਂ ਵਿਚ ਭਗਵਾਨ ਵੇਖਣ ਵਿਚ ਪੂਰਨ ਇਕਸਾਰਤਾ ਆ ਜਾਂਦੀ ਹੈ ਅਤੇ ਦਵੈਤ ਪੂਰੀ ਤਰ੍ਹਾਂ ਖ਼ਤਮ ਹੋ ਜਾਂਦੀ ਹੈ।

ਸਵਾਲ ਪੈਦਾ ਹੋ ਸਕਦਾ ਹੈ ਕਿ ਸਾਰਿਆਂ ਤੋਂ ਭਾਵ ਸਾਰੀ ਮਨੁੱਖ ਜਾਤੀ ਲੈਣਾ ਹੈ ਕਿ ਸਾਰੇ ਜੀਵ ਜੰਤੂ। ਕੀ ਸਾਰਿਆਂ ਵਿਚ ਨਿਰਜਿੰਦ ਵਸਤੂਆਂ ਵੀ ਆਉਂਦੀਆਂ ਹਨ ਕਿ ਨਹੀ ? ਸਭ ਤੋਂ ਮੁਰਾਦ ਹੈ ਸਭ ਕਿਛ—ਸਾਰੇ ਜੀਵ ਅਤੇ ਸਾਰੀਆਂ ਵਸਤੂਆਂ—ਦ੍ਰਿਸ਼ਟ ਜਾ ਅਦ੍ਰਿਸ਼ਟ। ਸਿਰਫ਼ ਧਰਤੀ ਦੇ ਜੀਵ ਅਤੇ ਵਸਤੂਆਂ ਹੀ ਨਹੀ ਬਲਕਿ ਸਭ ਪਾਤਾਲ ਅਤੇ ਸਭ

ਆਕਾਸ਼, ਸਭ ਨਰਕ, ਸਭ ਸੁਰਗ, ਸਭ ਦੇਵੀਆਂ, ਸਭ ਦੇਵਤੇ, ਸਭ ਦੈਤ, ਸਭ ਕਿੰਨਰ ਪਿਸਾਚ, ਇਤਿਆਦਿ। ਸ੍ਰੀ ਸੁਖਮਨੀ ਸਾਹਿਬ ਦੀ ਅਠ੍ਹਾਰਵੀਂ ਅਸ਼ਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

*ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥*
*ਕਲਾ ਧਾਰਿ ਜਿਨਿ ਸਗਲੀ ਮੋਹੀ ॥*
*ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥*
*ਅਪੁਨੀ ਕੀਮਤਿ ਆਪੇ ਪਾਏ ॥*
*ਹਰਿ ਬਿਨੁ ਦੂਜਾ ਨਾਹੀ ਕੋਇ ॥*
*ਸਰਬ ਨਿਰੰਤਰਿ ਏਕੋ ਸੋਇ ॥*
*ਓਤਿ ਪੋਤਿ ਰਵਿਆ ਰੂਪ ਰੰਗ ॥*
*ਭਏ ਪ੍ਰਗਾਸ ਸਾਧ ਕੈ ਸੰਗ ॥ ਪੰ. ੨੮੭*

ਸਮਦਰਿਸ਼ਟੇ ਵਾਸਤੇ ਪੂਜਾ ਔਰ ਨਿਮਾਜ਼ ਵਿਚ ਕੋਈ ਫਰਕ ਨਹੀਂ ਹੈ। ਸਮਦਰਿਸ਼ਟੇ ਵਾਸਤੇ ਗੁਰਦਵਾਰੇ, ਮੰਦਰ, ਮਸਜਿਦ ਅਤੇ ਚਰਚ ਸਭ ਬਰਾਬਰ ਹਨ। ਉਸ ਵਾਸਤੇ ਹਿੰਦੂ, ਸਿੱਖ, ਈਸਾਈ, ਮੁਸਲਮਾਨ, ਬੋਧੀ ਵਿਚ ਕੋਈ ਅੰਤਰ ਨਹੀਂ ਹੈ। ਉਹ ਜਾਤਾਂ, ਦੇਸ਼ਾਂ, ਨਸਲਾਂ ਦੇ ਭੇਦਾਂ ਤੋਂ ਬਹੁਤ ਉਪਰ ਹੈ। ਉਸ ਵਾਸਤੇ ਕੋਈ ਸਿਆਣਾ ਨਹੀਂ, ਕੋਈ ਮੂਰਖ ਨਹੀਂ, ਕੋਈ ਛੋਟਾ ਨਹੀਂ, ਕੋਈ ਵੱਡਾ ਨਹੀਂ। ਉਸ ਵਾਸਤੇ ਰਾਜਾ ਭਿਖਾਰੀ, ਮਾਨ ਅਪਮਾਨ, ਉਸਤਤਿ ਨਿੰਦਾ, ਸੋਨਾ ਮਿੱਟੀ ਸਭ ਬਰਾਬਰ ਹਨ। ਉਸ ਵਾਸਤੇ ਮਨੁੱਖ, ਕੁੱਤਾ ਅਤੇ ਪੱਥਰ ਇਕ ਸਮਾਨ ਹਨ। ਉਹਨੂੰ ਸਭ ਕੁਦਰਤ ਦੇ ਬੰਦੇ ਨਜ਼ਰ ਆਉਂਦੇ ਹਨ—ਬੰਦੇ ਵੀ ਨਹੀਂ ਬਲਕਿ ਸਿਰਫ ਨੂਰ ਹੀ ਨੂਰ, ਜੋਤਿ ਹੀ ਜੋਤਿ, ਆਤਮਾ ਹੀ ਆਤਮਾ, ਨਜ਼ਰ ਆਉਂਦਾ ਹੈ। ਇਸ ਵਾਸਤੇ ਉਹ ਸਭ ਨੂੰ ਨਿਮਖ ਨਿਮਖ ਨਮਸਕਾਰ ਕਰਦਾ ਹੈ ਅਤੇ ਆਪਣੇ ਆਪ ਨੂੰ ਸਭ ਤੋਂ ਨੀਵਾਂ ਸਮਝਦਾ ਹੈ। ਕੇਵਲ ਇਹੋ ਜਿਹਾ ਮਨੁੱਖ ਜਾਂ ਸਮਦਰਸ਼ੀ ਹੀ ਸਾਧ ਹੈ, ਸੰਤ ਹੈ, ਬ੍ਰਹਮਗਿਆਨੀ ਹੈ, ਗੁਰਮੁਖ ਹੈ, ਸੇਵਕ ਹੈ, ਅਸਲ ਯੋਗੀ ਹੈ। ਜਿਹੜਾ ਮਨੁੱਖ ਇਸ ਪਰਿਭਾਸ਼ਾ ਤੇ ਪੂਰਾ ਨਹੀਂ ਉਤਰਦਾ, ਉਹ ਗੁਰਬਾਣੀ ਮੁਤਾਬਿਕ ਇਹਨਾਂ ਪਦਵੀਆਂ ਜਾਂ ਪਰਮਪਦ ਦੇ ਯੋਗ ਨਹੀਂ ਹੈ।

ਪ੍ਰਸ਼ਨ ਹੋ ਸਕਦਾ ਹੈ ਕਿ ਸਮਦਰਸ਼ੀ ਜਾਂ ਸਚਿਆਰ ਕਿਵੇਂ ਬਣਿਆ ਜਾਵੇ ? ਕੀ ਲੱਖਾਂ ਸਿਆਣਪਾਂ ਜਾਂ ਵਿਦਵਤਾਵਾਂ ਸਮਦਰਸ਼ੀ ਬਣਾ ਸਕਦੀਆਂ ਹਨ ? ਕੀ ਚੁੱਪ ਧਾਰਨ ਨਾਲ ਜਾਂ ਬਾਰੰਬਾਰ ਤੀਰਥ ਇਸ਼ਨਾਨਾਂ ਨਾਲ ਇਹ ਪਦਵੀ ਪ੍ਰਾਪਤ ਹੁੰਦੀ ਹੈ ? ਕੀ ਯੋਗ ਆਸਨਾਂ ਅਤੇ ਨਿਉਲੀ ਕਰਮਾਂ ਨਾਲ ਇਥੇ ਪਹੁੰਚਿਆ ਜਾ ਸਕਦਾ ਹੈ ? ਕੀ ਸਰੀਰ ਦਾ ਬੰਦ ਬੰਦ ਕਟਵਾਕੇ ਜਾਂ ਸਰੀਰ ਨੂੰ ਕਸ਼ਟ ਦੇ ਕੇ ਤਪ ਕਰਨ ਨਾਲ ਸਮਦਰਸ਼ ਬਣਿਆ ਜਾ ਸਕਦਾ ਹੈ ? ਗੁਰਬਾਣੀ ਮੁਤਾਬਿਕ ਇਹਨਾਂ ਸਭ ਸਵਾਲਾਂ ਦਾ ਉੱਤਰ ਨਾਂਹ ਵਿਚ ਹੈ। ਇਹ ਪਦਵੀ ਪੂਰਨ ਸੰਤ ਜਾਂ ਗੁਰੂ ਦੇ ਦੱਸੇ ਮਾਰਗ ਤੇ ਚੱਲਣ ਨਾਲ ਗੁਰਪ੍ਰਸਾਦਿ ਜਾਂ ਸੰਤ ਪ੍ਰਸਾਦਿ ਨਾਲ ਮਿਲਦੀ ਹੈ। ਇਸ ਪਦਵੀ ਦੇ ਦੋ ਮੁੱਖ ਅੰਗ ਹਨ :

(ੳ) ਦਿਬ੍ਹ-ਦਰਿਸ਼ਟੀ ਦੀ ਪ੍ਰਾਪਤੀ—ਜਿਸ ਨਾਲ ਬਖਸ਼ੇ ਹੋਏ ਮਨੁੱਖ ਨੂੰ ਸਾਰੇ, ਅੰਦਰ ਬਾਹਰ, ਭਗਵਾਨ ਹੀ ਨਜ਼ਰ ਆਉਂਦਾ ਹੈ। ਇਹ ਅਵਸਥਾ ਅੰਦਰਲੀਆਂ ਅੱਖਾਂ ਗੁਰਪ੍ਰਸਾਦਿ ਨਾਲ ਖੁਲ੍ਹਣ ਕਰ ਕੇ ਪ੍ਰਾਪਤ ਹੋਣੀ ਹੈ। ਦਿਬ੍ਹ-ਦਰਿਸ਼ਟੀ ਤੋਂ ਬਿਨਾਂ ਸਮਦਰਿਸ਼ਟਤਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਕੇਵਲ ਦਿਬ੍ਹ-ਦਰਿਸ਼ਟੀ ਵੀ ਕਾਫੀ ਨਹੀਂ ਹੈ।

(ਅ) ਦਿਬ੍ਹ-ਦਰਿਸ਼ਟੀ ਪ੍ਰਾਪਤ ਹੋਣ ਦੇ ਬਾਵਜੂਦ ਵੀ ਸਮਦਰਿਸ਼ਟਤਾ ਸੁਤੇ ਪ੍ਰਾਪਤ



ਨਹੀਂ ਹੁੰਦੀ। ਪੂਰੇ ਗੁਰੂ ਦੀ ਸਿੱਖਿਆ ਨੂੰ ਦ੍ਰਿੜ੍ਹ ਕਰਨਾ ਹੁੰਦਾ ਹੈ ਅਤੇ ਹੋਰ ਬਹੁਤ ਭਗਤੀ ਤੋਂ ਬਾਅਦ ਭਗਵਾਨ ਮਨ, ਹਿਰਦੇ ਅਤੇ ਚਿਤ ਵਿਚ ਵਸ ਜਾਂਦਾ ਹੈ।

ਇਹ ਦੋਨੋਂ ਪੜਾਅ ਪੂਰੇ ਕਰਨ ਨਾਲ ਪੂਰਨ ਮਨੁੱਖ ਜਾਂ ਪੂਰਨ ਸੰਤ ਸੁਤੇ ਅਤੇ ਹਰ ਵਕਤ ਸਮਦਰਿਸ਼ਟਾ ਰਹਿੰਦਾ ਹੈ। ਉਹ ਹਰ ਵਕਤ ਨਿਰਵਿਕਲਪ ਜਾਂ ਸਹਿਜ ਸਮਾਧ ਵਿਚ ਰਹਿੰਦਾ ਹੈ। ਇਹ ਸਹਿਜ ਸਮਾਧੀ ਜੰਗ ਦੇ ਮੈਦਾਨ ਵਿਚ ਦੁਸ਼ਮਣ ਦਾ ਟਾਕਰਾ ਕਰਦਿਆਂ ਹੋਇਆਂ ਟੁਟਦੀ ਨਹੀਂ ਅਤੇ ਨਾ ਹੀ ਦੁਸ਼ਮਣ ਦੁਸ਼ਮਣ ਰਹਿੰਦਾ ਹੈ। ਲੜਾਈ ਦੇ ਮੈਦਾਨ ਵਿਚ ਵੀ ਉਸਦੀਆਂ ਅੱਖਾਂ ਵਿਚੋਂ ਅੰਮ੍ਰਿਤ ਵਰਸਦਾ ਹੈ। ਉਹ ਸ਼ਰਨ ਆਏ ਦੀ ਲਾਜ ਰੱਖਦਾ ਹੈ, ਪਰਉਪਕਾਰ ਦੇ ਚਾਉ ਨਾਲ ਭਰਿਆ ਰਹਿੰਦਾ ਹੈ, ਅਜਰ ਨੂੰ ਜਰਦਾ ਹੋਇਆ ਅਨੰਤ ਸ਼ਕਤੀਆਂ ਦੀ ਵਰਤੋਂ ਨਹੀਂ ਕਰਦਾ, ਸਾਧਾਰਣ ਮਨੁੱਖ ਦੇ ਰੂਪ ਵਿਚ ਬਦੀ ਦਾ ਡਟ ਕੇ ਮੁਕਾਬਲਾ ਕਰਦਾ ਹੈ। ਬਦਲਾ, ਗੁੱਸਾ, ਵੈਰ, ਦਵੈਤ ਉਹਨੂੰ ਕਦੇ ਪੋਹ ਨਹੀਂ ਸਕਦੇ। ਸਮਦਰਿਸ਼ਟਾ ਬਿਆਨ ਤੋਂ ਬਾਹਰ ਹੈ। ਉਹ ਆਪ ਨਿਰੰਕਾਰ ਹੈ। ਉਹ ਆਪਣੇ ਆਪ ਨੂੰ ਆਪ ਹੀ ਜਾਣ ਸਕਦਾ ਹੈ। ਅਸੀਂ ਪਰਮੇਸ਼ਰ, ਵਾਹਿਗੁਰੂ, ਭਗਵਾਨ, ਅੱਲਾ, ਗਾਡ ਅੱਗੇ ਪ੍ਰਾਰਥਨਾ ਕਰੀਏ ਕਿ ਸਾਨੂੰ ਸਮਦਰਿਸ਼ਟੇ ਦੀ ਸੰਗਤ ਅਤੇ ਚਰਨ ਧੂੜ ਬਖ਼ਸ਼ੇ।

## ਵਿਸ਼ਾ-ਸੂਚੀ

# ਸਿੱਖ ਅਰਦਾਸ ਦੇ ਅਮਲੀ ਪਹਿਲੂ*

ਹਰਿੰਦਰ ਸਿੰਘ ਮਹਬੂਬ

ਅਰਦਾਸ ਦਾ ਅੰਤਮ ਰੂਪ ਮਨੁੱਖੀ ਅਮਲ ਦੀ ਨਿਰੰਕੁਸ਼ ਪਾਕੀਜਗੀ ਨੂੰ ਦਰਗਾਹ ਤਕ ਲਿਜਾਣ ਦਾ ਨਾਮ ਹੈ। ਅਰਦਾਸ ਸਮੇਂ ਪ੍ਰਥਮ ਪੜਾ ਉੱਤੇ ਇਨਸਾਨੀ ਇਸ਼ਕ ਆਪਣੀ ਆਦਿ-ਜੁਗਾਦੀ ਚੇਤਨਾ ਨਾਲ ਇਕਸੁਰ ਹੋ ਜਾਂਦਾ ਹੈ, ਤੇ ਇਸ ਅੰਦਰ ਅਤਿ ਮਹੀਨ ਹਰਕਤ ਜਨਮ ਲੈਂਦੀ ਹੈ। ਸਿੱਟੇ ਵੱਜੋਂ ਦੂਜੇ ਪੜਾ ਉੱਤੇ ਅਰਦਾਸ ਵਿਚ ਬੇਅਟਕ ਪਰਵਾਜ਼ ਪੈਦਾ ਹੋ ਜਾਂਦੀ ਹੈ, ਅਤੇ ਉਡਦਿਆਂ ਹੋਇਆਂ ਇਸ ਦੀਆਂ ਨਜ਼ਰਾਂ ਲਗਾਤਾਰ ਇਲਾਹੀ ਸ਼ਾਨ ਵਲ ਰਹਿੰਦੀਆਂ ਹਨ ਪਰ ਅਜਿਹੀ ਪਰਵਾਜ਼ ਸਮੇਂ ਆਪਣੀ ਸੂਖਮਤਾ ਅਤੇ ਅਰੂਪਤਾ ਵਿਚ ਵੀ ਅਰਦਾਸ ਇਕੱਲੀ ਨਹੀਂ ਹੁੰਦੀ, ਉਸ ਨਾਲ ਜ਼ਿੰਦਗੀ ਦੇ ਅਮਲ ਦੀ ਪਾਕ ਪੂੰਜੀ ਹੁੰਦੀ ਹੈ। ਦੂਜੇ ਲਫਜ਼ਾਂ ਵਿਚ ਅਰਦਾਸ ਨਾਂਹ ਤਾਂ ਅਕਲ ਦੀ ਖ਼ੁਸ਼ਕ ਨਿਰਾਕਾਰਤਾ ਦਾ ਹੀ ਕੋਈ ਉਡਾਰੂ ਰੂਪ ਹੁੰਦਾ ਹੈ, ਅਤੇ ਨਾਂਹ ਇਹ ਇਸ਼ਕ ਦੀ ਕਾਲਪਨਿਕ ਰੰਗੀਨੀ ਅਤੇ ਪਾਵਨਤਾ ਦੀ ਹੀ ਕੋਈ ਹਰਕਤ ਹੁੰਦੀ ਹੈ, ਸਗੋਂ ਮਨੁੱਖੀ ਅਮਲ ਦਾ ਪੁਨੀਤ ਜਲਵਾ ਇਸ਼ਕ ਅਤੇ ਸੁਰਤਿ ਨਾਲ ਅਭੇਦਤਾ ਗ੍ਰਹਿਣ ਕਰਕੇ ਅਰਦਾਸ ਦੀ ਸ਼ਕਲ ਵਿੱਚ ਸੰਪੂਰਣ ਦੈਵੀਪਣ ਦੀ ਮੰਜ਼ਿਲ ਵਲ ਵਧਦਾ ਹੈ। ਮਨੁੱਖੀ ਅਮਲ ਦਾ ਅਜਿਹਾ ਆਦਰਸ਼ਕ ਰੂਪ ਵਿਅਕਤੀਗਤ ਅਤੇ ਸਾਮੂਹਿਕ ਦੋਵੇਂ ਤਰ੍ਹਾਂ ਦਾ ਹੁੰਦਾ ਹੈ। ਇਸਦੀ ਪ੍ਰਕ੍ਰਿਤੀ ਇਤਿਹਾਸਕ ਹੋ ਸਕਦੀ ਹੈ, ਤੇ ਇਸਦਾ ਘੇਰਾ ਤ੍ਰੈ ਕਾਲਾਂ ਤੱਕ ਫੈਲ ਸਕਦਾ ਹੈ।

ਭਾਵੇਂ ਅਰਦਾਸ ਦਾ ਆਖ਼ਰੀ ਰੂਪ ਕਿਸੇ ਵੀ ਦੈਵੀ ਨੁਕਤੇ ਉੱਤੇ ਪਹੁੰਚ ਜਾਵੇ, ਉਸਦਾ ਰਿਸ਼ਤਾ ਧਰਤੀ ਅਤੇ ਜ਼ਿੰਦਗੀ ਦੇ ਕਾਇਦੇ-ਕਾਨੂੰਨਾਂ ਨਾਲ ਜ਼ਰੂਰ ਰਹਿੰਦਾ ਹੈ। ਅਰਦਾਸ ਦੇ ਲਫਜ਼ ਬਹੁਤ ਥੋੜ੍ਹੇ ਹੋ ਸਕਦੇ ਹਨ ਕਿਉਂਕਿ ਇਕ ਚਿਣਗ ਨਾਲ ਵੀ ਆਸਮਾਨ ਰੋਸ਼ਨ ਹੋ ਜਾਇਆ ਕਰਦੇ ਹਨ, ਪਰ ਇਸਦੀ ਤੀਬਰ ਗਤੀ ਦੀ ਲੰਬਾਈ, ਫੈਲਾ ਅਤੇ ਡੂੰਘਿਆਈ ਅਥਾਹ ਹੀ ਰਹਿਣਗੇ, ਅਤੇ ਇਸ ਨਾਲ ਤੁਰ ਰਹੇ ਮਨੁੱਖੀ ਅਮਲਾਂ ਦੀ ਸ਼ਿੱਦਤ ਵੀ ਮਹਾਨ ਰਹੇਗੀ। ਅਰਦਾਸ ਆਪਣੇ ਅੰਦਰ ਧਰਤੀ ਦੀਆਂ ਗੂੜ੍ਹ ਮੁਹੱਬਤਾਂ ਅਤੇ ਸਮੇਂ ਦੀਆਂ ਭੇਦ ਭਰੀਆਂ ਹਕੀਕਤਾਂ ਨੂੰ ਜਜ਼ਬ ਕਰਕੇ ਦੈਵੀ ਨੁਕਤਿਆਂ ਨੂੰ ਸਪਰਸ਼ਣ ਲਈ ਉਮ੍ਹਲਦੀ ਹੈ। ਮਨੁੱਖੀ ਅਮਲ ਦੀਆਂ ਪਾਕ ਦਿਸ਼ਾਵਾਂ ਇਸਦੇ ਕੇਂਦਰ ਵਿਚ ਵਸੀਆਂ ਰਹਿੰਦੀਆਂ ਹਨ।

ਲਫਜ਼ਾਂ ਦੀ ਗਿਣਤੀ ਅਤੇ ਸੁਰਤਿ ਤੇ ਅਗਮ-ਅਗੋਚਰ ਬੋਲਾਂ ਦੇ ਪੱਖੋਂ ਵੇਖਿਆਂ ਗੁਰੂ ਗ੍ਰੰਥ ਸਾਹਿਬ '੧ਓ' ਤੋਂ "ਤਨੁ ਮਨੁ ਥੀਵੈ ਹਰਿਆ" ਤਕ ਇਕ ਲੰਮੀ ਅਰਦਾਸ ਹੈ। ਇਸ ਪਵਿੱਤਰ ਗ੍ਰੰਥ ਵਿੱਚ ਅਰਦਾਸ ਅਤੇ ਮਾਨਵ ਦੇ ਸੱਚੇ ਅਮਲ ਸੰਪੂਰਨ ਸਹਿਜ-ਸੰਤੁਲਨ ਵਿੱਚ

* ਇਹ ਲੇਖ ਲੇਖਕ ਦੀ ਮੌਲਿਕ ਸੰਪੂਰਨ ਰਚਨਾ "ਸਹਿਜੇ ਰਚਿਓ ਖਾਲਸਾ" ਦੀ ਅਠਾਰਵ੍ਹੀਂ ਕਿਤਾਬ "ਸ਼ਮਸ਼ੀਰਾਂ ਦਾ ਵਜੂਦ" ਵਿਚੋਂ ਹੈ।
(ਸੰਪਾਦਕ)

ਹਨ। ਚਾਰੇ ਵੇਦਾਂ, ਬਾਈਬਲ ਅਤੇ ਕੁਰਾਨ ਮਜੀਦ ਅੰਦਰ ਪ੍ਰਾਰਥਨਾ ਦੀਆਂ ਬਹੁਤ ਹੁਸੀਨ ਝਲਕਾਂ ਹਨ ਅਤੇ ਮਨੁੱਖੀ ਅਮਲ ਦੇ ਵੀ ਨਿਰਮਲ ਸਰੂਪ ਪ੍ਰਾਪਤ ਹਨ, ਪਰ ਇਹਨਾਂ ਗ੍ਰੰਥਾਂ ਦੀ ਸਮੁੱਚੀ ਨੁਹਾਰ ਅੰਦਰ ਅਰਦਾਸ ਅਤੇ ਮਨੁੱਖੀ ਅਮਲ ਦੀਆਂ ਤਰਜ਼ਾਂ ਉਸ ਕੁਦਰਤੀ ਅਤੇ ਸਿਦਕ-ਭਰੇ ਅੰਦਾਂਜ਼ ਵਿਚ ਇਕ ਜਾਨ ਨਹੀਂ ਹਨ, ਜਿਸ ਤਰ੍ਹਾਂ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਵੇਖਣ ਵਿੱਚ ਆਉਂਦਾ ਹੈ। ਇਸੇ ਦ੍ਰਿਸ਼ਟੀਕੋਣ ਤੋਂ ਪਰਲ ਐਸ. ਬੱਕ ਨੇ ਗੁਰੂ ਗ੍ਰੰਥ ਸਾਹਿਬ ਨੂੰ ਸ਼੍ਰੋਮਣੀ ਧਰਮ ਗ੍ਰੰਥ ਕਿਹਾ ਹੈ। ਇਸੇ ਪੱਖੋਂ ਆਰਨਲਡ ਟਾਇਨਬੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਭਵਿੱਖ ਦੀਆਂ ਬੇਚੈਨ ਕੌਮਾਂ ਦਰਮਿਆਨ ਮਸੀਹਾ ਅਨੁਮਾਨਿਆ ਹੈ। ਪ੍ਰੋ. ਪੂਰਨ ਸਿੰਘ ਦੇ ਸਾਹਮਣੇ ਇਹੋ ਨੁਕਤਾ ਸੀ, ਜਦੋਂ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਨੂੰ "ਪੂਰਬੀ ਕਵਿਤਾ ਦੀ ਰੂਹ" (The Spirit of Oriental Poetry) ਵਿੱਚ "ਸਰਬ ਕੌਮਾਂ ਦਾ ਸਾਂਝਾ ਗ੍ਰੰਥ" ਅਤੇ ਸਾਰੀ ਧਰਤੀ ਦੀ "ਚਮਕਦੀ ਸਰੋਦੀ ਅਰਦਾਸ' ਫਰਮਾਇਆ ਸੀ (ਪੰ. 97)।

ਸੋ ਗੁਰੂ ਗ੍ਰੰਥ ਸਾਹਿਬ ਦੀ ਅਰਦਾਸ ਮਨੁੱਖ ਦੇ ਉਚੇਚੇ ਅਮਲ ਨਾਲ ਗਹਿਰੀ ਅਤੇ ਨਾਲ ਹੀ ਬੇਮਿਸਾਲ ਸਾਂਝ ਪਾਉਂਦੀ ਹੈ। ਇਸ ਅਰਦਾਸ ਦੀਆਂ ਚਾਰ ਵਿਸ਼ੇਸ਼ਤਾਵਾਂ ਨੂੰ ਸੰਕੇਤ ਮਾਤ੍ਰ ਬਿਆਨ ਕਰਨਾ ਜ਼ਰੂਰੀ ਹੈ :

ਗੁਰੂ ਗ੍ਰੰਥ ਸਾਹਿਬ ਦੀ ਅਰਦਾਸ ਦੀ ਪਹਿਲੀ ਵਿਸ਼ੇਸ਼ਤਾ ਇਹ ਹੈ ਕਿ ਇਸਦੀ ਰਵਾਨੀ ਮਨੁੱਖੀ ਸੁਰਤਿ ਦੇ ਐਨੇ ਮੰਡਲਾਂ ਵਿੱਚ ਆਪਣਾ ਜਲੌ ਬਖੇਰਦੀ ਹੈ, ਪਈ ਆਧੁਨਿਕ ਮਨੋਵਿਗਿਆਨ ਦੀ ਤਰਕਵਾਦੀ ਨਜ਼ਰ ਉਹਨਾਂ ਤੱਕ ਨਹੀਂ ਪਹੁੰਚਦੀ। ਇਸ ਅਰਦਾਸ ਦੀ ਚੇਤਨਾ-ਛੁਹ ਮਨੋਵਿਗਿਆਨਕ ਵਿਸ਼ਲੇਸ਼ਣਾਂ ਦੀਆਂ ਸਭ ਸੀਮਾਵਾਂ ਤੋਂ ਬਹੁਤ ਅੱਗੇ ਲਿਸ਼ਕਦੀ ਹੈ। ਪਰ ਐਨੀ ਅਰੂਪ ਅਤੇ ਇਰਾਕਾਰ ਹੋਣ ਦੇ ਬਾਵਜੂਦ ਇਹ ਅਰਦਾਸ ਕੌਮਾਂ ਅਤੇ ਵਿਅਕਤੀਆਂ ਦੇ ਸੁੱਚੇ ਇਖ਼ਲਾਕ ਦੇ ਸ਼ੁੱਧ ਇਤਿਹਾਸ ਦੀ ਸੰਚਾਲਨ ਸ਼ਕਤੀ ਬਣਦੀ ਹੈ, ਅਤੇ ਫਿਰ ਉਸਦਾ ਵਜੂਦ ਹੀ ਬਣ ਜਾਂਦੀ ਹੈ।

ਗੁਰੂ ਗ੍ਰੰਥ ਸਾਹਿਬ ਦੀ ਅਰਦਾਸ ਦੀ ਦੂਸਰੀ ਵਿਸ਼ੇਸ਼ਤਾ ਇਹ ਹੈ, ਪਈ ਸ੍ਰਿਸ਼ਟੀ ਦੇ ਅਨੇਕਾਂ ਹੀ ਅੰਤਰਮੁਖੀ ਅਤੇ ਬਾਹਰਮੁਖੀ ਕੇਂਦਰਾਂ ਤੋਂ ਅਰਦਾਸ ਹੋ ਰਹੀ ਹੈ (ਜਿਵੇਂ 'ਸੋਦਰੁ ਵਾਲੀ ਪਉੜੀ), ਪਰ ਸਭ ਕੇਂਦਰ ਮਨੁੱਖੀ ਚੇਤਨਾ ਦੀ ਸਹਿਜ-ਸੇਧ ਵਿੱਚ ਹੀ ਸਥਾਪਿਤ ਹਨ। ਅਰਦਾਸ ਜਿੰਨੀਆਂ ਵੀ ਅਧੂਰੀਆਂ ਇਕਾਈਆਂ ਨੂੰ ਸੰਪੂਰਣਤਾ ਬਖਸ਼ਦੀ ਹੈ, ਉਸਦਾ ਰਿਸ਼ਤਾ ਅਟੱਲ ਤੌਰ ਤੇ ਮਨੁੱਖੀ ਅਮਲ ਤੇ ਚੇਤਨਾ ਨਾਲ ਜੁੜਿਆ ਹੋਇਆ ਹੈ।

ਗੁਰੂ ਗ੍ਰੰਥ ਸਾਹਿਬ ਦੀ ਅਰਦਾਸ ਦੀ ਤੀਸਰੀ ਵਿਸ਼ੇਸ਼ਤਾ ਇਹ ਹੈ, ਪਈ ਇਹ ਮਨੁੱਖੀ ਚੇਤਨਾ ਵਿੱਚ ਸਾਕਾਰ ਹੋਏ ਸਮੇਂ ਨੂੰ ਹੀ ਮਸੀਹਾ ਬਣਾ ਦਿੰਦੀ ਹੈ। ਸੋ ਮਹਾਨ ਸਦਾਚਾਰਕ ਕੀਮਤਾਂ ਅਤੇ ਸਾਮੂਹਿਕ ਸਮਾਧੀਆਂ ਪਹਿਲਾਂ ਮਸੀਹਾ ਅਤੇ ਫਿਰ ਸਦੀਵੀ ਕਾਲ ਦੇ ਦੈਵੀ ਦ੍ਰਿਸ਼ਟਾ ਦੀ ਹੋਂਦ ਧਾਰਨ ਕਰ ਲੈਂਦੀਆਂ ਹਨ :

*ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥ ਪੰ. ੬੧੧*

ਸੋ ਸਾਮੂਹਿਕ ਮਨੁੱਖੀ ਅਮਲ ਜਦ ਅਰਦਾਸ ਵਿੱਚ ਪਲਟਿਆ ਤਾ ਗੁਰੂ ਨਾਨਕ ਸਾਹਿਬ ਦੇ ਇਲਾਹੀ ਨਕਸ਼ ਕਿਸੇ ਅਲੌਕਿਕ ਰੌਸ਼ਨੀ ਵਿੱਚ ਪ੍ਰਗਟ ਹੋਏ। ਗੁਰੂ ਸਾਹਿਬ ਸਮੇਂ ਦੇ ਵਿਸ਼ੇਸ਼ ਨੁਕਤੇ ਉੱਤੇ ਇਸ ਕਾਰਨ ਨਜ਼ਰ ਪਏ ਕਿਉਂਕਿ ਸਮੇਂ ਵਿਚ ਹਜ਼ਾਰਾਂ ਲੋਕਾਂ ਦੇ ਮਨ ਦੀ ਅਰਦਾਸ ਥਰਥਰਾ ਰਹੀ ਸੀ। ਅਰੂਪ ਚੁੱਪ ਅਤੇ ਅਪਕੜ ਥਰਥਰਾਹਟਾਂ ਵਾਲਾ ਸਮਾਂ ਮਨੁੱਖ ਦੀ ਉੱਤਮ ਚੇਤਨਾ ਦੇ ਰੂਪਾਂਤ੍ਰਣ ਵਿੱਚ ਆ ਗਿਆ ਕਿਉਂਕਿ ਗੁਰੂ ਨਾਨਕ



ਸਾਹਿਬ ਵਲ ਵਧਦੀ ਇਲਾਹੀ ਵਲਵਲੇ ਦੀ ਤਾਂਘ (ਅਰਦਾਸ) ਨਾਲ ਇਸਦਾ ਸੁਮੇਲ ਹੋ ਗਿਆ ਸੀ ।

ਗੁਰੂ ਗ੍ਰੰਥ ਸਾਹਿਬ ਦੀ ਅਰਦਾਸ ਦੀ ਚੌਥੀ ਵਿਸ਼ੇਸ਼ਤਾ ਇਹ ਹੈ, ਪਈ ਆਪਣੇ ਸਮਾਧੀ-ਪਲਾਂ ਵਿੱਚ ਇਹ ਅਰਦਾਸ ਬਖਸ਼ਣਹਾਰ ਰੱਬ ਦਾ ਅਦ੍ਰਿਸ਼ਟ ਹੱਥ ਹੋ ਨਿਬੜਦੀ ਹੈ, ਜਿਹੜਾ ਜਾਬਰ ਦੇ ਜ਼ਾਲਿਮ ਵਾਰ ਤੋਂ ਅਰਦਾਸ ਕਰਨ ਵਾਲੇ ਨੂੰ ਬਚਾ ਲੈਂਦਾ ਹੈ, ਜਿਵੇਂ ਗੁਰੂ ਅਰਜਨ ਸਾਹਿਬ ਨੂੰ ਸੁਲਹੀ ਖ਼ਾਂ ਤੋਂ ਅਰਦਾਸ ਦੇ ਇਸ ਅਦ੍ਰਿਸ਼ਟ ਹੱਥ ਨੇ ਹੀ ਬਚਾਇਆ ਸੀ। ਅਰਦਾਸ ਦਾ ਅਜਿਹਾ ਜਲਾਲੀ ਛਿਣ ਪੰਥ ਦੀ ਕੌਮੀ ਚੇਤਨਾ ਅੰਦਰ ਸਿਦਕ ਦੇ ਅਰੁੱਕ ਵਹਿਣ ਪੈਦਾ ਕਰਦਾ ਹੈ, ਜਿਥੋਂ ਕਿ ਜ਼ਿੰਦਗੀ ਦੇ ਸਥੂਲ ਧਰਾਤਲ ਉੱਤੇ ਉਹ ਚਮਤਕਾਰ ਉਗਮਦਾ ਹੈ, ਜਿਸਨੂੰ ਆਮ ਤੌਰ ਉੱਤੇ ਅਸੀਂ ਕਰਾਮਾਤ ਕਹਿੰਦੇ ਹਾਂ।

ਸਾਡੇ ਖਿਆਲ ਵਿੱਚ ਸਿੱਖ ਅਰਦਾਸ ਅਤੇ ਉਸ ਨਾਲ ਜੁੜੇ ਮੁੱਤਬਰਿਕ ਅਮਲ (ਨਾਮ-ਰੰਗੀ ਪੁਨੀਤ ਕ੍ਰਿਤ) ਦੇ ਸੰਜੋਗੀ ਛਿਣਾਂ ਦਾ ਅਸਲੀ ਅਤੇ ਸਹੀ ਚਿਤ੍ਰ ਪ੍ਰੋ. ਪੂਰਨ ਸਿੰਘ ਦੀ ਉਤਕ੍ਰਿਸ਼ਟ ਰਚਨਾ "ਰੂਹ ਦਾ ਸੰਗੀਤ" (Music of The Soul), ਜਿਹੜਾ ਕਿ "ਸਿੱਖ ਦੀ ਰੂਹ" (Spirit of The Sikh–Part II, Volume one) ਦਾ ਇਕ ਭਾਗ ਹੈ, ਵਿਚ ਸੁਲੱਭ ਹੈ। ਇਸ ਮਹਾਨ ਰਚਨਾ ਵਿੱਚ ਸਿੱਖ-ਕ੍ਰਿਤ ਦੇ ਸੁਖਕ-ਮਹੀਨ ਜਲਵਿਆਂ ਨੂੰ ਅਰਦਾਸ ਦੇ ਵੰਨ-ਸੁਵੰਨੇ ਉਤਾਰ-ਚੜ੍ਹਾਵਾਂ ਦੇ ਸੰਜੋਗੀ ਦ੍ਰਿਸ਼ ਵਿੱਚ ਬੰਨ੍ਹਿਆ ਗਿਆ ਹੈ। ਅਰਦਾਸ (ਨਾਮ-ਸਿਮਰਣ ਦੀਆਂ ਅਮਰ ਰਵਾਨੀਆਂ) ਦੀਆਂ ਸੰਗੀਤਕ ਪਰਵਾਜ਼ਾਂ ਸਮੁੱਚੇ ਸਿੱਖ ਕਿਰਦਾਰ, ਉਸ ਦੀਆਂ ਇਤਿਹਾਸਕ ਸ਼ਾਨਾਂ ਅਤੇ ਸਮੇਂ ਦੀ ਹਿੱਕ ਉੱਤੇ ਪਾਈਆਂ ਅਮਿੱਟ ਪੈੜਾਂ ਅਤੇ ਉਸਦੀ ਸਰਬਪੱਖੀ-ਸਰਬਜੇਤੂ ਬੁੱਤ ਸ਼ਿਕਨੀ ਨੂੰ ਨਿਖਾਰ ਨਿਖਾਰ ਕੇ ਆਪਣੇ ਜਿਹਾ ਹੀ ਬਣਾ ਰਹੀਆਂ ਹਨ ਅਰਥਾਤ ਆਪਣੇ ਰੂਪ ਵਿੱਚ ਅਭੇਦ ਕਰ ਰਹੀਆਂ ਹਨ। ਅਰਦਾਸ ਨਾਲ ਪੂਰੀ ਤਰ੍ਹਾਂ ਅਭੇਦ ਨਾ ਹੋਏ ਸਭ ਤਰ੍ਹਾਂ ਦੇ ਦਾਰਸ਼ਨਿਕ ਖਿਆਲ ਸੁੰਦਰ ਹੋਣ ਦੇ ਬਾਵਜੂਦ ਅਧੂਰੇ ਤੇ ਬਲਹੀਣ ਹਨ ਪਰ ਦੈਵੀ ਹੁਸਨ ਵਲ ਉਡਦੀਆਂ ਅਮਲ ਦੀਆਂ ਅਸਲੀਅਤਾਂ ਸੱਚ ਹਨ :

"Thoughts are as beautiful as glow-worms, but they never can be pole stars, nor save the life of the mariner whose boat is on the dark sea. Those stars impart direction to the upspread soils, there is more in those than in our thought." (Page 110)

ਸਿੱਖ ਅਰਦਾਸ ਦਾ "ਪ੍ਰਿਥਮ ਭਗੌਤੀ ਸਿਮਰਿ ਕੈ" ਵਾਲਾ ਪਰੰਪਰਾਗਤ ਪਰ ਸਰਬ ਸਾਝਾ ਮਤਨ (text) ਸਾਫ਼ ਗਵਾਹੀ ਦਿੰਦਾ ਹੈ ਪਈ ਅਰਦਾਸ ਦੇ ਥੋੜੇ ਲਫਜ਼ਾਂ ਦੇ ਪਿਛੇ ਨਿਰਮਲ ਅਮਲ ਦੀ ਇਕ ਜ਼ਬਰਦਸਤ ਇਤਿਹਾਸਕ ਗਤੀ ਹੈ, ਜਿਸ ਦੀਆਂ ਜੜਾਂ ਗੁਰੂ ਗ੍ਰੰਥ ਸਾਹਿਬ ਦੀ ਪਰਬਲ ਦੈਵੀ ਸੁਰਤਿ ਅੰਦਰ ਹਨ। ਏਥੇ ਥੋੜ੍ਹੇ ਸਪੱਸ਼ਟ-ਅਰਥੀ ਲਫਜ਼ਾਂ ਨੇ ਅਨੇਕਾਂ ਲਫਜ਼ਾਂ ਦੇ ਮਾ-ਪਿਆਰ ਦੀ ਸਿਦਕੀ ਓਟ ਲਈ ਹੋਈ ਹੈ, ਅਤੇ ਸ਼ਖਸੀ ਅਮਲ ਪੰਜ ਸਦੀਆਂ ਦੇ ਸਾਮੂਹਿਕ ਅਮਲ ਦੀ ਇਲਾਹੀ ਬਰਕਤ ਦੇ ਗਲੇ ਲੱਗਿਆ ਹੋਇਆ ਹੈ।

ਏਥੇ ਇਕ ਨੁਕਤਾ ਉਭਰਦਾ ਹੈ: ਉਹ ਇਹ ਪਈ ਸਭ ਕੌਮਾਂ ਅਤੇ ਮਜ਼ਹਬਾਂ ਦੀਆਂ ਅਰਦਾਸਾਂ ਦੇ ਪ੍ਰਤਿਨਿਧ ਰੂਪ ਮਤਨ ਦੇ ਪੱਖੋਂ ਜਾਂ ਬਾਹਰੀ ਤੌਰ ਉੱਤੇ ਕੋਈ ਲੰਮੀ ਚੌੜੀ ਵਿਭਿੰਨਤਾ ਨਹੀਂ ਰਖਦੇ ਪਰ ਫੇਰ ਵੀ ਉਹਨਾ ਦੇ ਪ੍ਰਭਾਵ ਅਤੇ ਪ੍ਰਕ੍ਰਿਤੀ ਵੱਡੇ ਫਰਕ ਵਾਲੇ ਜੋ ਸਵਰਗਵਾਸੀ ਸ਼ਮਸ਼ੇਰ ਸਿੰਘ ਅਸ਼ੋਕ ਦੇ "ਦਸਮ ਗ੍ਰੰਥ ਬਾਰੇ" ਪੁਸਤਕ ਵਿਚ ਪ੍ਰਗਟਾਏ ਇਸ

ਕਿੰਤੂ ਨੂੰ ਸਹੀ ਮੰਨ ਲਿਆ ਜਾਵੇ ਕਿ ਚੌਪਈ (ਰਹਿਰਾਸ) ਦਾ ਇਸ਼ਟ ਮਹਾਂ ਕਾਲ ਦੂਜੇ ਪਾਸੇ "ਅਕਾਲ ਉਸਤਤਿ" ਦੀ ਚੌਪਈ, ਜਿਹੜੀ ਕਿ ਨਿਰਸੰਦੇਹ ਕਲਗੀਧਰ ਦੀ ਬਾਣੀ ਹੈ, ਆਪਣੀ ਸ਼ਬਦਾਵਲੀ ਅਤੇ ਸੰਬੋਧਨੀ ਸੁਰ ਦੇ ਪੱਖੋਂ ਰਹਿਰਾਸ ਸਾਹਿਬ ਵਾਲੀ ਚੌਪਈ ਨਾਲੋਂ ਬਹੁਤੀ ਭਿੰਨ ਨਹੀਂ, ਪਰ ਅਸ਼ੋਕ ਜੀ ਦਾ ਕਿੰਤੂ ਮੰਨਣ ਦੀ ਸੂਰਤ ਵਿੱਚ ਵੱਖਰੇ ਵੱਖਰੇ ਕਾਰਨ ਦੋਵਾਂ ਦੇ ਦੈਵੀ ਪ੍ਰਭਾਵਾਂ ਵਿਚ ਜ਼ਮੀਨ-ਅਸਮਾਨ ਦਾ ਅੰਤਰ ਆ ਜਾਵੇਗਾ।

ਜੇ ਬੁੱਤ-ਪ੍ਰਸਤ ਅਤੇ ਦੇਵਤਾ-ਪੂਜ ਕੌਮਾਂ ਦੀ ਅਰਦਾਸ ਵੱਲੋਂ ਧਿਆਨ ਹਟਾ ਕੇ ਇਕ ਰੱਬ ਨੂੰ ਮੰਨਣ ਵਾਲੀਆਂ ਕੌਮਾਂ (ਜਿਵੇਂ ਖ਼ਾਲਸਾ ਅਤੇ ਇਸਲਾਮੀ ਕੌਮਾਂ) ਦੀਆਂ ਅਰਦਾਸਾਂ ਦਾ ਸਰਵੇਖਣ ਕੀਤਾ ਜਾਵੇ, ਫੇਰ ਵੀ ਬਾਹਰੀ ਸਮਾਨਤਾ ਦੇ ਬਾਵਜੂਦ ਇਹਨਾਂ ਦੀ ਹੋਂਦ ਦੇ ਰਹੱਸਮਈ ਤੇਜ਼ ਵੱਖਰੇ ਅਤੇ ਸੁਤੰਤਰ ਮੰਡਲਾਂ ਵਿਚ ਵਿਚਰਣਗੇ। ਅਰਦਾਸਾਂ ਦੀ ਮੰਜ਼ਿਲ ਇਕ ਹੈ ਪਰ ਇਹਨਾਂ ਦੀਆਂ ਉਡਾਣਾਂ ਦੇ ਖੇਤਰ ਅਤੇ ਤੌਰ-ਤਰੀਕਿਆਂ ਵਿੱਚ ਵੱਖਰਤਾ ਕਾਇਮ ਰਹਿੰਦੀ ਹੈ। ਆਖਿਰ ਕਿਉਂ ? ਸਾਡੀ ਅਰਜ਼ ਹੈ ਕਿ ਮਜ਼੍ਹਬੀ ਅਕੀਦਿਆਂ ਨੇ ਮਨੁੱਖੀ ਅਮਲ ਦੀਆਂ ਵੱਖਰੀਆਂ ਵੱਖਰੀਆਂ ਨੁਹਾਰਾਂ ਸਾਜ ਦਿੱਤੀਆਂ ਹਨ ਜਿਹੜੀਆਂ ਕਿ ਆਪਣੇ ਸਿਦਕ ਦੀ ਮਾਤਰਾ ਅਨੁਸਾਰ ਅਰਦਾਸ ਨਾਲ ਓਤ-ਪੋਤ ਹੁੰਦੀਆਂ ਹਨ। ਸੋ ਮਨੁੱਖੀ ਅਮਲ ਦੀ ਤੀਬਰਤਾ ਰੱਬ ਪ੍ਰਸਤ ਕੌਮਾਂ ਦੀਆਂ ਅਰਦਾਸਾਂ ਦੀਆਂ ਵੰਨਗੀਆਂ ਨੂੰ ਜਨਮ ਦਿੰਦੀ ਹੈ। ਮਨੁੱਖੀ ਅਮਲ ਅਰਦਾਸ ਦੀਆਂ ਅੰਤ੍ਰੀਵ ਸਿਫਤਾਂ, ਸਫਰ ਅਤੇ ਨਿਸ਼ਾਨਿਆਂ ਨੂੰ ਨਿਸ਼ਚਿਤ ਕਰਨ ਵਿਚ ਅਹਿਮ ਰੋਲ ਅਦਾ ਕਰਦਾ ਹੈ।

ਮਨੁੱਖੀ ਅਮਲ ਅਤੇ ਅਰਦਾਸ ਦੇ ਅਨਿੱਖੜ ਰਿਸ਼ਤੇ ਨੂੰ ਦਰਸਾਉਣ ਲਈ ਸਭ ਤੋਂ ਪਹਿਲਾਂ ਮੈਂ ਇਸਲਾਮ ਵਿੱਚੋਂ ਇਕ ਮਿਸਾਲ ਦੇਣ ਦੀ ਖੁਲ੍ਹ ਲੈਂਦਾ ਹਾਂ। ਡਾਕਟਰ ਇਕਬਾਲ "ਰਮੂਜ਼ਿ ਬੇਖ਼ੁਦੀ" ਦੇ ਸੱਤਵੇਂ ਕਾਂਡ ਵਿੱਚ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਕਿਸੇ ਜੰਗਲ ਵਿੱਚ ਸਵੇਰ ਵੇਲੇ ਨਮਾਜ਼ ਪੜ੍ਹਦਿਆਂ ਪੇਸ਼ ਕਰਦੇ ਹਨ। ਨਮਾਜ਼ ਦੇ ਐਨ ਵਿਚਕਾਰ ਇੱਕ ਭਿਅੰਕਰ ਗਰਜਦੇ ਸ਼ੇਰ ਨੇ ਬਾਦਸ਼ਾਹ ਦੀ ਪਿੱਠ ਉੱਤੇ ਕਹਿਰ ਦਾ ਪੰਜਾ ਮਾਰਿਆ। ਆਲਮਗੀਰ ਨੇ ਅੱਖ ਉਠਾਏ ਬਿਨਾਂ ਖੰਜਰ ਨਾਲ ਸ਼ੇਰ ਦਾ ਪੇਟ ਚਾਕ ਕਰ ਦਿੱਤਾ ਅਤੇ ਉਸਨੂੰ "ਕਾਲੀਨ ਦਾ ਸ਼ੇਰ" ਬਣਾਕੇ ਮੁੜ ਨਮਾਜ਼ ਪੜ੍ਹਨ ਵਿੱਚ ਮਸਰੂਫ ਹੋ ਗਏ ਕਿਉਂਕਿ ਸ਼ਹਿਨਸ਼ਾਹ ਲਈ "ਹਜ਼ੂਰੀ ਦੀ ਨਮਾਜ਼ ਮਿਅਰਾਜ (ਮੁਹੰਮਦੀ ਪਰਵਾਜ਼) ਸਮਾਨ ਹੀ ਸੀ।" ਇਸ ਘਟਨਾ ਪਿਛੋਂ ਡਾ. ਇਕਬਾਲ ਦੀ ਨਜ਼ਰ ਵਿੱਚ ਆਲਮਗੀਰ "ਖ਼ੁਦਨੁਮਾ" ਅਤੇ "ਖ਼ੁਦ ਸ਼ਿਕਨ" ਦਿਲ ਵਾਲੇ ਮੋਮਨ ਦਾ ਦਰਜਾ ਹਾਸਿਲ ਕਰ ਲੈਂਦੇ ਹਨ। ਸੋ ਇਸ ਕਵਿਤਾ ਅਨੁਸਾਰ ਅਰਦਾਸ (ਨਮਾਜ਼) ਦਾ ਅਮਲੀ ਪਹਿਲੂ (ਖ਼ੁਦਨੁਮਾ ਦਿਲ) ਸ਼ੇਰ ਨੂੰ ਮਾਰਨ ਵਾਲੀ ਘਟਨਾ ਹੈ ਪਰ ਸ਼ਹਿਨਸ਼ਾਹ ਦੇ ਨਮਾਜ਼ੀ ਰੰਗ ਦਾ ਅਮਲੀ ਪਹਿਲੂ ਸ਼ੇਰ ਦੇ ਮਾਰਨ ਵਾਲੀ ਘਟਨਾ ਨਾਲੋਂ ਵੀ ਇਸ ਗੱਲ ਵਿਚ ਵਡੇਰਾ ਹੈ ਕਿ ਉਸਨੇ ਕਵੀ ਅਨੁਸਾਰ ਅਕਬਰ ਅਤੇ ਦਾਰਾ ਸ਼ਿਕੋਹ ਰਾਹੀਂ ਫੈਲਾਏ "ਇਲਹਾਦ" (ਬੇਦੀਨੀ) ਦੇ ਬੀਜ ਨੂੰ ਹਿੰਦੁਸਤਾਨ ਵਿਚੋਂ ਨਸ਼ਟ ਕੀਤਾ, ਆਪਣੀ ਦਰਵੇਸ਼ੀ ਦੀ ਮਹਾਨਤਾ ਸਥਾਪਤ ਕੀਤੀ ਅਤੇ ਗੋਰਗਾਨੀ (ਤੈਮੂਰੀ) ਖ਼ਾਨਦਾਨ ਦੀ ਬੁਲੰਦ ਇੱਜਤ ਦੇ ਦਰਵਾਜ਼ੇ ਸਾਹਮਣੇ "ਆਸਮਾਨ ਨੂੰ ਦਹਿਲੀਜ਼" ਬਣਾ ਦਿੱਤਾ। ਇੰਜ ਔਰੰਗਜ਼ੇਬ ਦੀ ਨਮਾਜ਼ ਦੇ ਰੂਹਾਨੀ ਪਹਿਲੂ (ਖ਼ੁਦਸ਼ਿਕਨ) ਅਤੇ ਅਮਲੀ ਪਹਿਲੂ ਦਾ ਸੁਮੇਲ ਪ੍ਰਤੱਖ ਹੈ, ਜਿਸਦਾ ਕੇਂਦਰੀ ਬਿੰਬ ਨਮਾਜ਼ ਅਤੇ ਸ਼ੇਰ ਵਾਲੀ ਹਦਾਇਤ ਹੈ ਪਰ ਜਿਸਦਾ ਪਿਛੋਕੜ ਡਾਕਟਰ ਇਕਬਾਲ ਦੇ ਦ੍ਰਿਸ਼ਟੀਕੋਣ ਮੁਤਾਬਿਕ ਔਰੰਗਜ਼ੇਬ ਦੀ ਸਮੁੱਚੀ ਜੀਵਨ-ਤਰਜ਼ ਹੈ। ਅਮਲ ਅਤੇ ਰੂਹਾਨੀਅਤ ਦੇ ਸਫ਼ਲ ਸੰਗਮ ਕਾਰਨ ਹੀ ਕਵੀ ਨੇ ਆਲਮਗੀਰ ਦੀ ਨਮਾਜ਼ ਨੂੰ



ਮਿਅਰਾਜ ਦਾ ਰਸ਼ਕ-ਯੋਗ ਰੁਤਬਾ ਬਖ਼ਸ਼ਿਆ ਹੈ।

ਹੁਣ ਅਸੀਂ ਅਮਲ ਅਤੇ ਅਰਦਾਸ ਦਾ ਆਪਸੀ ਰਿਸ਼ਤਾ ਦ੍ਰਿਸ਼ਟੀਗੋਚਰ ਕਰਨ ਲਈ ਸਾਹਿਤਿੱਕ ਪਾਤਰਾਂ ਦੀਆਂ ਦੋ ਮਿਸਾਲਾਂ ਪੇਸ਼ ਕਰਦੇ ਹਾਂ। ਇਹਨਾਂ ਦੋ ਮਿਸਾਲਾਂ ਵਿਚ ਦੋ ਗੁਨਾਹਗਾਰਾਂ ਵਿਚੋਂ ਪਹਿਲਾ ਅਧੂਰੇ ਰੂਪ ਵਿੱਚ ਅਰਦਾਸ ਕਰ ਸਕਿਆ ਜਦੋਂ ਕਿ ਦੂਸਰਾ ਕੋਸ਼ਿਸ਼ ਦੇ ਬਾਵਜੂਦ ਵੀ ਇਸ ਦੈਵੀ ਅਨੁਭਵ ਤਕ ਨਹੀਂ ਪਹੁੰਚ ਸਕਿਆ। ਦੋਸਤੋਵਸਕੀ ਦੇ "ਪਾਪ ਅਤੇ ਸਜ਼ਾ"(Crime and Punishment) ਦਾ ਨਾਇਕ ਰਸਕੋਲਨੀਕੋਵ (Raskolnikov) ਲੰਮੀ ਕੋਸ਼ਿਸ਼ ਪਿੱਛੋਂ ਸੂਲੀ ਦੇ ਨਿਸ਼ਾਨ ਦੇ ਪ੍ਰਾਰਥਨਾ-ਛਿਣ ਨੂੰ ਕੰਬਦਿਆਂ ਕੰਬਦਿਆਂ ਚੁੰਮ ਸਕਿਆ (Crime and Punishment, Moscow, Page 549), ਜਦੋਂ ਕਿ ਸ਼ੈਕਸਪੀਅਰ ਦੇ ਮੈਕਬੱਥ ਨੂੰ "ਅਮੀਨ" ਦੀਆਂ ਬਰਕਤਾਂ ਨੂੰ ਜਾਣਦਿਆਂ ਹੋਇਆਂ ਵੀ ਇਸ ਬਖ਼ਸ਼ਿਸ਼-ਛਿਣ ਦਾ ਅਨੁਭਵ ਨਸੀਬ ਨਾ ਹੋਇਆ :

> But wherefore could not I pronounce "Amen", I had most need of blessing, and "Amen" strucking my throat. (Act II)

ਦੈਵੀ ਪ੍ਰਾਪਤੀ ਦੇ ਰਾਹ ਉੱਤੇ ਕ੍ਰਮਵਾਰ ਇਹ ਅਰਧ-ਸੁਖਾਂਤ ਅਤੇ ਦੁਖਾਂਤ ਕਿਉਂ ਵਾਪਰੇ ? ਇਸਦਾ ਕਾਰਨ ਇਹ ਹੈ ਕਿ ਰਸਕੋਲਨੀਕੋਵ ਦੀ ਅਰਦਾਸ ਸੋਨੀਆਂ ਦੀ ਮਦਦ ਨਾਲ ਮਨੁੱਖੀ ਅਮਲ ਵਿੱਚ ਰਹਿਮ ਦੀ ਨਿਰੰਤਰਤਾ ਵੇਖਣ ਦੇ ਸਮਰਥ ਹੋ ਜਾਂਦੀ ਹੈ ਅਤੇ ਇੰਜ ਪਛਤਾਵੇ ਦੀ ਸ਼ਿੱਦਤ ਗੁਨਾਹ ਨੂੰ ਇਕ ਪਾਸੇ ਕਰਕੇ ਉਸਦੀ ਆਤਮਾ ਵਿੱਚ ਰਹਿਮ ਦੇ ਅਮਲ ਨੂੰ ਥਾਂ ਦੇ ਦਿੰਦੀ ਹੈ। ਦੂਜੇ ਮੈਕਬੱਥ ਕੋਲ ਗੁਨਾਹ ਪਿੱਛੋਂ ਮਾਰਲੋ ਦੇ ਡਾਕਟਰ ਫਾਸਟਸ ਵਾਂਗ ਪਛਤਾਵਾ ਤਾਂ ਹੈ, ਪਰ ਮਨੁੱਖੀ ਅਮਲ ਵਿੱਚ ਰਹਿਮ ਦੀ ਹਰਕਤ ਵੇਖਣ ਵਾਲੀ ਸ਼ਕਤੀ ਨਹੀਂ। ਉਹ ਸ਼ਕਤੀ ਲਏ ਵੀ ਕਿਸੇ ਕੋਲੋਂ ? ਰਸਕੋਲਨੀਕੋਵ ਨੂੰ ਤਾਂ ਸੋਨੀਆ ਨੇ ਆਪਣੇ ਰਹਿਮ ਦੇ ਅਮਲ ਦੀ ਕੁਲ ਸੂਖਮ ਪੂੰਜੀ ਭੇਟ ਕਰਕੇ ਉਸਦੀ ਅਰਦਾਸ ਨੂੰ ਮੁਕੰਮਲ ਕਰ ਦਿੱਤਾ, ਪਰ ਮੈਕਬੱਥ ਦੀ ਸਾਰ ਕੌਣ ਲੈਂਦਾ? ਸੋ ਮੈਕਬੱਥ ਦੀ ਅਰਦਾਸ ਦੇ ਬੀਜ-ਰੂਪ ਵਿੱਚ ਹੀ ਹਰਕਤ ਹੋਈ, ਤੇ ਬੰਦ ਹੋ ਗਈ।

ਸੋ ਸਾਬਤ ਹੋਇਆ ਮਾਨਵ-ਅਮਲ ਦੇ ਅਰਦਾਸ ਪਛਾਣਦੇ ਪਹਿਲੂ ਹੀ ਅਰਦਾਸ ਨੂੰ ਪਰਵਾਨ ਕਰਵਾਉਂਦੇ ਹਨ। ਗੁਨਾਹਗਾਰ ਵੀ ਅਰਦਾਸ ਦੇ ਹੱਕਦਾਰ ਹੋ ਜਾਂਦੇ ਹਨ ਜੇ ਕੁਰਬਾਨੀ ਭਰਿਆ ਅਮਲ ਉਹਨਾਂ ਦੀ ਅਰਦਾਸ ਦਾ ਸਾਥ ਦੇਵੇ।

ਥੋੜ੍ਹੇ ਲਫ਼ਜ਼ਾਂ ਦੇ ਘੇਰੇ ਵਾਲੀਆਂ ਅਰਦਾਸਾਂ ਨੂੰ ਵਿਅਕਤੀਗਤ ਅਤੇ ਸਾਮੂਹਿਕ ਪੱਧਰ ਉੱਤੇ ਜਿੰਦਾ ਰਹਿਣ ਲਈ ਕ੍ਰਮਵਾਰ ਸ਼ਖਸੀ ਪਾਕ ਜਿੰਦਗੀ ਅਤੇ ਵਿਸ਼ੇਸ਼ ਕੌਮ ਦੇ ਮਹਾਨ ਇਤਿਹਾਸਕ ਅਮਲ ਦੇ ਸੰਜੋਗ ਦੀ ਲੋੜ ਹੁੰਦੀ ਹੈ। ਆਖਿਰ ਵਿੱਚ ਅਮਲ ਦੇ ਸ਼ਖਸੀ ਅਤੇ ਸਾਮੂਹਿਕ ਦ੍ਰਿਸ਼ਾਂ ਨੂੰ ਸਦੀਵੀ ਪ੍ਰੇਰਣਾ ਵਾਲੇ ਰੱਖਣ ਲਈ ਕਿਸੇ ਸਥਿਰ ਧਰਮ ਗ੍ਰੰਥ ਦੀ ਓਟ ਹੁੰਦੀ ਹੈ ਜਿਸ ਵਿਚ ਇਨਸਾਨੀ ਨੁਹਾਰ ਵਾਲੇ ਪੈਗੰਬਰੀ ਅਮਲ ਹਮਸਫਰ ਹੋਣ। ਧਰਮ ਗ੍ਰੰਥ ਦੀ ਮਹਾਨਤਾ ਦਾ ਅਨੁਮਾਨ ਇਸੇ ਨੁਕਤੇ ਤੋਂ ਲਗਾਇਆ ਜਾਂਦਾ ਹੈ।

ਜਦ ਅਰਦਾਸ ਦੇ ਸੋਮੇ ਸੁੱਕਣੇ ਸ਼ੁਰੂ ਹੋ ਜਾਂਦੇ ਹਨ ਤਾਂ ਵਿਅਕਤੀਗਤ ਅਤੇ ਸਾਮੂਹਿਕ ਜੀਵਨ ਦੀ ਕੋਮਲਤਾ ਅਤੇ ਕਲਾ ਦੇ ਹੁਸਨ ਵੀ ਪਥਰਾਉਣ ਲੱਗਦੇ ਹਨ ਕਿਉਂਕਿ ਮਾਨਵ-ਚੇਤਨਾ ਦੇ ਜਿਹੜੇ ਹਿੱਸੇ ਇਲਾਹੀ ਸਿਖਰ ਵਲ ਪਰਵਾਜ਼ ਲਾ ਰਹੇ ਹੋਣ ਜਾਂ ਜਿਹੜੇ ਉਸਦੇ ਸਾਮ੍ਹਣੇ ਖੜੇ ਹੋਣ ਦਾ ਤਾਣ ਰੱਖਣ, ਉਹਨਾਂ ਵਿਚ ਹੀ ਜੀਵਨ ਦਾ ਸਿਦਕ ਅਤੇ ਸੁਹਜ ਦੀਆਂ ਉਹ ਦੂਰਕੰਨਸੋਆਂ ਪੈਦਾ ਹੋ ਸਕਦੀਆਂ ਹਨ, ਜਿਨ੍ਹਾਂ ਉੱਤੇ ਕਿ ਕੌਮੀ ਸਦਾਚਾਰ ਅਤੇ

ਕਲਾ ਦੇ ਉੱਦਾਤ ਰੰਗ ਪਲਦੇ ਹਨ। ਧਾਰਮਿਕ ਰਹਿਤਨਾਮੇ ਅਤੇ ਸ਼ਰਾ ਦੇ ਨਿਯਮ ਬੇਜਾਨ ਮਤਨ ਹਨ ਜੇ ਉਨ੍ਹਾਂ ਨੂੰ ਕਿਸੇ ਅਰਦਾਸ ਦੀ ਓਟ ਨਹੀਂ। ਅਰਦਾਸ ਬਿਨਾਂ ਅਣਖ ਦੇ ਲਹੂ ਸੁਕ ਜਾਂਦੇ ਹਨ ਅਤੇ ਬੇਜਾਨ ਪਿੰਜਰਾਂ ਦੀ ਠੰਡੀ-ਯੱਖ ਜ਼ਿਹਨੀ-ਗੁਲਾਮੀ ਦੇ ਦੌਰ ਕੌਮੀ ਚੇਤਨਾ ਉੱਤੇ ਹਾਵੀ ਹੋ ਜਾਂਦੇ ਹਨ। ਅਰਦਾਸ ਦੀ ਅਣਹੋਂਦ ਸਮੇਂ ਆਧੁਨਿਕ ਤਰੱਕੀਆਂ ਅਤੇ ਵਿਗਿਆਨਕ ਕ੍ਰਿਸ਼ਮੇ ਮਨੁੱਖ ਵਿਚ ਉਹ ਆਖਰੀ ਬਾਂਝਪਣ ਪੈਦਾ ਕਰ ਦੇਣਗੇ ਜਿਸਦਾ ਸਾਮੂਹਿਕ ਖੁਦਕਸ਼ੀ ਵਿਚ ਪਲਟਣਾ ਅਟੱਲ ਹੈ। ਸੋ ਅਰਦਾਸ ਬਿਨਾਂ ਅਮਲ ਅਤੇ ਅਮਲ ਬਿਨਾਂ ਅਰਦਾਸ ਆਪਣੇ ਕੁਦਰਤੀ ਸਹਿਜ ਵਿੱਚ ਜੀਅ-ਥੀ ਨਹੀਂ ਸਕਦੇ।

ਗੁਨਾਹਗਾਰਾਂ ਦੀ ਅਰਦਾਸ ਕਬੂਲ ਹੋ ਜਾਂਦੀ ਹੈ ਜੇ ਉਹ ਆਪਣੇ ਗੁਨਾਹ ਦੇ ਖ਼ਲਾ ਨੂੰ ਭਰਨ ਜੋਗਾ ਸੁੱਚਾ ਅਮਲ ਇਲਾਹੀ ਦਰਗਾਹ ਤਕ ਉਠਾ ਕੇ ਲਿਜਾ ਸਕਣ।

ਬੇਸ਼ਕ ਪਦਾਰਥਵਾਦੀ ਸਿੱਖਾਂ ਦੀ ਅਰਦਾਸ ਵਿੱਚ ਵੀ ਗੁਰੂ ਗ੍ਰੰਥ ਸਾਹਿਬ ਦੀ ਦੈਵੀ ਲਿਵ ਦਾ ਕੁਝ ਹਿੱਸਾ ਹੁੰਦਾ ਹੈ ਪਰ ਉਹਨਾਂ ਦਾ ਕਮਜ਼ੋਰ ਅਮਲ ਦੈਵੀ ਲਿਵ ਦੇ ਉਸ ਗਤੀ-ਨਿਯਮ ਨਾਲ ਅਨਿੱਖੜ ਰਿਸ਼ਤਾ ਕਾਇਮ ਨਹੀਂ ਕਰਦਾ ਜਿੱਥੋਂ ਉਹ ਰੱਬੀ ਜ਼ੀਨਤ ਨੂੰ ਪਛਾਣ ਕੇ ਉਸ ਵਲ ਉਡਾਰੀ ਲਾ ਸਕਣ ਦਾ ਆਪਣੇ ਵਿਚ ਤਾਣ ਉਤਪੰਨ ਕਰ ਸਕੇ।

ਗੁਰੂ ਗ੍ਰੰਥ ਸਾਹਿਬ ਦੀ ਲੰਮੀ ਅਰਦਾਸ ਵਿੱਚ ਸਦੀਵੀ ਤਾਜ਼ਗੀ ਵਾਲੇ ਬੇਮਿਸਾਲ ਮਨੁੱਖੀ ਅਮਲ ਦਾ ਇਕਰਾਰ ਮੌਜੂਦ ਹੈ, ਭਾਵੇਂ ਸਿੱਖ ਇਤਿਹਾਸ ਦੇ ਚਿੱਤਰਪਟ ਉੱਤੇ ਹੁਣ ਤਕ ਇਸ ਦੀਆਂ ਨਾ-ਮੁਕੰਮਲ ਸ਼ਕਲਾਂ ਹੀ ਜ਼ਾਹਿਰ ਹੋ ਸਕੀਆਂ ਹਨ। ਪਵਿੱਤਰ ਗ੍ਰੰਥ ਦੀ ਡੂੰਘੀ ਲਿਵ ਅੰਦਰ ਅਲੌਕਿਕ ਸਿੱਖ-ਆਦਰਸ਼ ਦੀਆਂ ਅਮਲੀ ਜਾਮੇ ਵਿਚ ਆਉਣ ਵਾਲੀਆਂ ਅਨੇਕਾਂ ਸਿਰਜਣਾਤਮਿਕ ਤਰੰਗਾਂ ਹਨ। ਕਲਗੀਧਰ ਨੇ ਆਪਣੇ ਪਿਆਰੇ ਖ਼ਾਲਸਾ ਤੋਂ ਇਹਨਾਂ ਨੂੰ ਜੀਵਨ ਵਿੱਚ ਸਾਕਾਰ ਕਰਨ ਦਾ ਇਕਰਾਰ ਲਿਆ ਸੀ। ਅਸੀਂ ਇਸ ਅਲੌਕਿਕ ਸਿੱਖ-ਆਦਰਸ਼ ਯਾਅਨੀ ਸਿੱਖ-ਅਰਦਾਸ ਨਾਲ ਇਕਸੁਰ ਹੋਏ ਮਨੁੱਖੀ ਅਮਲ ਦੀਆਂ ਕੁਝ ਝਾਕੀਆਂ ਅਗਲੇ ਪੰਨਿਆਂ ਵਿਚ ਪੇਸ਼ ਕਰਦੇ ਹਾਂ। ਇਹੋ ਇਸ ਖੋਜ ਪੱਤ੍ਰ ਦਾ ਮਨੋਰਥ ਹੈ।

ਜਦੋਂ ਯੁਗਾਂ ਉੱਤੇ ਫੈਲੀ ਅਰਦਾਸ ਨਾਲ ਸਾਮੂਹਿਕ ਅਤੇ ਵਿਅਕਤੀਗਤ ਸਿੱਖ-ਅਮਲ ਅਭੇਦ ਹੋ ਗਿਆ ਤਾਂ ਇਕ ਮਹਾਨ ਰੂਹਾਨੀ ਸੰਕਲਪ ਹੋ ਗਿਆ; ਦਸਾਂ ਪਾਤਸ਼ਾਹੀਆਂ ਦੀ ਆਦਰਸ਼ਕ ਜੋਤ ਖ਼ਾਲਸਾ ਪੰਥ ਦਾ ਰੂਪ ਧਾਰ ਗਈ; ਗੁਰੂ ਸਾਹਿਬਾਨ ਦੀਆਂ ਪਾਵਨ ਜ਼ਿੰਦਗੀਆਂ ਦੀ ਹਰ ਹਰਕਤ ਖ਼ਾਲਸਾ-ਅਮਲ ਵਿੱਚ ਰੁਮਕਣ ਲੱਗੀ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖ਼ਾਲਸਾ ਪੰਥ ਨਾਲ ਇਹ ਇਕਰਾਰ ਕੀਤਾ ਕਿ ਜਿਸ ਹੱਦ ਤਕ ਉਹ ਆਪਣੇ ਆਦਰਸ਼ ਦਾ ਸ਼ੁੱਧ ਅਵਸਥਾ ਵਿੱਚ ਪਾਲਣ ਕਰੇਗਾ ਉਸ ਹੱਦ ਤਕ ਉਹਨਾਂ ਦੀ ਗੁਰੂ-ਬਰਕਤ ਉਸ ਨਾਲ ਹਮਸਫ਼ਰ ਰਹੇਗੀ। ਸਿੱਖ-ਸੁਰਤਿ ਨੇ ਕਿਸੇ ਦਿੱਬ-ਦ੍ਰਿਸ਼ਟੀ ਜਾਂ ਉੱਤਮ ਆਵੇਸ਼ ਦੇ ਨੂਰੀ ਛਿਣ ਉੱਤੇ ਉਸ ਅਮਰ ਇਕਰਾਰ ਨੂੰ ਇਹਨਾਂ ਸ਼ਬਦਾਂ ਵਿੱਚ ਅੰਕਿਤ ਕੀਤਾ :

*ਜਬ ਲਗ ਖ਼ਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈਂ ਸਾਰਾ।*
*ਜਬ ਗਹ ਹੈ ਬਿਪ੍ਰਨ ਕੀ ਰੀਤ।*
*ਮੈਂ ਨਾਂ ਕਰੋ ਇਨ ਕੀ ਪ੍ਰਤੀਤ।*

ਇਹਨਾਂ ਚਾਰ ਸਤਰਾਂ ਪਿੱਛੇ ਖ਼ਾਸ ਨੁਕਤਾ ਇਹ ਹੈ ਕਿ ਜਿੰਨਾ ਚਿਰ ਖਾਲਸਾ ਆਪਣੀ ਹਸਤੀ ਦੀ ਮੌਲਿਕਤਾ ਨੂੰ ਕਾਇਮ ਰੱਖੇਗਾ, ਉੱਨਾ ਚਿਰ ਇਹ ਮੌਲਿਕਤਾ ਉਸ ਗੁਰੂ-ਬਰਕਤ



ਨਾਲ ਸਰਸਾਰ ਹੁੰਦੀ ਰਹੇਗੀ ਜਿਸ ਵਿੱਚੋਂ ਕਿ ਇਸਨੇ ਜਨਮ ਲਿਆ ਹੈ। ਖ਼ਾਲਸਾ ਇਕ ਵਿਸ਼ੇਸ਼ ਦਿੱਬ-ਦ੍ਰਿਸ਼ਟੀ ਦਾ ਮਾਲਕ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਲਈ ਸੁਹਜ, ਸੂਰਤ, ਜੀਵਨ-ਜਾਚ, ਅਨੁਭਵ, ਸ਼ਕਤੀ ਅਤੇ ਸਦਾਚਾਰਕ ਪਾਵਨਤਾ ਨੂੰ ਬਿਲਕੁਲ ਵੱਖਰੇ ਅਤੇ ਨਿਆਰੇ ਧਰਾਤਲ ਉੱਤੇ ਇੰਝ ਸੰਕਲਪਿਆ ਹੈ ਕਿ ਉਸਦਾ ਹਰ ਅੰਦਾਜ਼ ਬੇ-ਨਜ਼ੀਰ ਬਣ ਗਿਆ ਹੈ। ਕਲਗੀਆਂ ਵਾਲੇ ਸਤਿਗੁਰ ਨੇ ਵਿਅਕਤੀਗਤ ਅਤੇ ਸਾਮੂਹਿਕ ਦੋਵਾਂ ਰੂਪਾਂ ਵਿਚ ਆਪਣੇ ਖ਼ਾਲਸੇ ਲਈ ਇਕ ਅਦੁੱਤੀ ਸਿੰਘ-ਆਦਰਸ਼ ਪਰਵਾਨ ਕੀਤਾ, ਜਿਸਦੀ ਪਾਲਣਾ ਕਰਨ ਨਾਲ ਦੁਨਿਆਵੀ ਅਤੇ ਰੂਹਾਨੀ ਤੌਰ ਉੱਤੇ ਖ਼ਾਲਸਾ ਇਕ ਅਮਰ ਜਿੱਤ, ਬਲਕਿ ਇਕ ਅਮਰ ਬਖਸ਼ਿਸ਼ ਪ੍ਰਾਪਤ ਕਰ ਸਕਦਾ ਹੈ, ਅਤੇ ਜਿਸਦੇ ਤਿਆਗ ਦਾ ਮਤਲਬ ਗੁਰੂ-ਬਰਕਤ ਤੋਂ ਦੂਰ ਜਾਣਾ ਅਤੇ ਜ਼ਿੰਦਗੀ ਦੇ ਹਰ ਪਹਿਲੂ ਵਿੱਚ ਜਿੱਤੀ ਹੋਈ ਬਾਜ਼ੀ ਨੂੰ ਹਾਰਣਾ ਹੈ।

ਸਿੱਖ ਅਰਦਾਸ ਦੇ ਅਮਲੀ ਪਹਿਲੂਆਂ ਦਾ ਵੇਰਵਾ ਇਸ ਪ੍ਰਕਾਰ ਹੈ :

(ੳ) ਖ਼ਾਲਸਾ ਰੂਹਾਨੀ ਕੀਮਤਾਂ ਨੂੰ ਦੁਨੀਆਂ ਦੀ ਹੋਰ ਹਰ ਵਸਤੂ ਤੋਂ ਤਰਜੀਹ ਦੇਵੇਗਾ। ਦੁਨੀਆਂ ਦੇ ਰੁਤਬਿਆਂ, ਤਾਕਤਾਂ, ਮਾਲਕੀਆਂ, ਸ਼ੁਹਰਤਾਂ, ਹੁਸਨਾਂ ਅਤੇ ਇਲਮਾਂ ਨੂੰ ਰੂਹਾਨੀ ਕੀਮਤਾਂ ਦੇ ਅਨੁਸਾਰ ਪਿਆਰ ਕਰੇਗਾ। ਅਲਹਿਦਗੀ ਵਿੱਚ ਕੁਝ ਵੀ ਉਸਨੂੰ ਪਸੰਦ ਨਹੀਂ ਆਵੇਗਾ ਕਿਉਂਕਿ ਰੂਹਾਨੀ ਜਲੌ ਨਾਲੋਂ ਨਾਤਾ ਤੋੜਨ ਪਿੱਛੋਂ ਕੀਮਤੀ ਤੋਂ ਕੀਮਤੀ, ਅਤਿ ਹੁਸੀਨ, ਸ਼ਕਤੀ ਵਿੱਚ ਸ਼੍ਰੋਮਣੀ ਅਤੇ ਗਿਆਨ ਦੀ ਸਿਰਤਾਜ ਵਸਤ ਵੀ ਇਕ ਬੇ-ਰਸ, ਖਲੋਤੇ ਬੁੱਤ ਵਿੱਚ ਤਬਦੀਲ ਹੋ ਜਾਵੇਗੀ ਤੇ ਏਧਰ ਸਥਿੱਤੀਆਂ ਦੇ ਅਨੰਤ ਰੂਪਾਂ ਵਿੱਚ ਵੀ ਖਾਲਸਾ ਜੀ ਨੂੰ ਬੁੱਤ-ਪ੍ਰਸਤੀ ਮਨਜ਼ੂਰ ਨਹੀਂ। ਮਧੁਰ ਰਸਾਂ ਵਾਲੀਆਂ ਸੋਹਣੀਆਂ ਅਤੇ ਰੁਅਬ ਦੀ ਚਮਕ ਨਾਲ ਭਰਪੂਰ ਵਸਤਾਂ ਅਤੇ ਅਧਿਆਤਮਿਕ ਜੌਹਰ ਵਾਲੇ ਤਾਕਤਵਰ ਸੰਕਲਪ ਵੀ ਜੇ ਬੁੱਤ ਦੀ ਖਲੋਤੀ ਸਥਿੱਤੀ ਵਿਚ ਪਲਟ ਜਾਣ ਤਾਂ ਖਾਲਸਾ ਉਨ੍ਹਾਂ ਨੂੰ ਨਾ-ਮਨਜ਼ੂਰ ਕਰ ਦੇਵੇਗਾ :

1. *ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥*
   *ਕਿਆ ਮੇਵਾ ਕਿਆ ਘਿਉ ਗੁੜ ਮਿਠਾ ਕਿਆ ਮੈਦਾ ਕਿਆ ਮਾਸੁ ॥*
   *ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ।*
   *ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥*
   *ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸ।* ਪੰ. ੧੮੨
2. *ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥*
   *ਨਵਾਂ ਖੰਡਾਂ ਵਿਚ ਜਾਣੀਐ ਨਾਲਿ ਚਲੈ ਸਭ ਕੋਇ ॥*
   *ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥*
   *ਜੇ ਤਿਸ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥* ਪੰ . ੨
3. *ਮਨ ਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥*
   *ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰਿ।*
   *ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰ ॥* ਪੰ. ੬੨
4. *ਕਈ ਬੈਕੁੰਠ ਨਾਹੀ ਲਵੈ ਲਾਗੇ ॥*
   *ਮੁਕਤਿ ਬਪੁੜੀ ਭੀ ਗਿਆਨੀ ਤਿਆਗੈ ॥* ਪੰ. ੧੦੭੮

ਦੁਨੀਆਂ ਦਾ ਪਦਾਰਥਕ, ਬੌਧਿਕ, ਸੂਖਮ, ਠੋਸ—ਗੱਲ ਕੀ ਜਿਹੜਾ ਵੀ ਰੂਪ ਰੂਹਾਨੀ

ਕੀਮਤਾਂ ਵਿੱਚ ਸੰਕਟ ਉਪਜਾਵੇਗਾ, ਖ਼ਾਲਸਾ ਜੀ ਨੂੰ ਭਾਵੇਂ ਕਿੱਡੀ ਵੱਡੀ ਕੁਰਬਾਨੀ ਕਰਨੀ ਪਵੇ, ਅਵੱਸ਼ ਹੀ ਉਸਦਾ ਤਿਆਗ ਕਰੇਗਾ। ਦੁਨਿਆਵੀ ਸਾਧਨਾ ਰਾਹੀਂ ਕਿਸੇ ਕੀਮਤ ਉੱਤੇ ਵੀ ਉਸ ਨੂੰ ਖਰੀਦਿਆ ਨਹੀਂ ਜਾ ਸਕੇਗਾ। ਰੂਹਾਨੀ ਅਸੂਲ ਹੀ ਉਸ ਦੇ ਇਖ਼ਲਾਕ ਦੀ ਨੀਂਹ ਬਣੇਗਾ। ਖ਼ਾਲਸਾ ਜੀ ਦਾ ਕਲਚਰ, ਜੀਵਨ-ਜਾਚ, ਅਤੇ ਇਤਿਹਾਸ ਹਮੇਸ਼ਾਂ ਹੀ ਅਰਦਾਸ ਦੇ ਮਾਹੌਲ ਵਿੱਚ ਰਹਿਣਗੇ। ਜਿੰਨਾ ਚਿਰ ਉਸਦਾ ਅਮਲ ਇਸ ਸ਼ਰਤ ਦੀ ਪਾਲਣਾ ਕਰੇਗਾ ਉੱਨਾਂ ਚਿਰ ਉਸਦੀ ਦਿੱਬ-ਦ੍ਰਿਸ਼ਟੀ ਲਤੀਫ਼ ਅਤੇ ਮਾਦੀ ਜਹਾਨ ਦਾ ਜਲਾਲੀ ਸੰਗਮ ਬਣਕੇ ਚਮਕਦੀ ਰਹੇਗੀ। ਜਿੰਨਾ ਚਿਰ ਖ਼ਾਲਸਾ ਰੂਹਾਨੀ ਅਸੂਲ ਨੂੰ ਹਰ ਵਸਤ ਤੋਂ ਤਰਜੀਹ ਦੇਵੇਗਾ, ਓਨਾ ਚਿਰ ਉਹ ਇਤਿਹਾਸ ਦੀ ਅਜੈ ਵਿਸ਼ਵ-ਗਤੀ ਦਾ ਜ਼ਾਮਨ ਰਹੇਗਾ, ਉਸਨੂੰ ਅਥਾਹ ਇਕਾਗਰਤਾ ਵਾਲਾ ਕੇਂਦਰ ਦੇਵੇਗਾ ਅਤੇ ਉਸਦੇ ਹਰ ਪਹਿਲੂ ਨੂੰ ਆਪਣੀ ਸੁਹਿਰਦਤਾ ਰਾਹੀਂ ਤਾਜ਼ਾ ਰੱਖੇਗਾ।

(ਅ) ਵਿਅਕਤੀਗਤ ਅਤੇ ਸਾਮੂਹਿਕ ਰੂਪ ਵਿੱਚ ਖ਼ਾਲਸਾ ਉੱਚੀ ਸੁਰਤਿ ਵਿੱਚ ਰਹੇਗਾ ਅਤੇ ਇਸ ਬਖਸ਼ਿਸ਼ ਨੂੰ ਜ਼ਿੰਦਾ ਰੱਖਣ ਵਾਲੇ ਗੁਣਾਂ ਨੂੰ ਪ੍ਰਫੁੱਲਤ ਕਰੇਗਾ। ਗੁਰੂ-ਜੀਵਨ ਦੇ ਵਿਵਰਣਾਂ, ਜਨਮ ਸਾਖੀਆਂ, ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਸਿੱਖ ਇਤਿਹਾਸ : ਘੱਟੋ ਘੱਟ ਇਹਨਾਂ ਪੰਜਾਂ ਬਾਰੇ ਗੱਲ ਕਰਨ ਸਮੇਂ ਉਹ ਆਮ ਦਲੀਲ ਜਾਂ ਔਸਤਨ ਅਕਲ ਦੇ ਮਿਆਰਾਂ ਦੀ ਵਰਤੋਂ ਨਹੀਂ ਕਰੇਗਾ, ਬਲਕਿ "ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣ" (ਰਾਗ ਆਸਾ ਛੰਤ ਮਹਲਾ ੩) ਵਾਲੀ ਮੂਲ ਜੋਤੀ ਨਾਲ ਸਰਸ਼ਾਰ ਦਿੱਬ-ਦ੍ਰਿਸ਼ਟੀ ਦੀ ਮਦਦ ਨਾਲ ਲੋੜੀਂਦੇ ਯਥਾਰਥ, ਰਹੱਸ ਅਤੇ ਤੱਥਾਂ ਨੂੰ ਪ੍ਰਗਟਾਵੇਗਾ। ਇਹ ਠੀਕ ਹੈ ਉਹ ਸਾਧਾਰਣ ਤਰਕ ਦੀ ਪ੍ਰਮਾਣਿਕਤਾ ਨੂੰ ਅਣਡਿੱਠ ਨਹੀਂ ਕਰੇਗਾ ਪਰ ਉਸ ਦੀ ਆਮ ਦਲੀਲ ਦਾ ਪਿਛੋਕੜ ਵੀ ਉੱਚੀ ਸੁਰਤਿ ਤੋਂ ਖਾਲੀ ਨਹੀਂ ਹੋਵੇਗਾ। ਸਾਧਾਰਣ ਤਰਕ ਵਿਸ਼ਾਲ ਪ੍ਰਸੰਗ ਦੀ ਇਕਸੁਰਤਾ ਤੋਂ ਅਲੱਗ ਹੋ ਕੇ ਕਿਸੇ ਵਿਗਿਆਨਕ, ਯਥਾਰਥ, ਦਾਰਸ਼ਨਿਕ ਅਤੇ ਮਨੋਵਿਗਿਆਨਕ ਵਿਸ਼ਲੇਸ਼ਣ ਵਿੱਚ ਨਹੀਂ ਪਵੇਗਾ ਕਿਉਂਕਿ ਅਜਿਹਾ ਕਰਨਾ ਤੁੱਛ ਹਉਮੈਂ ਦੀ ਪ੍ਰਦਰਸ਼ਨੀ ਕਰਨਾ ਹੋਵੇਗਾ ਅਤੇ ਤੁੱਛ ਹਉਮੈਂ ਵਿੱਚ ਕਿਸੇ ਵਿਸ਼ਾਲ ਅਰਥ ਵਾਲੀ ਚੇਤਨਾ ਦਾ ਘੇਰਾ ਨਹੀਂ ਸਮਾ ਸਕਦਾ।

ਖ਼ਾਲਸਾ ਆਪਣੀ ਹਰ ਮਨੋਬਿਰਤੀ, ਪਾਰਖੂ ਵਿਧੀ, ਸਿਆਣਪ, ਕਲਪਨਾ ਅਤੇ ਨੀਝ ਨੂੰ ਇਕ ਸੰਤੁਲਿਤ ਅਵਸਥਾ ਵਿੱਚ ਰੱਖੇਗਾ। ਇਹ ਪਵਿੱਤਰ ਸੰਤੁਲਨ ਮਾਨਵ ਚੇਤਨਾ ਨੂੰ ਹੁਕਮ ਅਤੇ ਨਦਰ ਦੇ ਮਾਹੌਲ ਵਿੱਚ ਰੱਖਣ ਨਾਲ ਹੀ ਨਸੀਬ ਹੋ ਸਕਦਾ ਹੈ ਜਿਸਦੀ ਪ੍ਰਾਪਤੀ ਕਿ ਗੁਰੂ ਗ੍ਰੰਥ ਸਾਹਿਬ ਦੇ ਸਿਮਰਨ ਦੀ ਕੇਂਦਰੀ ਇਕਾਗਰਤਾ ਨੂੰ ਅਨੁਭਵ ਦੇ ਨੇੜੇ ਰੱਖਣ ਨਾਲ ਸੰਭਵ ਹੁੰਦੀ ਹੈ।

ਖ਼ਾਲਸਾ ਜੀ ਦੀ ਉੱਚੀ ਸੁਰਤਿ, ਜਿਹੜੀ ਕਿ ਵਿਅਕਤੀਗਤ ਅਤੇ ਸਾਮੂਹਿਕ ਅਮਲ ਦੀ ਰਹਿਬਰੀ ਕਰੇਗੀ, ਉਹ ਉਸਦੇ ਸਮੁੱਚੇ ਗੁਰੂ ਇਤਿਹਾਸ ਅਤੇ ਗੁਰੂ ਗ੍ਰੰਥ ਸਾਹਿਬ ਨਾਲ ਇਕਸੁਰ ਹੋਵੇਗੀ। ਗੁਰੂ-ਪ੍ਰਤਿਭਾ ਰਾਹੀਂ ਉਸਦੀ ਅਕਲ ਦੇ ਡੂੰਘੇ ਰਾਜ ਖੁਲਣਗੇ : "ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਸ ਗੁਰੂ ਕੀ ਸਿਖ ਸੁਣੀ।" (ਜਪੁਜੀ) ਸੋ ਉੱਚੀ ਸੁਰਤਿ ਰੋਜ਼ ਵਰਤੋਂ ਦੀ ਅਕਲ, ਅਮਲੀ ਸੂਝ ਅਤੇ ਮਨੋਵਿਗਿਆਨਕ ਵਿਧੀਆਂ ਨੂੰ ਮਿਟਾਵੇਗੀ ਨਹੀਂ ਸਗੋਂ ਇਹਨਾਂ ਨੂੰ ਗੁਰ-ਮਾਹੌਲ ਦੇ ਅਨੁਸ਼ਾਸਨ ਵਿੱਚ ਢਾਲਦੀ ਹੋਈ ਇਹਨਾਂ ਦੇ ਅਮਲ ਦੇ ਖੇਤਰ ਨੂੰ ਵਿਸ਼ਾਲ ਕਰੇਗੀ।

ਉੱਚੀ ਸੁਰਤਿ ਵਾਲਾ ਸਿੰਘ ਰੱਬੀ ਰਹੱਸਾਂ, ਸਿਦਕ ਦੇ ਸੂਖਮ ਨੁਕਤਿਆਂ, ਹੁਕਮ ਅਤੇ



ਕਰਮ ਦੇ ਰਾਜ਼ਾਂ, ਗਿਆਨ ਦੀਆਂ ਬਾਰੀਕ ਰਮਜ਼ਾਂ ਅਤੇ ਕੁਦਰਤ ਦੇ ਅਨੰਤ ਅੰਦਾਜ਼ ਦੀ ਚੀਰ-ਫਾੜ ਅਲਹਿਦਗੀ ਵਿੱਚ ਰੱਖ ਕੇ ਨਹੀਂ ਕਰਦਾ ਕਿਉਂਕਿ ਇਹਨਾਂ ਉੱਚੇ ਮੰਡਲਾਂ ਦੀਆਂ ਗੱਲਾਂ ਨੂੰ ਅਲਹਿਦਗੀ ਵਿੱਚ ਰੱਖਣ ਦਾ ਮਤਲਬ ਇਹਨਾਂ ਨੂੰ ਚੇਤਨਾ ਦੇ ਤੰਗ ਘੇਰੇ ਵਿੱਚ ਰੱਖਣਾ ਹੈ। ਜੇ ਕੋਈ ਇਹਨਾਂ ਇਲਾਹੀ ਵਸਤਾਂ ਨੂੰ ਚੇਤਨਾ ਦੇ ਅਜਿਹੇ ਤੰਗ ਘੇਰਿਆਂ ਵਿੱਚ ਲਿਆਉਣ ਦਾ ਯਤਨ ਕਰੇਗਾ ਤਾਂ ਉਸਨੂੰ ਇਹਨਾਂ ਇਲਾਹੀ ਅੰਸ਼ਾਂ ਦਾ ਮੌਲਿਕ ਸੁਹਜ ਪ੍ਰਾਪਤ ਨਹੀਂ ਹੋਵੇਗਾ ਬਲਕਿ ਉਸਦੇ ਨਸੀਬਾਂ ਵਿਚ ਇਹਨਾਂ ਦਾ ਨਕਲੀ ਰੂਪ ਹੀ ਆਵੇਗਾ। ਕਿਸੇ ਮਹਾਨ ਸੱਚ ਨੂੰ ਉੱਚੀ ਸੁਰਤਿ ਨਾਲੋਂ ਨਿਖੇੜ ਕੇ ਵੇਖਣ ਦਾ ਮਤਲਬ ਉਸਨੂੰ ਖਲੋਤੀ ਅਸਲੀਅਤ ਵਿੱਚ ਪਲਟਣਾ ਹੈ ਜਿਹੜੀ ਕਿ ਅਸਲ ਦਾ ਇਕ ਬੇਜਾਨ ਪ੍ਰਛਾਵਾਂ, ਇਕ ਖਾਲੀ ਪਿੰਜਰ ਅਤੇ ਬਿਨਾਂ ਸ਼ੱਕ ਇਕ ਨਕਲੀ ਬੁੱਤ ਹੋਵੇਗੀ। ਜੇ ਅਜਿਹੀ ਨਿਸ਼ੇਧ-ਪ੍ਰਕ੍ਰਿਆ ਇਕ ਵਿਅਕਤੀ ਦੀ ਚੇਤਨਾ ਉੱਤੇ ਵਾਪਰੇ ਤਾਂ ਉਸਦੇ ਸਿੰਘਾਸਣ ਦਾ ਖ਼ਾਲਸ ਇਲਾਹੀ ਜਲਾਲ ਜਾਂਦਾ ਰਹੇਗਾ ਤੇ ਪਿੱਛੇ ਅਜਿਹੀ ਰੋਗੀ ਚੇਤਨਾ ਦੀ ਸਾਮਗ੍ਰੀ ਰਹਿ ਜਾਵੇਗੀ ਜਿਸ ਵਿੱਚੋਂ ਕਿ ਕੋਈ ਤਗੜਾ ਸਿਰਜਣਾਤਮਿਕ ਰੰਗ ਨਹੀਂ ਉਘੜ ਸਕੇਗਾ। ਜੇ ਇਸ ਕਿਸਮ ਦੀ ਨਿਸ਼ੇਧ ਪ੍ਰਕ੍ਰਿਆ ਖ਼ਾਲਸਾ ਪੰਥ ਵਿੱਚ ਸਾਮੂਹਿਕ ਰੂਪ ਵਿੱਚ ਵਾਪਰੇ ਤਾਂ ਕੌਮ ਦਾ ਉੱਚਾ ਬੌਧਿਕ ਵਿਕਾਸ ਰੁਕ ਜਾਵੇਗਾ। ਜਪੁਜੀ ਗਵਾਹ ਹੈ ਕਿ ਦੋਵਾਂ ਪੱਖਾਂ ਵਿੱਚ ਇਕ ਆਮ ਗਿਲਾਨੀ, ਖਾਲੀਪਣ ਅਤੇ ਨਿਰਾਸ਼ਾ ਦੀ ਅਵਸਥਾ ਹਾਵੀ ਹੋ ਜਾਵੇਗੀ :

*ਮੰਨੇ ਕੀ ਗਤਿ ਕਹੀ ਨ ਜਾਇ। ਜੇ ਕੋ ਕਹੈ ਪਿਛੈ ਪਛੁਤਾਇ।*
*ਕਾਗਦਿ ਕਲਮ ਨ ਲਿਖਣਹਾਰੁ। ਮੰਨੇ ਕਾ ਬਹਿ ਕਰਨਿ ਵੀਚਾਰੁ। ਪੰ. ੩*
*ਬਹੁਤਾ ਕਰਮੁ ਲਿਖਿਆ ਨਾ ਜਾਇ। ਵਡਾ ਦਾਤਾ ਤਿਲੁ ਨ ਤਮਾਇ। ਪੰ. ੫*
*ਜੇਵਡੁ ਭਾਵੈ ਤੇਵਡੁ ਹੋਇ। ਨਾਨਕ ਜਾਣੈ ਸਾਚਾ ਸੋਇ।*
*ਜੇ ਕੋ ਆਖੈ ਬੋਲੁ ਵਿਗਾੜੁ। ਤਾਂ ਲਿਖੀਐ ਸਿਰਿ ਗਾਵਾਰਾ ਗਾਵਾਰੁ। ਪੰ. ੬*
*ਸਰਮ ਖੰਡ ਕੀ ਬਾਣੀ ਰੂਪੁ। ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ।*
*ਤਾਕੀਆ ਗਲਾ ਕਥੀਆ ਨਾ ਜਾਹਿ। ਜੇ ਕੋ ਕਹੈ ਪਿਛੈ ਪਛੁਤਾਇ। ਪੰ. ੭-੮*

ਉੱਚੀ ਸੁਰਤਿ ਦੀ ਪ੍ਰਾਪਤੀ ਪਿੱਛੋਂ ਖ਼ਾਲਸਾ ਪੰਥ ਇਸ ਯੋਗ ਹੋ ਜਾਵੇਗਾ ਕਿ :

(1) ਉਹ ਗੁਰਬਾਣੀ ਦੀ ਹਰ ਤੁਕ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੇ ਰਹੱਸ ਨੂੰ ਪਹਿਚਾਣ ਸਕੇਗਾ। ਇਸ ਦਾ ਉਸਨੂੰ ਵੱਡਾ ਲਾਭ ਇਹ ਹੋਵੇਗਾ ਕਿ ਉਹ ਇਕ ਕੁਦਰਤੀ ਸਹਿਜ ਵਿੱਚ ਗੁਰਬਾਣੀ ਅਤੇ ਕੱਚੀ ਬਾਣੀ ਦੇ ਫਰਕ ਨੂੰ ਧੁਰ ਬਾਰੀਕੀ ਤਕ ਜਾਣ ਸਕੇਗਾ। ਇਸ ਤਰ੍ਹਾਂ ਉਹ ਗੁਰੂ ਸਾਹਿਬਾਨ ਦੇ ਨਾਂ ਨਾਲ ਜੋੜੀਆਂ ਜਾਣ ਵਾਲੀਆਂ ਕੱਚੀਆਂ ਬਾਣੀਆਂ ਦਾ ਨਿਤਾਰਾ ਬੜੀ ਸੌਖ ਨਾਲ ਕਰ ਸਕੇਗਾ। ਇਸ ਰੂਹਾਨੀ ਵਾਤਾਵਰਣ ਅੰਦਰ ਗੁਰੂ ਸਾਹਿਬ ਦੇ ਪਰਮ ਸਿੱਖਾਂ ਦੇ ਨਾਂ ਨਾਲ ਜੋੜੀਆਂ ਜਾਣ ਵਾਲੀਆਂ ਗੁਰਸਿੱਖ ਦੀ ਸ਼ਾਨ ਤੋਂ ਬਹੁਤ ਨੀਵੀਆਂ ਰਚਨਾਵਾਂ ਦਾ ਨਿਤਾਰਾ ਕਰਨਾ ਉਸਦੇ ਸਹਿਜ ਵਿਗਾਸ ਦਾ ਇਕ ਹਿੱਸਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ-ਹੋਂਦ ਨੂੰ ਕੋਈ ਨਵੇਲੀ ਅਧਿਆਤਮਿਕ ਦਿਸ਼ਾ ਦੇਣ ਲਈ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਸਮਿਲਤ ਨਹੀਂ ਸੀ ਕੀਤੀ। ਇਸ ਗੱਲ ਦਾ ਨਾਜਾਇਜ਼ ਫ਼ਾਇਦਾ ਉਠਾਉਂਦਿਆਂ ਹੋਇਆਂ ਅਣਸਿੱਖ ਪਰੰਪਰਾਵਾਂ ਨਾਲ ਉਪਭਾਵਕ ਮੋਹ ਰੱਖਣ ਵਾਲੇ ਵਿਅਕਤੀਆਂ ਜਾਂ ਅਗਿਆਨੀਆਂ ਨੇ ਗੁਰੂ ਸਾਹਿਬ ਦੇ ਨਾਂ ਨਾਲ ਉਹਨਾਂ ਦੀ ਮਹਾਨਤਾ ਨੂੰ ਦਾਗੀ ਕਰਨ ਵਾਲੀਆਂ ਸੈਂਕੜੇ ਰਚਨਾਵਾਂ ਨੂੰ ਜੋੜ ਦਿੱਤਾ ਹੈ। ਉੱਚੀ ਸੁਰਤਿ ਖ਼ਾਲਸਾ ਪੰਥ ਨੂੰ ਕਲਗੀਧਰ ਪਾਤਸ਼ਾਹ ਦੇ ਨਾਂ ਨਾਲ ਜੋੜੀ ਜਾਂਦੀ ਰਚਨਾ ਦੇ ਖਰੇ

ਅਤੇ ਖੋਟੇ ਨੂੰ ਪਛਾਨਣ ਵਾਲੀ ਸ਼ਕਤੀ ਵੀ ਮੁਹੱਈਆ ਕਰੇਗੀ।

(2) ਖ਼ਾਲਸਾ ਪੰਥ ਆਪਣੀ ਉੱਚੀ ਸੁਰਤਿ ਵਿੱਚ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਦੀ ਬਹੁਪੱਖੀ ਰੂਹਾਨੀਅਤ ਨੂੰ ਕੁਝ ਇਸ ਅੰਦਾਜ਼ ਵਿੱਚ ਢਾਲੇਗਾ ਕਿ ਉਹ ਗੁਰੂ ਇਤਿਹਾਸ ਦਾ ਸਹੀ ਮਿਆਰ ਹੋ ਨਿਬੜੇਗੀ। ਗੁਰਬਾਣੀ ਤੋਂ ਵੱਖਰੇ ਗੁਰੂ ਸਾਹਿਬਾਨ ਨੇ ਜੋ ਬਚਨ ਉਚਾਰੇ, ਖ਼ਾਲਸਾ ਉਹਨਾਂ ਦੇ ਸ਼ੁੱਧ ਜਾਂ ਅਸ਼ੁੱਧ ਹੋਣ ਬਾਰੇ ਸਹੀ ਫ਼ੈਸਲਾ ਦੇ ਸਕੇਗਾ। ਉੱਚੀ ਸੁਰਤਿ ਦੇ ਇਸ ਅੰਦਾਜ਼ ਨੂੰ ਅਸੀਂ ਪਿਛਲੀਆਂ ਕਿਤਾਬਾਂ ਵਿੱਚ ਸਿੱਖ-ਯਾਦ ਵੀ ਕਿਹਾ ਹੈ। ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਨਾਲ ਸੰਬੰਧਿਤ ਕਿਸੇ ਤੱਥ, ਖ਼ਿਆਲ ਅਤੇ ਬਚਨ ਦੀ ਇਤਿਹਾਸਕ ਪ੍ਰਮਾਣਿਕਤਾ ਪੇਸ਼ ਕਰਨ ਲੱਗਿਆਂ ਖ਼ਾਲਸਾ ਅਜਿਹੇ ਮਹਾਨ ਤਰਕ ਦਾ ਪ੍ਰਯੋਗ ਕਰੇਗਾ ਜਿਹੜਾ ਕਿ ਆਪ ਉੱਚੀ ਸੁਰਤਿ ਵਿੱਚ ਢਲੀ ਸਿੱਖ-ਯਾਦ ਦੇ ਅਧੀਨ ਹੋਵੇਗਾ ਪਰ ਜਿਸ ਦੇ ਥੱਲੇ ਬਾਰੀਕ ਇਕਸੁਰਤਾ ਵਿੱਚ ਬਹੁ-ਸ਼ਾਖਾਂ ਵਾਲਾ ਵਿਗਿਆਨਕ ਤਰਕ ਅਤੇ ਆਮ ਸੂਝ ਦੀਆਂ ਸੈਂਕੜੇ ਵੰਨਗੀਆਂ ਕੰਮ ਕਰਨਗੀਆਂ। ਸਿੱਖ ਇਤਿਹਾਸ (ਖਾਸ ਕਰਕੇ ਗੁਰੂ-ਇਤਿਹਾਸ) ਨੂੰ ਪੇਸ਼ ਕਰਨ ਵਾਲਾ ਤਰਕ ਵਿਗਿਆਨਕ ਨਹੀਂ ਆਖਿਆ ਜਾ ਸਕਦਾ ਜਿੰਨਾ ਚਿਰ ਉਹ ਉੱਚੀ ਸੁਰਤਿ ਵਿੱਚ ਢਲੀ ਸਿੱਖ-ਯਾਦ ਦੇ ਵਿਸ਼ਾਲ ਪ੍ਰਸੰਗ ਤੋਂ ਲਾਂਭੇ ਹੈ।

(3) ਜਦੋਂ ਖ਼ਾਲਸਾ ਪੰਥ ਉੱਚੀ ਸੁਰਤਿ ਦੇ ਵਿਗਾਸ ਵਿੱਚ ਹੋਵੇਗਾ ਤਾਂ ਜਨਮ ਸਾਖੀਆਂ ਦੇ ਖਾਲਸ ਰੂਪ ਅਤੇ ਗੁਰੂ ਸਾਹਿਬਾਨ ਦੀਆਂ ਅਸਲ ਯਾਦਾਂ ਉਠਦਿਆਂ ਬਹਿੰਦਿਆਂ ਅਤੇ ਜੀਵਨ ਦੇ ਕਾਰ-ਵਿਹਾਰ ਕਰਦਿਆਂ ਲਗਾਤਾਰ ਉਸਦੇ ਨਾਲ ਰਹਿਣਗੀਆਂ। ਇਸ ਨਾਲ ਉਸ ਦੀ ਸੂਰਤ ਅਤੇ ਸੀਰਤ ਵਿੱਚ ਉਹ ਰਹੱਸਮਈ ਸੁਹਜ ਪੈਦਾ ਹੋ ਜਾਵੇਗਾ ਜਿਹੜਾ ਕਿ ਚੀਜ਼ਾਂ ਦੀ ਧੁਰ-ਸਾਦਗੀ ਤਕ ਪਹੁੰਚਦਾ ਹੈ (ਜਿੱਥੇ ਕਿ "ਨਾ ਉਹਿ ਮਰਹਿ ਨ ਠਾਗੇ ਜਾਹਿ" ਦੀ ਬਖ਼ਸ਼ਿਸ਼ ਵਿਗਸਦੀ ਹੈ), ਅਤੇ ਇੰਝ ਉਸਦਾ ਇਖ਼ਲਾਕ ਭਰਪੂਰ ਜੋਬਨ ਅਤੇ ਕੁਦਰਤ ਦੀਆਂ ਲੁਕਵੀਆਂ ਸ਼ਕਤੀਆਂ ਨਾਲ ਤਰੰਗਤ ਹੋਵੇਗਾ, ਪਰ ਉਹ ਇਕ ਛਿਣ ਵੀ ਪੰਜਾਂ ਵਕਾਰਾਂ ਦੀ ਅਸ਼ਲੀਲ ਤ੍ਰਿਸ਼ਨਾ ਦਾ ਸ਼ਿਕਾਰ ਨਹੀਂ ਹੋਵੇਗਾ (ਉਸ ਵਿੱਚ ਪੰਜ ਵਕਾਰ ਵਿਅਕਤੀਗਤ ਰੂਪ ਵਿੱਚ ਵਿਗੜੀ ਅਤੇ ਬੇਡੌਲ ਸ਼ਕਲ ਅਤੇ ਸਾਮੂਹਿਕ ਰੂਪ ਵਿਚ ਵਿਗੜਿਆਂ ਅਤੇ ਬੇਤਾਲ ਨਜ਼ਾਮ ਧਾਰਨ ਨਹੀਂ ਕਰਨਗੇ)। ਖਾਲਸਾ ਜੀ ਦੇ ਕੰਮਾਂ-ਕਾਜਾਂ ਅਤੇ ਸਮੁੱਚੇ ਰਵੱਈਏ ਵਿਚ ਗੁਰੂ ਨਾਨਕ ਸਾਹਿਬ ਦੀਆਂ ਕੁੱਲ ਉਦਾਸੀਆਂ ਦਾ ਪਵਿੱਤਰ ਪ੍ਰਭਾਵ ਰਹੇਗਾ ਅਤੇ ਉਸਦੇ ਇਤਿਹਾਸ ਦੀ ਸਰਬੋਤਮ ਨੁਹਾਰ ਵਿੱਚ ਗੁਰੂ-ਰੂਪ ਜਲਵਾ-ਨੁਮਾ ਹੁੰਦੇ ਰਹਿਣਗੇ।

(ੲ) ਖਾਲਸਾ ਨਿਆਰਾ ਰਹੇਗਾ। ਨਿਆਰਾ ਰਹਿਣ ਦਾ ਭਾਵ ਇਹ ਹੈ ਕਿ ਖਾਲਸਾ ਪੰਥ ਵਿੱਚ ਉਹ ਸ਼ਕਤੀ ਹੋਵੇਗੀ ਜਿਹੜੀ ਵੱਡੇ ਤੋਂ ਵੱਡੇ ਸੰਕਟ ਵਾਲੀ ਹਾਲਤ ਵਿੱਚ ਉਸਦੇ ਵਿਅਕਤਿੱਤਵ ਨੂੰ ਮੌਲਿਕ, ਅਛੂਹ ਅਤੇ ਬੇਮਿਸਾਲ ਰੱਖੇਗੀ। ਖਾਲਸਾ ਪੰਥ ਦਾ ਨਿਆਰਾਪਣ ਬਾਹਰ ਮੁਖੀ ਰੂਪ ਵਿੱਚ ਉਹਨਾਂ ਦਿਨਾਂ ਤੋਂ ਸਵੀਕਾਰ ਕੀਤਾ ਜਾ ਰਿਹਾ ਹੈ, ਜਦੋਂ ਕਿ ਉਹ ਆਪਣੀ ਇਸ ਆਖਰੀ ਰੂਹਾਨੀ ਨੁਹਾਰ ਵਿੱਚ ਵੀ ਨਹੀਂ ਸੀ ਸੰਕਲਪਿਆ ਗਿਆ। ਇਸ ਬਾਰੇ ਸਭ ਤੋਂ ਪਹਿਲੇ **ਦਬਿਸਤਾਨੇ ਮਜ਼ਾਹਿਬ** ਵਿੱਚ **ਮੁਹਸਿਨ ਫ਼ਾਨੀ** ਨੇ ਗਵਾਹੀ ਦਿੱਤੀ : "ਸੰਖਿਪਤ ਵਿੱਚ, ਨਾਨਕ ਦੇ ਸਿੱਖ ਬੁੱਤ-ਪੂਜਾ ਨੂੰ ਫਿਟਕਾਰਦੇ ਹਨ। ਜਿਵੇਂ ਕਿ ਆਖਿਆ ਗਿਆ ਹੈ ਉਨ੍ਹਾਂ ਦਾ ਵਿਸ਼ਵਾਸ ਹੈ ਪਈ ਉਹਨਾਂ ਦੇ ਸਭ ਗੁਰੂ (ਸਾਹਿਬਾਨ) ਨਾਨਕ ਹਨ। ਉਹ ਹਿੰਦੂਆਂ ਦੇ ਮੰਤਰ ਨਹੀਂ ਪੜ੍ਹਦੇ। ਉਹ ਉਹਨਾਂ ਦੇ ਬੁੱਤਾਂ ਵਾਲੇ ਮੰਦਰਾਂ ਨੂੰ ਨਹੀਂ ਪੂਜਦੇ ਅਤੇ ਨਾ ਉਹਨਾਂ ਦੇ ਅਵਤਾਰਾਂ ਵਿੱਚ ਸ਼ਰਧਾ ਰਖਦੇ ਹਨ। ਉਹ ਸੰਸਕ੍ਰਿਤ ਭਾਸ਼ਾ ਦਾ



ਸਨਮਾਨ (regard) ਨਹੀਂ ਕਰਦੇ, ਜਿਹੜੀ ਕਿ ਹਿੰਦੂਆਂ ਦੇ ਅਨੁਸਾਰ ਦੇਵਤਿਆਂ ਦੀ ਬੋਲੀ ਹੈ।"[2]

ਫੇਰ ਔਰੰਗਜ਼ੇਬ ਦੇ ਅਖ਼ਬਾਰ ਨਵੀਸ ਨੇ ਗਵਾਹੀ ਦਿੱਤੀ ਕਿ ੧੬੯੯ ਦੀ ਇਤਿਹਾਸਕ ਵਿਸਾਖੀ ਨੂੰ ਕਲਗੀਧਰ ਪਾਤਸ਼ਾਹ ਨੇ ਖ਼ਾਲਸਾ ਪੰਥ ਦੇ ਨਿਆਰੇ ਅਮਲ ਦੀਆਂ ਕੁੱਝ ਬਾਹਰਮੁੱਖੀ ਰੇਖਾਵਾਂ ਨਿਸ਼ਚਿਤ ਕੀਤੀਆਂ, ਜਿਵੇਂ : ਹਿੰਦੂ ਸ਼ਾਸਤਰਾਂ ਵਿੱਚ ਮਿਥੇ ਚਾਰ ਵਰਣ ਆਪਣੀ ਅਲਹਿਦਗੀ ਛੱਡ ਕੇ ਇੱਕੋ ਧਰਮ ਵਿੱਚ ਆ ਜਾਣ; ਦਸਾਂ ਗੁਰੂ ਸਾਹਿਬਾਨ ਤੋਂ ਬਿਨਾਂ ਕਿਸੇ ਦੇਵੀ ਦੇਵਤੇ ਅਤੇ ਹਿੰਦੂ ਅਵਤਾਰ ਉੱਤੇ ਸ਼ਰਧਾ ਨਾ ਲਿਆਉਣ; ਪਾਹੁਲ ਦੀ ਦਾਤ ਲੈ ਕੇ ਸਭ ਵਰਣ ਖਾਣ ਪੀਣ ਦੀ ਸਾਂਝ ਵਿੱਚ ਪਹੁੰਚੇ ਜਾਣ, ਵਗੈਰਾ ਵਗੈਰਾ। ਔਰੰਗਜ਼ੇਬ ਦੇ ਅਖ਼ਬਾਰ ਨਵੀਸ ਦੀ ਗਵਾਹੀ ਨੂੰ ਪਰਵਾਨ ਕਰਦਿਆਂ ਮਹਾਰਾਜਾ ਰਣਜੀਤ ਸਿੰਘ ਕਾਲ ਦੇ ਇਤਿਹਾਸਕਾਰਾਂ ਅਹਿਮਦਸ਼ਾਹ ਬਟਾਲਵੀ ਤੇ ਬੂਟੇ ਸ਼ਾਹ ਨੇ ਵੀ ਆਪਣੀਆਂ ਤਾਰੀਖਾਂ ਵਿੱਚ ਇਸ ਨਾਲ ਮਿਲਦੀਆਂ ਜੁਲਦੀਆਂ ਲਿਖਤਾਂ ਦਰਜ ਕੀਤੀਆਂ।

ਉਪਰੋਕਤ ਇਤਿਹਾਸਕ ਗਵਾਹੀਆਂ ਵਧੇਰੇ ਕਰਕੇ ਸਿੱਖ ਧਰਮ ਦੇ ਬਾਹਰਮੁਖੀ ਅਮਲ ਦੇ ਨਿਆਰੇਪਣ ਉੱਤੇ ਰੌਸ਼ਨੀ ਸੁੱਟਦੀਆਂ ਹਨ। ਪਰ ਖ਼ਾਲਸਾ ਪੰਥ ਨੇ ਆਪਣੀ ਹੋਂਦ ਦੇ ਅੰਤ੍ਰੀਵ ਤੇ ਬਾਹਰਮੁਖੀ ਦੋਵਾਂ ਪਹਿਲੂਆਂ ਨੂੰ ਨਿਆਰਾ ਰੱਖਣਾ ਹੈ। (ਇਸ ਪੱਖ ਵਿੱਚ ਵਿਸ਼ੇਸ਼ ਤੌਰ ਤੇ ਭਾਈ ਗੁਰਦਾਸ, ਭਾਈ ਨੰਦ ਲਾਲ ਗੋਯਾ, ਅਤੇ ਗੋਬਿੰਦ ਸਿੰਘ ਸਾਹਿਬ ਦੀ ਬਾਣੀ ਅਤੇ ਗੁਰੂ ਗ੍ਰੰਥ ਸਾਹਿਬ ਨਿਆਰਾ ਰਹਿਣ ਦੀ ਪ੍ਰੇਰਨਾ ਦਿੰਦੇ ਹਨ) ਅਜਿਹੇ ਨਿਆਰੇ ਰਹਿਣ ਦਾ ਭਾਵ ਇਹ ਹੋਵੇਗਾ ਕਿ ਖ਼ਾਲਸਾ ਪੰਥ ਦਸ ਗੁਰੂਆਂ, ਗੁਰੂ ਗ੍ਰੰਥ ਸਾਹਿਬ, ਰਹਿਤ ਅਤੇ ਇਤਿਹਾਸ ਨੂੰ ਹਮੇਸ਼ਾਂ ਹੀ ਉੱਚੀ ਸੁਰਤਿ ਦੀ ਮਹਾਨ ਇਕਸੁਰਤਾ ਵਿੱਚ ਢਾਲਕੇ ਰੱਖੇਗਾ।

ਉਹ ਬਚਨ, ਜਿਹੜੇ ਕਿ ਗੁਰੂ ਦੇ ਪਵਿੱਤਰ ਮੁਖਾਰਬਿੰਦ ਤੋਂ ਨਹੀਂ ਉਚਰੇ ਗਏ, ਪਰ ਜਿਹੜੇ ਸਾਮੂਹਿਕ ਸਿੱਖ-ਸੁਰਤਿ ਨੇ ਗੁਰੂ ਰੂਪ ਸੁਰਤਿ ਵਿਚ ਉਚਾਰੇ, ਜਾਂ ਜਿਹੜੇ ਬਚਨ ਭਾਵੇਂ ਭਾਗਸਮ ਸਿੱਖ ਸੁਰਤਿ ਵਿੱਚੋਂ ਆਏ ਪਰ ਸਿੱਖ-ਸੁਹਿਰਦਤਾ ਨੇ ਉਹਨਾਂ ਨੂੰ ਗੁਰੂ-ਰੂਪ ਸੁਰਤਿ ਵਿੱਚ ਪਰਵਾਨ ਕਰ ਲਿਆ, ਉਹ ਬਚਨ ਖ਼ਾਲਸਾ ਪੰਥ ਦੇ ਰੂਹਾਨੀ ਜਲਾਲ ਵਿੱਚ ਗੁਰੂ-ਪਦਵੀ ਹੀ ਰੱਖਣਗੇ ਕਿਉਂਕਿ ਸਾਮੂਹਿਕ ਸਿੱਖ-ਸੁਰਤਿ ਨੇ ਉਹਨਾਂ ਨੂੰ ਗੁਰੂ ਦੇ ਰੁਤਬੇ ਉੱਤੇ ਪਹੁੰਚਾ ਦਿੱਤਾ ਹੈ। ਰਹਿਰਾਸ ਸਾਹਿਬ ਦੀ ਚੌਪਈ ਦੇ ਪੱਛੀ ਸ਼ਲੋਕ (ਹਮਰੀ ਕਰੋ ......ਦੁਸਟ ਦੋਖ ਤੇ ਲੇਹੁ ਬਚਾਈ), ਅਤੇ "ਪਾਏ ਗਹੇ ਜਬ ਤੇ" ਦੇ ਲਫ਼ਜ਼ਾਂ ਨਾਲ ਸ਼ੁਰੂ ਹੁੰਦਾ ਸ੍ਵੈਯਾ, ਦਸਮ ਗ੍ਰੰਥ ਵਿੱਚ ਮਿਲਦੀਆਂ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਲਿਖਤਾਂ ਅਤੇ ਪਰੰਪਰਾਗਤ ਅਰਦਾਸ ਸਤਿਗੁਰ ਦੀ ਰਚਨਾ ਨਹੀਂ ਹਨ, ਪਰ ਖ਼ਾਲਸਾ ਜੀ ਦੀ ਸਾਮੂਹਿਕ ਸਿੱਖ-ਸੁਰਤਿ ਦੇ ਜ਼ੋਰ ਨੇ ਇਹਨਾਂ ਨੂੰ ਗੁਰੂ-ਰੁਤਬੇ ਦੀ ਅਗਮ-ਅਗੋਚਰ ਪਵਿੱਤਰਤਾ ਨਾਲ ਇਕਸੁਰ ਕਰ ਦਿੱਤਾ ਹੈ। ਗੁਰੂ ਦੇ ਰੂਹਾਨੀ ਜਲਾਲ ਦੀ ਸਿਖਰ ਉੱਤੇ ਪਹੁੰਚ ਕੇ ਹੀ ਖਾਲਸਾ ਆਪਣੇ ਅਸਲੀ ਸਰਬੋਤਮ ਰੂਪ ਵਿਚ ਨਿਆਰਾ ਹੁੰਦਾ ਹੈ; ਇਸ ਸਮੇਂ ਉਸਦੀ ਸ਼ਖ਼ਸੀਅਤ ਵਿੱਚ ਉਸਦਾ ਸਾਰਾ ਇਤਿਹਾਸ ਇਕਾਗਰ ਹੋਇਆ ਹੁੰਦਾ ਹੈ; ਉਸਦੇ ਆਤਮਿਕ ਜਲੌਂ ਵਿੱਚ ਗੁਰੂ ਚਮਕ ਰਿਹਾ ਹੈ, ਮਤਲਬ ਕਿ ਉਹ ਗੁਰੂ-ਸੁਰਤਿ ਵਿੱਚ ਹੁੰਦਾ ਹੈ। ਸੋ ਅਜਿਹੀ ਮਹਾਨ ਬਰਕਤ ਦੇ ਛਿਣ ਵਿੱਚ ਉਹ ਜ਼ਿੰਦਗੀ ਦੇ ਜਿਸ ਅੰਦਾਜ਼ ਨੂੰ ਵੀ ਧਾਰਨ ਕਰ ਲਵੇ, ਉਹ ਅੰਦਾਜ਼ ਗੁਰੂ ਦੀ ਪਾਕ ਜ਼ਾਤ ਦਾ ਅਨਿੱਖੜ ਅੰਗ ਬਣ ਜਾਂਦਾ ਹੈ।

ਪਰ ਕੁੱਝ ਲਿਖਤਾਂ ਤੇ ਕੁਝ ਬਚਨ ਜਿਵੇਂ ਹੁਕਮਨਾਮੇ ਤੇ ਦਸਮ ਗ੍ਰੰਥ ਵਿਚਲੀਆਂ

ਬਹੁਤ ਸਾਰੀਆਂ ਰਚਨਾਵਾਂ, ਐਸੀਆਂ ਵੀ ਹੋ ਸਕਦੀਆਂ ਹਨ, ਜਿਹਨਾਂ ਨੂੰ ਗੁਰੂ-ਸੁਰਤਿ ਦਾ ਹਿੱਸਾ ਮੰਨ ਲਿਆ ਗਿਆ ਹੈ, ਪਰ ਜਿਹਨਾਂ ਵਿੱਚ ਅਜਿਹਾ ਉੱਚਾ ਰੂਹਾਨੀ ਰੁਤਬਾ ਪ੍ਰਾਪਤ ਕਰਨ ਵਾਲੀ ਦੀਰਘਤਾ ਅਤੇ ਸੁਅੱਛਤਾ ਨਹੀਂ। ਏਥੇ ਇਹ ਕਹਿਣਾ ਬਣਦਾ ਹੈ ਕਿ ਅਜਿਹੀਆਂ ਲਿਖਤਾਂ ਨੂੰ ਸਾਮੂਹਿਕ ਸਿੱਖ-ਸੁਰਤਿ ਦੀ ਪਰਵਾਨਗੀ ਪ੍ਰਾਪਤ ਨਹੀਂ, ਬਲਕਿ ਉਨ੍ਹਾਂ ਨੂੰ ਧਿੰਙੋਜੋਰੀ ਜਾਂ ਅਗਿਆਨ ਵੱਸ ਅਜਿਹੀ ਪਰਵਾਨਗੀ ਨਾਲ ਜੁੜਿਆ ਫਰਜ਼ ਕਰ ਲਿਆ ਗਿਆ ਹੈ। ਗੁਰੂ-ਸੁਰਤਿ ਵਿੱਚ ਆਉਣਾ ਖ਼ਾਲਸਾ ਦੀ ਸਿਖਰ ਹੈ; ਇਸ ਸਿਖਰ ਉੱਤੇ ਪਹੁੰਚ ਕੇ ਹੀ ਉਹ ਨਿਆਰਾ ਹੈ। ਜੋ ਚੀਜ਼ ਇਸ ਸਿਖਰ ਨੂੰ ਨਹੀਂ ਛੋਂਹਦੀ, ਉਹ ਗੁਰੂ ਦੀ ਚੀਜ਼ ਨਹੀਂ ਆਖੀ ਜਾ ਸਕਦੀ। ਜਿੰਨਾ ਚਿਰ ਖ਼ਾਲਸਾ ਕਿਸੇ ਲਿਖਤ ਜਾਂ ਬਚਨ ਨੂੰ ਗੁਰੂ-ਸੁਰਤਿ ਦੇ ਸਹੀ ਅਨੁਪਾਤ ਵਿੱਚ ਲਿਆਂਦੇ ਬਿਨਾਂ, ਉਸ ਦੀ ਇਕਾਗਰਤਾ ਦੇ ਕੇਂਦਰ ਨਾਲ ਸੰਬੰਧਿਤ ਕਰੇ ਬਿਨਾਂ ਅਤੇ ਬਾਕੀ ਸਭ ਲਗਾਉ ਖ਼ਤਮ ਕਰਕੇ ਸਿਰਫ਼ ਉਸ ਅੰਦਰ ਹੀ ਸਮੋਏ ਬਿਨਾਂ ਗੁਰੂ ਦੇ ਨਾਂ ਨਾਲ ਜੋੜਦਾ ਰਹੇਗਾ, ਓਨਾ ਚਿਰ ਉਸ ਨੂੰ ਨਿਆਰਾ ਨਹੀਂ ਮੰਨਿਆ ਜਾ ਸਕਦਾ।

ਖ਼ਾਲਸਾ ਪੰਥ ਦੇ ਅਧਿਆਤਮਿਕ ਸੰਕਲਪ ਅਤੇ ਉਸਦੀ ਬਣਤਰ ਤੇ ਉਤਪੱਤੀ ਦੇ ਨਿਯਮ ਸੁਤੰਤਰ ਹੋਂਦ ਦੇ ਮਾਲਕ ਹਨ। ਇਹਨਾਂ ਦੀ ਮਹਾਨਤਾ ਅਤੇ ਪ੍ਰਮਾਣਿਕਤਾ ਇਹਨਾਂ ਦੀ ਆਪਣੀ ਮੌਲਿਕਤਾ ਵਿੱਚੋਂ ਹੀ ਢੂੰਡਣੀ ਚਾਹੀਦੀ ਹੈ। ਖ਼ਾਲਸਾ ਦੇ ਕਿਸੇ ਵੀ ਪਹਿਲੂ ਦੀ ਮਹਾਨਤਾ ਅਤੇ ਪ੍ਰਮਾਣਿਕਤਾ ਧਰਮ, ਵਿਗਿਆਨ ਅਤੇ ਤਰਕ ਦੇ ਪੂਰਬਲੇ ਸੰਕਲਪਾਂ ਦੀਆਂ ਮਿਸਾਲਾਂ, ਮੁਕਾਬਲਿਆਂ, ਸਮਾਨਤਾਵਾਂ ਅਤੇ ਸਮਰੂਪਾਂ ਦੀਆਂ ਵੰਨਗੀਆਂ ਦੀ ਮੁਥਾਜੀ ਨਹੀਂ ਲੋੜਦੀ।

ਖ਼ਾਲਸਾ ਦੀ ਮਹਾਨਤਾ ਅਤੇ ਪ੍ਰਮਾਣਿਕਤਾ ਉਸਦੇ ਸਾਂਝੇ ਆਤਮਿਕ ਜਲੌ ਵਿੱਚ ਵੇਖਣੀ ਹੀ ਉਚਿੱਤ ਹੈ ਕਿਉਂਕਿ ਉਸਦੀ ਬਣਤਰ ਕੇਵਲ ਬਾਹਰਮੁਖੀ ਸੰਬੰਧਾਂ ਉੱਤੇ ਹੀ ਨਿਰਭਰ ਨਹੀਂ। ਖ਼ਾਲਸਾ ਦੇ ਕਿਸੇ ਵੀ ਪਹਿਲੂ ਦੀ ਮਹਾਨਤਾ ਅਤੇ ਪ੍ਰਮਾਣਿਕਤਾ ਫਲਸਫੇ, ਇਤਿਹਾਸ ਅਤੇ ਗਿਆਨ ਦੀਆਂ ਇਕਾਈਆਂ ਵਿੱਚ ਵੰਡ ਵੰਡ ਕੇ ਨਹੀਂ ਮਿਥੀ ਜਾ ਸਕਦੀ। ਖ਼ਾਲਸਾ ਗੁਰੂ-ਸੁਰਤਿ ਵਿਚ ਸੰਪੂਰਨ ਹੁੰਦਾ ਹੈ। ਗੁਰੂ-ਸੁਰਤਿ ਦੀ ਇਕਾਗਰਤਾ ਖੰਡਾਂ ਵਿਚ ਨਹੀਂ ਵੰਡੀ ਜਾ ਸਕਦੀ। (ਉਹ ਅਰਥ-ਜੁਜ਼ਾਂ ਦੀ ਗਿਣਤੀ ਵਿੱਚ ਨਹੀਂ ਫੈਲਦੀ)। ਖ਼ਾਲਸਾ ਉਸਦੀ ਸਿਖਰ ਉਤੇ, ਯਾਅਨੀ ਉਸਦੇ ਨਿਆਰੇ ਰੂਪ ਵਿੱਚ ਸਿਰਫ਼ ਉਸਦੀ ਸੰਪੂਰਨਤਾ ਰਾਹੀਂ ਸਮਝਿਆ ਜਾ ਸਕਦਾ ਹੈ। ਇਸ ਕਾਰਨ ਉਸਨੂੰ ਪੂਰਬਲੇ ਗਿਆਨ-ਸੰਕਲਪਾਂ ਕੋਲੋਂ ਕਿਸੇ ਪਰਕਾਰ ਦੀ ਪੁਸ਼ਟੀ ਕਰਵਾਉਣ ਦੀ ਆਵੱਸ਼ਕਤਾ ਨਹੀਂ।

(ਸ) ਖ਼ਾਲਸਾ ਇਕ ਅਜਿਹੇ ਬਲਵਾਨ ਸੱਚ ਦੀ ਪਾਲਣਾ ਕਰੇਗਾ ਜਿਹੜਾ ਕਿਸੇ ਸਥਿੱਤੀ ਵਿੱਚ ਵੀ ਜ਼ਿਹਨੀ ਗੁਲਾਮੀ ਜਾਂ ਅਹਿਸਾਸਿ-ਕਮਤਰੀ ਦਾ ਸ਼ਿਕਾਰ ਨਹੀਂ ਹੋਵੇਗਾ। ਖ਼ਾਲਸੇ ਦੇ ਸੱਚ ਤੋਂ ਮੁਰਾਦ ਬਾਹਰੀ ਅਤੇ ਅੰਤ੍ਰੀਵ ਅਮਲ ਨੂੰ ਪੈਦਾ ਕਰਨ ਵਾਲੀ ਅਜਿਹੀ ਸ਼ਕਤੀ-ਇਕਾਗਰਤਾ ਹੈ ਜਿਹੜੀ ਧਰਮ ਦੇ ਆਪਣੀ ਹੋਂਦ ਵਿੱਚ ਸਾਮੂਹਿਕ 'ਸਿਦਕ, ਉਸਦੇ ਸਾਂਝੇ ਰੂਹਾਨੀ ਜੋਸ਼ ਦੀ ਇਤਿਹਾਸਕ ਗਤੀ ਅਤੇ ਉਸਦੇ ਇਖ਼ਲਾਕ ਦੀ ਮੌਲਿਕ ਖ਼ੂਬਸੂਰਤੀ ਦੇ ਤੀਬਰ ਅਹਿਸਾਸ ਵਿੱਚੋਂ ਉਗਮਦੀ ਹੈ। ਖ਼ਾਲਸੇ ਦਾ ਮਹਾਨ ਸੱਚ ਅਜਿਹੇ ਭਰਪੂਰ ਨਸ਼ੇ ਨਾਲ ਸਰਸ਼ਾਰ ਹੁੰਦਾ ਹੈ ਜਿਹੜਾ ਆਪਣੀ ਨਿਰਭੈਅ ਅਵਸਥਾ ਵਿੱਚ ਹਮੇਸ਼ਾਂ ਹੀ ਬਾਹਰਲੇ ਵਿਘਨਾਂ ਤੋਂ ਰਹਿਤ ਰਹਿੰਦਾ ਹੈ। ਖ਼ਾਲਸਾ ਜੀ ਨੇ ਹਰ ਹਾਲਤ ਵਿੱਚ ਆਪਣੇ ਸੱਚ ਦੀ ਮੌਲਿਕਤਾ ਨੂੰ ਅਛੋਹ ਅਤੇ ਸੁਤੰਤਰ ਰੱਖਣਾ ਹੈ। ਹਾਂ, ਇਸ ਸੱਚ ਨੇ ਅਡੋਲ ਰਹਿਣਾ ਹੈ।



ਭਾਵੇਂ ਸਰੀਰਕ ਇਕਾਈਆਂ ਦੇ ਹਜੂਮ-ਆਉਣ, ਭਾਵੇਂ ਮਨੁੱਖੀ ਗਿਣਤੀਆਂ ਦੇ ਕਹਿਰ ਸਾਹਮਣੇ ਆਉਣ; ਭਾਵੇਂ ਖਿਆਲ-ਇਕਾਈਆਂ ਦੇ ਲਸ਼ਕਰਾਂ ਦਾ ਸਾਹਮਣਾ ਕਰਨਾ ਪਵੇ, ਅਰਥਾਤ ਗ਼ੈਰ ਫਲਸਫਿਆਂ ਦੇ ਹੜ੍ਹ ਉਸਨੂੰ ਆ ਘੇਰਣ;

ਭਾਵੇਂ ਵਿਗਿਆਨਕ ਪਰਿਵਰਤਨਾਂ ਦੀ ਕਾਂਗ ਚੜ੍ਹ ਆਵੇ,

ਭਾਵੇਂ ਕਾਲ ਅਤੇ ਫਾਸਲੇ ਦੀਆਂ ਹੈਰਾਨਕੁਨ ਲੰਬਾਈਆਂ ਆਪਣਾ ਜੋਰ ਵਿਖਾਉਣ;

ਭਾਵੇਂ ਜਮ-ਡੰਡ ਦਾ ਭੈਅ ਅਤੇ ਵਾਰ ਕਿੰਨਾ ਵੀ ਖ਼ੂਨੀ ਹੋ ਜਾਵੇ, ਮਤਲਬ ਕਿ ਮਨੁੱਖੀ ਹੋਂਦ ਦੀ ਵਿਲੱਖਣਤਾ ਨੂੰ ਤੋੜਣ ਵਾਲੀਆਂ ਮਾਰੂ ਸ਼ਕਤੀਆਂ ਅਤਿ ਜ਼ਾਲਿਮ ਹੋ ਜਾਣ ਅਤੇ ਉਸ ਦੀ ਬੁੱਧੀ, ਚੇਤਨਾ ਅਤੇ ਰੂਹਾਨੀ ਚਾਉ ਨੂੰ ਠੰਢਾ ਕਰਨ ਵਾਲੀ ਪਦਾਰਥਕ-ਤ੍ਰਿਸ਼ਨਾਵੀ ਨਿਸ਼ੇਧ ਪ੍ਰਕ੍ਰਿਆ ਕਿੰਨੀ ਵੀ ਬਲਵਾਨ ਹੋ ਜਾਵੇ।

ਫ਼ਾਸਲੇ, ਪਰਿਵਰਤਨ, ਗਿਣਤੀਆਂ-ਮਿਣਤੀਆ, ਕਾਲ-ਲੰਬਾਈਆ, ਦਿਉ-ਕੱਦ ਆਕਾਰ ਅਤੇ ਰੂਹ, ਅਕਲ ਅਤੇ ਅਮਲ ਨੂੰ ਥਕਾ ਦੇਣ ਵਾਲੇ ਵਾਰ ਖਾਲਸੇ ਦੇ ਸੱਚ ਉੱਤੇ ਹਾਵੀ ਨਹੀਂ ਹੋਣਗੇ। ਖ਼ਿਆਲਾਂ ਅਤੇ ਹਕੂਮਤਾਂ ਦੀ ਅਮਿੱਤ ਤਾਕਤ—ਗੱਲ ਕੀ ਹਰ ਤਰ੍ਹਾਂ ਦੇ ਬਾਹਰੀ ਅਤੇ ਓਪਰੇ ਦਖਲਾਂ ਦੇ ਸਾਹਮਣੇ ਉਹ ਅਲੁੱਕ ਰਹੇਗਾ : "ਪੂਰਨ ਪੁਰਖ ਨਹੀਂ ਡੋਲਾਨੇ" (ਸੁਖਮਨੀ)।

ਭਾਈ ਗੁਰਦਾਸ ਨੇ ਸਤਵੀਂ ਵਾਰ ਵਿੱਚ ਗੁਰਮੁੱਖ-ਚੇਤਨਾ ਨੂੰ ਅਮਰ ਸੱਚ ਦਾ ਅਜਿਹਾ ਰੂਪ ਬਣਾ ਕੇ ਪੇਸ਼ ਕੀਤਾ ਹੈ, ਜਿਸਦੀ ਜੇਤੂ ਲਿਸ਼ਕ, ਵੇਦਾਂ, ਸ਼ਾਸਤਰਾਂ, ਸਿਮ੍ਰਿਤੀਆਂ ਅਤੇ ਹੋਰ ਧਰਮ ਗ੍ਰੰਥਾਂ, ਵਿਆਕਰਣਾਂ, ਜੋਤਸ਼, ਫਲਸਫ਼ੇ, ਕਾਵਿਯ ਮਧੁਰਤਾ ਦੇ ਵਚਿੱਤਰ ਅਲੰਕਾਰਾਂ, ਸੁਹਜਮਈ ਇਸਤ੍ਰੀ—ਨੈਤਿੱਕਤਾ, ਯੋਗ ਸੰਕਲਪਾਂ, ਮੱਤਾਂ-ਮਤਾਂਤ੍ਰਾਂ, ਕਰਮ ਕਾਂਡਾਂ, ਜੰਤਰਾਂ-ਮੰਤ੍ਰਾਂ, ਦੇਵੀ ਦੇਵਤਿਆਂ ਦੀਆਂ ਉਪਰ-ਪ੍ਰਕ੍ਰਿਤਕ ਇਕਾਈਆਂ, ਪੌਰਾਣਿਕ ਸ੍ਰਿਸ਼ਟੀਆਂ, ਬ੍ਰਹਿਮੰਡ, ਕੁਦਰਤ ਦੇ ਤੱਤਾਂ ਅਤੇ ਉਪਰ-ਪ੍ਰਕ੍ਰਿਤਕ ਭਰਮਾਂ-ਵਹਿਮਾਂ ਦੀ ਵਿਗਿਆਨ ਨੂੰ ਚੀਰਦੀ ਹੋਈ ਇਕ ਇਕਾਗਰ ਪ੍ਰਕਾਸ਼ ਵਿਚ ਬਦਲ ਜਾਂਦੀ ਹੈ। ਗੁਰਮੁੱਖ-ਚੇਤਨਾ ਦੇ ਇਸ ਅਮਰ ਸੱਚ ਵਿੱਚ ਗਿਆਨ ਦੀਆਂ ਹੁਣੇ ਕਥਿੱਤ ਸਭ ਵੰਨਗੀਆਂ ਸਮੋ ਗਈਆਂ ਹਨ ਪਰ ਉਹ ਇਹਨਾਂ ਤੋਂ ਨਿਰਲੇਪ ਅਤੇ ਉਚੇਰਾ ਹੈ ਅਤੇ ਵਿਜਈ ਪਦਵੀ ਦਾ ਧਾਰਨੀ ਹੈ ਕਿਉਂਕਿ ਉਸਨੇ ਇਹਨਾਂ ਉੱਤੇ ਆਪਣੀ ਜਿੱਤ ਨੂੰ ਇਕਾਗਰ ਪ੍ਰਕਾਸ ਬਣਾ ਦਿੱਤਾ ਹੈ। ਕਾਲ, ਸਥਾਨ ਅਤੇ ਸੂਖਮ ਚੇਤਨਾ ਦੇ ਅਨੇਕਾਂ ਦ੍ਰਿਸ਼ ਉਸਦੀ ਜਿੱਤ ਦਾ ਤਾਲ ਬਣ ਗਏ ਹਨ ਅਤੇ ਅਜਿਹੀ ਅਵਸਥਾ ਵਿੱਚ ਉਹ ਇਸ ਤੋਂ ਹਾਰੀ ਹੋਈ ਹੋਂਦ ਨਹੀਂ ਰਹੇ ਬਲਕਿ ਉਹ ਇਸਦੀ ਖ਼ਾਲਸ ਕੁਦਰਤ ਬਣ ਗਏ ਹਨ। ਸੋ ਭਾਈ ਗੁਰਦਾਸ ਗੁਰਮੁੱਖ-ਚੇਤਨਾ ਦੇ ਸੱਚ, ਜਿਹੜਾ ਕਿ ੧੬੯੯ ਦੀ ਵਿਸਾਖੀ ਪਿੱਛੋਂ ਖ਼ਾਲਸੇ ਦਾ ਸੱਚ ਕਿਹਾ ਜਾਣਾ ਚਾਹੀਦਾ ਹੈ, ਵਿੱਚ ਖ਼ਾਲਸ ਕੁਦਰਤ ਅਤੇ ਅਕਾਲ ਫ਼ਤਹ ਦਾ ਸੰਗਮ ਸਥਾਪਤ ਕਰ ਦਿੰਦੇ ਹਨ। ਖ਼ਾਲਸੇ ਦਾ ਸੱਚ ਹੋਂਦ ਅਤੇ ਗਿਆਨ ਦੀਆਂ ਮਹਾਨ ਵੰਨਗੀਆਂ ਨੂੰ ਗਿਣਤੀ, ਆਕਾਰ ਅਤੇ ਫਾਸਲੇ ਦੀ ਅਲਹਿਦਗੀ ਦੀ ਕੈਦ ਤੋਂ ਮੁਕਤ ਕਰਵਾਉਂਦਾ ਹੈ। ਕਿਸੇ ਸਮੇਂ ਤੇ ਕਿਸੇ ਹਾਲਤ ਵਿੱਚ ਵੀ ਅਲਹਿਦਗੀ ਵਾਲੀਆਂ ਹੋਂਦ-ਸ਼ਕਤੀਆਂ ਖ਼ਾਲਸਾ-ਸੱਚ ਉੱਤੇ ਭਾਰੂ ਨਹੀਂ ਹੋ ਸਕਦੀਆਂ ਅਤੇ ਇਹਨਾਂ ਵੱਲੋਂ ਹਮਲੇ ਦੀ ਕਿਸੇ ਵੀ ਸਥਿੱਤੀ ਵਿੱਚ ਉਸਦੀ ਅਡੋਲਤਾ ਨੂੰ ਆਂਚ ਨਹੀਂ ਆਵੇਗੀ। "ਸਵਾ ਲਾਖ ਸੇ ਏਕ ਲੜਾਊ" ਦਾ ਇਹੋ ਆਦਰਸ਼ ਹੈ। ਖ਼ਾਲਸਾ ਜੀ ਦੇ ਇਖ਼ਲਾਕ ਅਤੇ ਰੂਹਾਨੀਅਤ ਦੀ ਅਮਰਤਾ ਅਤੇ ਵਿਲੱਖਣਤਾ ਅਜਿਹੀ ਅਡੋਲਤਾ ਉੱਤੇ ਹੀ ਨਿਰਭਰ ਹੈ।

(ਹ) ਗੁਰੂ ਗ੍ਰੰਥ ਸਾਹਿਬ ਵਿਚ ਇਸਤ੍ਰੀ ਚੇਤਨਾ ਅਨੇਕਾਂ ਧਰਾਤਲਾਂ ਉੱਤੇ ਮਨੁੱਖ ਦੀ ਆਤਮਿਕ ਤ੍ਰਿਖਾ ਦਾ ਅਨੁਭਵ ਬਣਦੀ ਹੈ। ਗੁਰੂ ਨਾਨਕ ਸੱਚ ਨੇ ਉਸਨੂੰ ਪ੍ਰਤੀਕ ਜਾਂ ਖ਼ਿਆਲ ਦੇ ਤੌਰ ਉੱਤੇ ਨਹੀਂ ਲਿਆ, ਸਗੋਂ ਆਪਣੇ ਭਰਪੂਰ ਅਨੁਭਵ ਵਿੱਚ ਬਾਕਾਇਦਾ ਸ਼ਾਮਲ ਕੀਤਾ ਹੈ। ਇਸਤ੍ਰੀ ਉਸਦੀ ਉਸ ਪ੍ਰਤਿਭਾ ਦਾ ਰੂਪ ਹੈ ਜਿਸਦੀ ਪ੍ਰਚੰਡ ਗਤੀ ਕੁਦਰਤ ਦੇ ਜ਼ਰਖੇਜ਼ ਅੰਗਾਂ ਦੀ ਕੁੱਲ ਲਿਸ਼ਕਦੀ ਅਮੀਰੀ ਨੂੰ ਇਨਸਾਨੀ ਇਖਲਾਕ ਵਿੱਚ ਢਾਲ ਲੈਂਦੀ ਹੈ। ਵਸੂਲ ਅਤੇ ਬ੍ਰਿਹਾ ਦੇ ਜਜ਼ਬੇ ਵਿੱਚ ਜ਼ਿੰਦਗੀ ਦੇ ਅਨੇਕਾਂ ਪ੍ਰਤਿਨਿੱਧ ਰੂਪ ਭਰੇ ਮੇਲੇ ਵਾਂਗ ਆ ਜੁੜਦੇ ਹਨ। ਸੋ ਇਕ ਤਾਂ ਖਾਲਸਾ ਜੀ ਨੂੰ ਇਲਾਹੀ ਕੀਮਤਾਂ ਦੇ ਮਿਆਰਾਂ ਅਨੁਸਾਰ ਇਸਤ੍ਰੀ ਦਾ ਮੁਕੰਮਲ ਅਨੁਭਵ ਹੋਣਾ ਚਾਹੀਦਾ ਹੈ, ਦੂਜੇ ਵਸਲ ਅਤੇ ਬ੍ਰਿਹਾ ਦੇ ਸਾਰੇ ਰੰਗਾਂ ਵਿੱਚ ਉਸਨੂੰ ਇਸਤ੍ਰੀ ਦੀ ਸੰਪੂਰਨਤਾ ਦੀ ਜਾਣਕਾਰੀ ਹੋਣੀ ਚਾਹੀਦੀ ਹੈ : ਪਵਿੱਤਰ ਤਾਸੀਰ ਅਤੇ ਸਹਜਮਈ ਜਲਵਿਆਂ ਨਾਲ ਮਖ਼ਮੂਰ ਮੁਕੰਮਲ ਦੀਰਘ ਅਨੁਭਵ। ਇਸ ਅਨੁਭਵ ਅੰਦਰ ਗਤੀ ਤੜਪ ਅਤੇ ਸਹਿਜ-ਆਨੰਦ ਦਾ ਇੱਕੋ ਸਮੇਂ ਹੋਣਾ ਲਾਜ਼ਮੀ ਹੈ। ਗੁਰੂ ਨਾਨਕ ਸਾਹਿਬ ਦਾ "ਬਾਰਹਮਾਹ ਤੁਖਾਰੀ" ਅਤੇ ਵਡਹੰਸ ਰਾਗ ਵਿੱਚ ਉਹਨਾਂ ਦਾ ਸ਼ਬਦ "ਮੋਰੀ ਰੁਣ ਝੁਣ ਲਾਇਆ ਭੈਣੇ," ਗੁਰੂ ਰਾਮਦਾਸ ਸਾਹਿਬ ਦੇ 'ਤੇਰੇ ਬੰਕੇ ਲੋਇਣ ਦੰਤ ਰੀਸਾਲਾ" ਦੀ ਤੁਕ ਨਾਲ ਸ਼ੁਰੂ ਹੋਣ ਵਾਲੇ ਛੰਤ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਸੈਂਕੜੇ ਹੋਰ ਸ਼ਬਦ ਇਸ ਗੱਲ ਦੀ ਸਾਖੀ ਭਰਦੇ ਹਨ ਕਿ ਖਾਲਸਾ ਸਿਰਫ਼ ਭਰਵੇਂ ਜਜ਼ਬੇ ਵਾਲੀ ਮੁਕੰਮਲ ਇਸਤ੍ਰੀ ਨੂੰ ਹੀ ਆਪਣੀ ਸਾਮੂਹਿਕ ਚੇਤਨਾ ਦੀ ਮਹਾਨ ਰਮਜ਼ ਨਾਲ ਜੋੜੇਗਾ। ਅਤੇ ਮੁਹੱਬਤ ਦੀ ਵਿਅਕਤੀਗਤ ਸ਼ਿੱਦਤ ਨੂੰ ਹਮੇਸ਼ਾਂ ਹੀ ਇਸ ਸੋਮੇ ਨਾਲ ਇਕਸੁਰ ਕਰਕੇ ਰੱਖੇਗਾ।

ਖ਼ਾਲਸਾ ਜੀ ਨੇ ਉਪਰੋਕਤ ਅਨੁਭਵ ਦੇ ਅੰਤਰਮੁਖੀ ਸੁਹਜ ਨੂੰ ਬਾਹਰਮੁਖੀ ਅਮਲ ਨਾਲ ਇਕਸੁਰ ਕਰਨਾ ਹੈ ਅਤੇ ਇਸਨੂੰ ਨਿੱਕੇ ਤੋਂ ਨਿੱਕੇ ਕੰਮ-ਕਾਜ ਦੀ ਪਵਿੱਤਰਤਾ ਵਿੱਚ ਢਾਲਣਾ ਹੈ। ਗੁਰੂ ਸਾਹਿਬਾਨ ਦੇ ਅਮਲੀ ਜੀਵਨ ਦੀ ਨੇੜਤਾ, ਗੁਰਬਾਣੀ ਅਤੇ ਖ਼ਾਲਸ ਸ਼ਹਾਦਤਾਂ ਦੇ ਇਤਿਹਾਸਕ ਦੌਰ ਦੀ ਸੇਧ ਵਿੱਚ ਚਲ ਰਹੇ ਅਜਿਹੇ ਇਸਤ੍ਰੀ-ਅਨੁਭਵ ਨੂੰ ਪਿਛੋਕੜ ਵਿਚ ਰੱਖ ਕੇ ਹੀ ਖ਼ਾਲਸਾ ਹਮੇਸ਼ਾਂ ਲਈ "ਦੇਖਿ ਪਰਾਈਆ ਚੰਗੀਆ ਮਾਵਾ ਧੀਆ ਭੈਣਾ ਜਾਣੈ" (ਭਾਈ ਗੁਰਦਾਸ, ਵਾਰ 11) ਦੇ ਆਦਰਸ਼ ਦੀ ਪਾਲਣਾ ਕਰੇਗਾ। ਉਹ ਮੁਸੀਬਤ ਵਿੱਚ ਫੱਸੀਆਂ ਦੁਸ਼ਮਣ ਦੀਆਂ ਇਸਤ੍ਰੀਆਂ ਨੂੰ ਪਵਿੱਤਰ ਨਿਗਾਹ ਨਾਲ ਵੇਖੇਗਾ, ਉਹਨਾਂ ਉੱਤੇ ਰਹਿਮ ਕਰੇਗਾ ਅਤੇ ਲੋੜੀਂਦੀ ਮਦਦ ਕਰੇਗਾ। (ਜੇ ਅਜਿਹਾ ਕਰਦਿਆਂ ਉਸਦੀ ਰਾਜਸੀ ਅਤੇ ਸਮਾਜਿਕ ਸਥਿੱਤੀ ਖ਼ਤਰੇ ਵਿੱਚ ਪੈਂਦੀ ਹੋਵੇ, ਤਾਂ ਉਹ ਇਸ ਸ਼ੁਭ ਕੰਮ ਨੂੰ ਕਰਨ ਲਈ ਉੱਚਿਤ ਸਮੇਂ ਦੀ ਉਡੀਕ ਕਰੇਗਾ)।

ਇਸਤ੍ਰੀ ਦੀ ਮਾਂ, ਭੈਣ, ਪ੍ਰੀਤਮਾ ਜਾਂ ਪਤਨੀ ਦੇ ਰੂਪ ਵਿੱਚ ਕੋਮਲਤਾ, ਸ਼ਰੀਨੀ ਅਤੇ ਪਾਕ ਸਿਫ਼ਤਾਂ ਖ਼ਾਲਸਾ-ਇਖਲਾਕ ਦਾ ਅਨਿੱਖੜ ਅੰਗ ਰਹਿਣਗੀਆਂ। ਇਸਤ੍ਰੀ ਦੀ ਪ੍ਰੀਤ, ਜੋਬਨ ਅਤੇ ਪਵਿੱਤਰਤਾ ਦਾ ਰਹੱਸ ਖ਼ਾਲਸਾ-ਚੇਤਨਾ ਦੇ ਦੈਵੀ ਸੋਮਿਆਂ ਦੀ ਪ੍ਰਫੁੱਲਤਾ ਵਿਚ ਖ਼ਾਸ ਹਿੱਸਾ ਪਾਵੇਗਾ। ਸੋ ਸਪੱਸ਼ਟ ਹੈ ਖ਼ਾਲਸਾ ਜੀ ਅਮਲ ਅਤੇ ਕਲਪਨਾ, ਸੰਗੀਤ, ਕਲਾ, ਖ਼ਿਆਲ, ਮੁਹੱਬਤ ਅਤੇ ਇਖਲਾਕ ਦੇ ਖੇਤਰਾਂ ਵਿਚ ਇਸਤ੍ਰੀ ਦੇ ਉੱਤਮ ਰੂਪ ਹੀ ਅਪਣਾਉਣਗੇ। ਜ਼ਬਤ, ਸਬਰ ਅਤੇ ਵਫ਼ਾ ਦੀ ਪਾਲਣਾ ਰਾਹੀਂ ਹੀ ਖ਼ਾਲਸਾ ਇਸਤ੍ਰੀ ਪ੍ਰਤੀ ਆਦਰਸ਼ਕ ਰਵੱਈਆ ਧਾਰਨ ਕਰ ਸਕਦਾ ਹੈ :



ਕਿਆ ਗਾਲਾਇਓ ਭੂਛ ਪਰਵੇਲਿ ਨ ਜੋਹੇ ਕੰਤ ਤੂ ॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰ ਜਿਉ ॥ ਪੰ ੧੦੯੫

ਖ਼ਾਲਸਾ ਜੀ ਦੀ ਵਿਅਕਤੀਗਤ ਅਤੇ ਸਾਮੂਹਿਕ ਚੇਤਨਾ ਉੱਤੇ ਇਸਤ੍ਰੀ ਦਾ ਤੰਗ-ਅਸ਼ਲੀਲ ਖ਼ਿਆਲ ਕਦੇ ਵੀ ਹਾਵੀ ਨਹੀਂ ਹੋਵੇਗਾ। ਉਹ ਵੀਭਤਸ, ਗੰਵਾਰੂ ਅਤੇ ਪਾਸ਼ਵੀ ਜਿਨਸੀ ਖ਼ਾਹਸ਼ਾਂ ਦਾ ਸ਼ਿਕਾਰ ਨਹੀਂ ਹੋਵੇਗਾ। ਉਸ ਲਈ ਬੇਵਫ਼ਾਈ ਦਾ ਮਤਲਬ ਇਸਤ੍ਰੀ ਦੀ ਰੂਹਾਨੀ ਅਤੇ ਇਖ਼ਲਾਕੀ ਉੱਚਤਾ ਤੋਂ ਇਨਕਾਰੀ ਹੋਣਾ ਹੈ; ਨਤੀਜੇ ਵੱਜੋਂ ਆਪਣੀ ਚੇਤਨਾ ਦੀ ਸੁਹਜਮਈ ਸ਼ਿੱਦਤ ਅਤੇ ਜਜ਼ਬੇ ਦੀ ਮਹੀਨ ਪਾਕੀਜ਼ਗੀ ਪ੍ਰਤੀ ਬੇਪਛਾਣ ਹੋਣਾ ਹੈ।

ਉਪਰੋਕਤ ਖ਼ਾਲਸਾ-ਨੁਕਤਾ ਨਿਗਾਹ ਤੋਂ ਸਿੱਖ ਦਾ ਇਸਤ੍ਰੀ ਜਾਤੀ ਵੱਲ ਸੁੱਧ ਅਨੁਭਵ ਅਤੇ ਉੱਤਮ ਰਵੱਈਆ ਬਿਆਨ ਕੀਤਾ ਹੈ। ਹੁਣ ਸੰਕੇਤ ਮਾਤਰ ਸਿੱਖ-ਇਸਤ੍ਰੀ ਦਾ ਚਰਿੱਤਰ-ਸਰੂਪ ਵਰਨਣ ਕਰਦੇ ਹਾਂ। ਸਿੱਖ-ਇਸਤ੍ਰੀ ਮੁਕੰਮਲ ਮਰਦ-ਅਨੁਭਵ ਰੱਖਦੀ ਹੋਈ ਵਫ਼ਾ ਦੀ ਸ਼ਿੱਦਤ ਵਿੱਚ ਜੀਵੇਗੀ। ਉਸਦਾ ਮਰਦ-ਅਨੁਭਵ ਇਕ ਵਿਵਿਧ ਸਿਰਜਣਾਤਮਿਕ ਭਰਪੂਰਤਾ ਦਾ ਮਾਲਕ ਹੋਵੇਗਾ, ਜਿਹੜਾ ਕਿ ਕੁਦਰਤ ਦੇ ਜਿਸ ਵੀ ਅੰਗ ਨੂੰ ਛੋਹੇਗਾ ਉਸਨੂੰ ਆਪਣੇ ਖ਼ਿਆਲ ਦੀ ਤੇਜ਼ ਰਵਾਨੀ ਵਿਚ ਬਦਲ ਦੇਵੇਗਾ :

1. *ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥*
   *ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ॥ ਪੰ. ੧੧੦੭*
2. *ਮੈਂ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥*
   *ਇਕ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥*
   *ਸੁਪਨੈ ਆਇਆ ਭੀ ਗਇਆ ਮੈਂ ਜਲੁ ਭਰਿਆ ਰੋਇ ॥*
   *ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥ ਪੰ. ੫੫੮*

ਸਿੱਖ ਇਸਤ੍ਰੀ ਦਾ ਮਰਦ-ਅਨੁਭਵ ਸੂਖਮ, ਤਰਲ ਅਤੇ ਡੂੰਘੀ ਚੇਤਨਾ ਦੇ ਧਰਾਤਲ ਉੱਤੇ ਵਿਚਰਦਾ ਹੈ, ਜਿਹੜਾ ਕਿ ਸੁਹਜ ਦੀਆਂ ਕੁਝ ਸ਼ਰਤਾਂ ਨੂੰ ਪੂਰੀਆਂ ਕਰਦਾ ਹੈ। ਉਸਦੀ ਸ਼ਖ਼ਸੀਅਤ ਇਕ ਗਹਿਰ-ਗੰਭੀਰ ਚੁੱਪ ਹੋਵੇਗੀ, ਜਿਸ ਵਿੱਚ ਕਿ ਮੁਹੱਬਤ ਦਾ ਉਹ ਹੁਸਨ ਛੁਪਿਆ ਹੋਵੇਗਾ ਜਿਹੜਾ ਕਿ ਉਸਦੇ ਜੀਵਨ-ਅਮਲ ਦੇ ਕੁਲ ਪੱਖਾਂ ਦੀ ਕਵੀ ਦੇ ਆਵੇਸ਼ ਵਾਂਗ ਅਗਵਾਈ ਕਰੇਗਾ। ਮਰਦ ਦੇ ਇਸ ਰਸੀਲੇ ਜਜ਼ਬੇ ਦੀ ਮਦਦ ਨਾਲ ਸਿੱਖ-ਇਸਤ੍ਰੀ ਆਪਣੀ ਸ਼ਖ਼ਸੀਅਤ ਅਤੇ ਆਪਣੇ ਧਰਮ ਦੇ ਸਲੀਕੇ ਦੀ ਮਿਠਾਸ ਅਤੇ ਸੁੰਦਰਤਾ ਨੂੰ ਸਲਾਮਤ ਰਖੇਗੀ। ਸੱਚਮੁੱਚ ਮਰਦ-ਅਨੁਭਵ ਸਿੱਖ ਇਸਤ੍ਰੀ ਦਾ ਅਕੱਥ ਆਵੇਸ਼ ਹੈ :

*ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥*
*ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ ਪੰ. ੫੪੮*

ਮਰਦ-ਅਨੁਭਵ ਨਾਲ ਸਿੱਖ-ਇਸਤ੍ਰੀ ਦਾ ਰੋਮ ਰੋਮ ਸਰਸ਼ਾਰ ਰਹੇਗਾ, ਪਰ ਉਹ ਇਸ ਨੂੰ ਕਦੇ ਵੀ ਅਨਿਸ਼ਚਿਤ ਅਤੇ ਅਰਾਜਕਤਾ-ਵਾਦੀ ਹੋਣ ਦੀ ਇਜਾਜ਼ਤ ਨਹੀ ਦੇਵੇਗੀ। ਉਹ ਆਪਣੇ ਮਰਦ-ਅਨੁਭਵ ਨੂੰ ਹਰ ਛਿਣ ਉੱਤੇ ਕਿਸੇ ਖ਼ੂਬਸੂਰਤ ਜ਼ਬਤ ਵਿੱਚ ਰੱਖੇਗੀ। ਜਿੱਥੇ ਉਸਦੇ ਇਖ਼ਲਾਕ ਵਿੱਚ ਮਰਦ-ਪ੍ਰਤੀਤੀ ਦਾ ਮੁਕੰਮਲ ਨਿੱਘ ਵੀ ਪੂਰੀ ਉਤਰੇਗੀ। ਗੁਰੂ ਗ੍ਰੰਥ ਸਾਹਿਬ ਸਿੱਖ-ਇਸਤ੍ਰੀ ਨੂੰ ਇਖਲਾਕੀ ਪਾਕੀਜ਼ਗੀ ਲਈ ਵਾਰ ਵਾਰ ਤਾਕੀਦ ਕਰਦੇ ਹਨ :

*ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ ਜਾਣਹੁ ਨਾਰੀ ॥*
*ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥ ਪੰ. ੧੧੭੧*

*ਸਤੁ ਸੰਤੋਖ ਦਇਆ ਧਰਮੁ ਸੀਗਾਰੁ ਬਨਾਵਉ ॥*
*ਸਫਲ ਸੋਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥ ਪੰ. ੧੨*
*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ਪੰ. ੧੩੮੪*

ਸਿੱਖ-ਇਸਤ੍ਰੀ ਨੇ ਹਮੇਸ਼ਾਂ ਹੀ ਆਪਣੇ ਬਾਹਰਲੇ ਸਰੀਰਕ ਸੁਹਜ ਨੂੰ ਆਪਣੀਆਂ ਅੰਤ੍ਰੀਵ ਸਿਫ਼ਤਾਂ ਦੇ ਨਿਰਾਕਾਰ ਸੁਹਜ ਦੇ ਅਨੁਕੂਲ ਰੱਖਣਾ ਹੈ; ਕਦੇ ਵੀ ਦੋਵਾਂ ਨੂੰ ਬੇਤਾਲ ਨਹੀ ਹੋਣ ਦੇਣਾ। ਸੋ ਜਦੋਂ ਸਿੱਖ-ਇਸਤ੍ਰੀ ਉਪਰੋਕਤ ਇਖ਼ਲਾਕੀ ਸਿਫ਼ਤਾਂ ਨੂੰ ਵਫ਼ਾ ਦੀ ਸਿਖਰ ਉੱਤੇ ਲੈ ਜਾਵੇ, ਜਦੋਂ ਉਹਨਾ ਦੀ ਪਾਕ ਸ਼ਿੱਦਤ ਉਸਦੇ ਜੀਵਨ-ਅਮਲ ਨੂੰ ਸੇਧ ਦੇਣ ਲੱਗ ਪਵੇ ਅਤੇ ਜਦੋਂ ਬਾਹਰਲੇ ਅਤੇ ਅੰਦਰਲੇ ਹੁਸਨ ਵਿੱਚ ਪੂਰਨ ਸੰਤੁਲਨ ਹੋ ਜਾਵੇ, ਉਦੋਂ ਹੀ ਉਸਨੂੰ ਸ਼ਿੰਗਾਰ ਕਰਨ ਦਾ ਹੱਕ ਹੈ, ਨਹੀਂ ਤਾਂ ਸ਼ਿੰਗਾਰ ਵੀ ਬਦਸੂਰਤੀ ਦੁਰਾਚਾਰ ਅਤੇ ਅਸ਼ਲੀਲਤਾ ਹੈ :

*ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥*
*ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥ ਪੰ. ੧੪੨੫*

ਸਿੱਖ-ਇਸਤ੍ਰੀ ਨੇ ਆਪਣੇ ਪਤੀਬਰਤਾ ਧਰਮ ਅਤੇ ਮਧੁਰ ਸਲੀਕਾ ਉਪਜਾਉਣ ਵਾਲੇ ਸ਼ੁਭ ਗੁਣਾਂ ਦੀ ਵਿਧਾਨਕ ਭਾਵਨਾ ਅਨੁਸਾਰ ਪਾਲਣਾ ਨਹੀਂ ਕਰਨੀ, ਬਲਕਿ ਵਫ਼ਾ ਦੀ ਸ਼ਿੱਦਤ ਹੀ ਇਹਨਾ ਦੇ ਅਮਲ ਦਾ ਫੈਸਲਾ ਕਰੇਗੀ। ਜਿੰਨਾ ਚਿਰ ਸਿੱਖ-ਇਸਤ੍ਰੀ ਦਾ ਇਖ਼ਲਾਕ ਵਿਧਾਨਕ ਨਿਯਮਾਂ ਦੀ ਕੈਦ ਵਿੱਚ ਰਹੇਗਾ ਓਨਾ ਚਿਰ ਇਹ ਗੁਣ ਉਸਦੇ ਮਰਦ-ਅਨੁਭਵ ਤੋਂ ਲਾਂਭੇ ਰਹਿਣਗੇ ਅਤੇ ਰੂਹਾਨੀ ਅਤੇ ਇਖ਼ਲਾਕੀ ਕੀਮਤਾਂ ਪ੍ਰਤੀ ਉਸ ਵੱਲੋਂ ਬੇ-ਵਫ਼ਾਈ ਹੋਣ ਦਾ ਖ਼ਤਰਾ ਰਹੇਗਾ। ਵਫ਼ਾ ਦੀ ਸ਼ਿੱਦਤ ਨੇ ਉਸ ਦੀਆਂ ਇਖ਼ਲਾਕੀ ਸਿਫ਼ਤਾਂ ਨੂੰ ਉਸਦੇ ਮਰਦ-ਅਨੁਭਵ ਵਿੱਚ ਸ਼ਾਮਿਲ ਕਰਨਾ ਹੈ ਅਤੇ ਇੰਞ ਉਸਦੀ ਚੇਤਨਾ ਨੂੰ ਹਰ ਕਿਸਮ ਦੇ ਧੋਖੇ ਤੋਂ ਬਰੀ ਰੱਖਣਾ ਹੈ। ਜਿੰਨਾ ਚਿਰ ਸਿੱਖ-ਇਸਤ੍ਰੀ ਦਾ ਪਤੀ ਬਰਤਾ ਧਰਮ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਿਕ ਲਿਵ ਵਿੱਚ ਉਸਦੇ ਮਰਦ-ਅਨੁਭਵ ਦਾ ਪਵਿੱਤਰ ਸੁਰਤਾਲ ਨਹੀਂ ਬਣਦਾ ਓਨਾ ਚਿਰ ਉਸਦੇ ਸਭ ਬਾਹਰੀ ਸ਼ਿੰਗਾਰ ਉਸ ਨੂੰ ਹੁਸਨ ਬਖ਼ਸ਼ਣ ਦੀ ਥਾਂ ਉਸ ਦੀ ਬੁੱਧੀ ਨੂੰ ਖੁੰਢਾ ਬਣਾਉਣਗੇ ਅਤੇ ਉਸ ਦੀਆਂ ਸਰੀਰਕ ਨਾਜ-ਨਜ਼ਾਕਤਾਂ ਦੀ ਸ਼ਾਨ ਘਟਾਉਣਗੇ। ਸਿੱਖ ਇਸਤ੍ਰੀ ਦੇ ਬਾਹਰਲੇ ਸ਼ਿੰਗਾਰ ਉਸਦੀ ਆਤਮਿਕ ਲੈਅ ਨਾਲ ਇਕਸੁਰ ਹੋਣੇ ਲਾਜ਼ਮੀ ਹਨ, ਨਹੀਂ ਤਾਂ ਨਾ ਹੋਣਾ ਹੀ ਅੱਛਾ ਹੈ।

(ਕ) ਖਾਲਸਾ ਪੰਥ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਸਦੀਵੀ ਗੁਰੂ ਮੰਨੇਗਾ। ਉਹ "ਬਾਣੀਆਂ ਸਿਰਿ ਬਾਣੀ" ਅਤੇ "ਸਤਿਗੁਰੂ ਬਿਨਾਂ ਹੋਰ ਕਚੀ ਹੈ ਬਾਣੀ" ਦੇ ਸੱਚ ਨੂੰ ਬੁੱਝਣ ਲਈ ਆਪਣੇ ਆਤਮਿਕ, ਬੌਧਿਕ ਅਤੇ ਸੱਦਾਚਾਰਕ ਆਪੇ ਦੇ ਵਿਕਾਸ ਲਈ ਹਰ ਯਤਨ ਕਰੇਗਾ। ਉਸਨੇ ਗੁਰੂ ਗ੍ਰੰਥ ਸਾਹਿਬ ਨੂੰ ਸਦਾ ਹੀ ਮੂਕ ਜਾਂ ਬੋਲਦੀ ਅਰਦਾਸ ਦੀ ਸ਼ਕਲ ਵਿੱਚ ਮਿਲਣਾ ਹੈ। ਜਦੋਂ ਮਹਾਨ ਸ਼ਬਦ-ਗੁਰੂ ਸਾਹਮਣੇ ਨਾ ਹੋਵੇ, ਉਸਨੇ ਇਸਦੀ ਮੂਕ ਅਰਦਾਸ ਨੂੰ ਆਪਣੀ ਚੇਤਨਾ ਦੀਆਂ ਗਹਿਰਾਈਆ ਵਿੱਚ ਉਤਾਰਨਾ ਹੈ। ਅਜਿਹੀ ਆਤਮਿਕ ਬਿਰਤੀ ਹੀ ਉਸਦੀ ਨਿਰਮਲਤਾ ਨੂੰ ਸਲਾਮਤ ਰੱਖੇਗੀ।

ਗ੍ਰੰਥਾਂ ਦੀ ਬਹੁਤਾਤ ਨੂੰ ਧਿਆਨ ਵਿੱਚ ਰੱਖਦਿਆ ਹੋਇਆਂ ਖਾਲਸਾ ਪੰਥ ਨੇ ਭਾਈ ਗੁਰਦਾਸ ਦੇ ਦ੍ਰਿਸ਼ਟੀਕੋਣ ਦੀ ਪੈਰਵੀ ਕਰਨੀ ਹੈ ਤੇ ਖ਼ਾਸ ਤੌਰ ਉੱਤੇ ਅਜਿਹੇ ਕਥਨਾਂ ਨੂੰ ਯਾਦ ਰੱਖਣਾ ਹੈ :

*ਸਾਰ ਗੀਤ ਲਖ ਭਾਗਵਤ ਜੋਤਕ ਵੈਦ ਚਲੰਤੀ ਖੇਲੇ।*



*ਰਉਦਹਿੰ ਵਿਦਯਾ ਸਾਗੀਤ ਬ੍ਰਹਮੇ ਬਿਸਨ ਮਹੇਸਰ ਭੇਲੇ।*
*ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸ਼ੇਖ ਨਵੇਲੇ।*
*ਗਯਾਨ ਧਯਾਨ ਸਿਮਰਣ ਘਣੇ ਦਰਸਨ ਵਰਨ ਗੁਰੂ ਬਹੁ ਚੇਲੇ।*
*ਪੂਰਾ ਸਤਿਗੁਰ ਗੁਰਾਗੁਰ ਮੰਤ੍ਰ ਮੂਲ ਗੁਰੂ ਬਚਨ ਸੁਹੇਲੇ।*
*ਅਕਥ ਕਥਾ ਗੁਰੂ ਸਬਦ ਹੈ ਨੇਤੀ ਨੇਤਿ ਨਮੋ ਨਮ ਕੇਲੇ।*
*ਵਾਰ ੧੬*

ਗੁਰੂ ਗ੍ਰੰਥ ਸਾਹਿਬ ਨੇ ਵੇਦਾਂ, ਉਪਨਿਸ਼ਦਾਂ, ਪੌਰਾਣਾਂ ਸਿਮ੍ਰਿਤੀਆਂ ਅਤੇ ਹੋਰ ਧਰਮ ਗ੍ਰੰਥਾਂ ਨੂੰ ਸਿੱਖ-ਦੈਵੀ ਪ੍ਰਕਾਸ਼ (Sikh Revelation) ਦੇ ਪ੍ਰਸੰਗ ਵਿੱਚ ਜੋ ਰੁਤਬਾ ਦਿੱਤਾ ਹੈ, ਖਾਲਸਾ ਪੰਥ ਨੂੰ ਉਸਦੀ ਨਿਰਵਿਘਨ ਪੈਰਵੀ ਕਰਨੀ ਚਾਹੀਦੀ ਹੈ। ਇਹਨਾਂ ਧਰਮ-ਗ੍ਰੰਥਾ ਨੂੰ ਵਾਚਦਿਆਂ ਗੁਰੂ ਗ੍ਰੰਥ ਨੇ ਦੋ ਦ੍ਰਿਸ਼ਟੀਕੋਣ ਅਪਣਾਏ ਹਨ। ਪਹਿਲੇ ਦ੍ਰਿਸ਼ਟੀਕੋਣ ਅਨੁਸਾਰ ਇਹਨਾਂ ਦੀ ਪਵਿੱਤਰਤਾ ਦਾ ਇਕ ਖ਼ਾਸ ਰੁਤਬਾ ਮੰਨਿਆ ਹੈ ਅਤੇ ਵਿਅਕਤੀ ਨੂੰ ਇਹਨਾ ਕੋਲੋਂ ਅਨੁਭਵੀ ਗਿਆਨ ਲੈਣ ਦੀ ਪ੍ਰੇਰਣਾ ਕੀਤੀ ਹੈ :

*ਬੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥*

*ਬੇਦਾ ਗੰਢੁ ਬੋਲੇ ਸਚੁ ਕੋਇ ॥ ਪੰ. ੧੪੩*
*ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥ ਪੰ. ੪੦੮*
*ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥ ਪੰ. ੬੩੨*

ਸੋ ਗੁਰੂ ਗ੍ਰੰਥ ਸਾਹਿਬ ਅਨੁਸਾਰ ਵੇਦ, ਪੁਰਾਣ, ਉਪਨਿਸ਼ਦਾਂ ਆਦਿ ਧਰਮ ਗ੍ਰੰਥਾ ਵਿਚ ਦਿੱਬ-ਦ੍ਰਿਸ਼ਟੀ ਇਕ ਖ਼ਾਸ ਮੰਜ਼ਿਲ ਤਕ ਮੌਜੂਦ ਹੈ। ਇਹਨਾਂ ਧਰਮ ਗ੍ਰੰਥਾਂ ਵਿਚ ਨਾਮ ਦੀ ਉੱਚਤਾ ਦੀ ਗਵਾਹੀ ਮਿਲਦੀ ਹੈ। ਇਹਨਾਂ ਅੰਦਰ ਪਵਿੱਤਰ ਸਦਾਚਾਰ, ਸੱਚ ਦੇ ਅਨੁਭਵੀ ਸੰਕਲਪ ਅਤੇ ਅਨੇਕਾਂ ਬੌਧਿਕ ਪ੍ਰਮਾਣ ਹਨ। ਇਸ ਪੱਖੋਂ ਇਹਨਾਂ ਧਰਮ ਗ੍ਰੰਥਾ ਨੂੰ ਗੁਰੂ ਗ੍ਰੰਥ ਸਾਹਿਬ ਦੀ ਪਰਵਾਨਗੀ ਅਤੇ ਸਤਿਕਾਰ ਹਾਸਿਲ ਹੈ। ਆਪਣੇ ਅਨੁਭਵ ਨੂੰ ਵਿਸ਼ਾਲ ਕਰਨ ਲਈ ਖ਼ਾਲਸਾ ਇਹਨਾਂ ਕੋਲੋਂ ਸਤਿਕਾਰ ਸਹਿਤ ਮਦਦ ਲਵੇਗਾ। ਉਸਦਾ ਅਜਿਹਾ ਕਰਮ ਗੁਰੂ ਗ੍ਰੰਥ ਸਾਹਿਬ ਦੇ ਦ੍ਰਿਸ਼ਟੀਕੋਣ ਦੀ ਹੀ ਪੁਸ਼ਟੀ ਕਰ ਰਿਹਾ ਹੋਵੇਗਾ।

ਉਪਰੋਕਤ ਦ੍ਰਿਸ਼ਟੀਕੋਣ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਇਹਨਾ ਧਰਮ ਗ੍ਰੰਥਾ ਨੂੰ ਇਕ ਹੋਰ ਦ੍ਰਿਸ਼ਟੀਕੋਣ ਤੋਂ ਵਾਚਦਾ ਹੈ। ਇਸ ਦੂਸਰੇ ਅਨੁਸਾਰ ਉਪਰ ਕਥਿੱਤ ਧਰਮ ਗ੍ਰੰਥ ਦੈਵੀ ਅੰਸ਼ ਰਖਦੇ ਹੋਏ ਵੀ ਅਧੂਰੇ ਹਨ :

*ਮਹਿਮਾ ਨ ਜਾਨਹਿ ਬੇਦ ॥*
*ਬ੍ਰਹਮਾ ਨਹੀ ਜਾਨਹਿ ਭੇਦ ॥ ਪੰ. ੮੯੪*
*ਤ੍ਰੈ ਗੁਣ ਬਾਣੀ ਬੇਦ ਬੀਚਾਰ ॥ ਪੰ. ੧੨੬੨*

ਹੁਣ ਕੀ ਇਹ ਸਮਝੀਏ ਕਿ ਪਹਿਲਾਂ ਅਤੇ ਦੂਸਰਾ ਦ੍ਰਿਸ਼ਟੀਕੋਣ ਆਪਾ ਵਿਰੋਧੀ ਹਨ? ਇਹ ਸਮਝਣਾ ਠੀਕ ਨਹੀਂ। ਜਿੱਥੋਂ ਤਕ ਗਿਆਨ, ਨਾਮ-ਅਨੁਭਵ ਅਤੇ ਸਦਾਚਾਰ ਦੇ ਮੁੱਢਲੇ ਪੜਾਵਾਂ ਦਾ ਸੁਆਲ ਹੈ, ਉਥੋਂ ਤਕ ਵੇਦ, ਸ਼ਾਸਤ੍ਰ, ਪੌਰਾਣ, ਉਪਨਿਸ਼ਦਾਂ ਅਤੇ ਸਿਮ੍ਰਿਤੀਆ ਸਭ ਮਹਾਨ ਹਨ ਪਰ ਦੈਵੀ ਪ੍ਰਾਪਤੀ ਦੇ ਅੰਤਮ ਪੜਾ ਦੇ ਨੁਕਤੇ ਤੋਂ ਵੇਖਿਆ ਇਹਨਾਂ ਧਰਮ-ਗ੍ਰੰਥਾਂ ਦੀ ਅੰਤਰ-ਦ੍ਰਿਸ਼ਟੀ ਅਤੇ ਉਸਦੀ ਜੀਵਨ-ਦ੍ਰਿਸ਼ਾ ਵਿੱਚ ਪਲਟਣ ਦੀ ਸਮਰੱਥਾ ਨਾ-ਮੁਕੰਮਲ ਹੈ। ਇਹਨਾਂ ਦੇ ਦੈਵੀ ਅਨੁਭਵ ਉੱਤੇ ਪਦਾਰਥਿਕ, ਉਪਰ-ਪ੍ਰਕ੍ਰਿਤਕ ਅਤੇ ਮਿਥਿਹਾਸਿਕ ਬਿਰਤੀ ਵਾਲੇ ਸੈਂਕੜੇ ਉਲਾਰੂ ਸੰਕਲਪਾਂ ਦਾ ਭਾਰ ਹੈ ਅਤੇ ਇਹਨਾਂ ਦੀ ਬਣਤਰ ਵਿੱਚ ਬਹੁਤ ਕੁਝ ਮਕਾਨਕੀ ਹੈ ਜਿਸਦੇ ਨਤੀਜੇ ਵੱਜੋਂ ਇਹਨਾਂ ਦਾ ਦੈਵੀ ਅਨੁਭਵ

ਜ਼ਿੰਦਗੀ ਦੀ ਪਹਿਲ-ਸਾਦਗੀ ਅਤੇ ਸ਼ੁੱਧ ਰਵਾਨੀ ਨਾਲ ਪੂਰਨ ਤੌਰ ਉੱਤੇ ਇਕਸੁਰ ਨਹੀਂ ਹੁੰਦਾ। ਪਹਿਲਾ ਦ੍ਰਿਸ਼ਟੀਕੋਣ ਸੀਮਤ ਪ੍ਰਸੰਗ ਵਿਚ ਇਹਨਾਂ ਧਰਮ ਗ੍ਰੰਥਾਂ ਦੇ ਆਤਮਿਕ ਅਤੇ ਸੱਦਾਚਾਰਕ ਗੁਣਾਂ ਨੂੰ ਵਾਚਦਾ ਹੈ, ਦੂਸਰਾ ਦ੍ਰਿਸ਼ਟੀਕੋਣ ਇਕ ਨਵੇਂ ਧਰਮ ਦੇ ਦੈਵੀ ਪ੍ਰਕਾਸ਼ ਦੇ ਵਿਸ਼ਾਲ ਪ੍ਰਸੰਗ ਵਿੱਚ ਇਹਨਾਂ ਧਰਮ ਗ੍ਰੰਥਾਂ ਦੇ ਅਧੂਰੇਪਣ ਨੂੰ ਵੇਖ ਰਿਹਾ ਹੈ। ਦੂਸਰੇ ਦ੍ਰਿਸ਼ਟੀਕੋਣ ਤੋਂ ਇਹ ਗੱਲ ਜ਼ਾਹਿਰ ਹੁੰਦੀ ਹੈ, ਕਿ ਇਹ ਧਰਮ ਗ੍ਰੰਥ ਨਵੇਂ ਧਰਮ ਦੇ ਸ਼ਬਦ ਗੁਰੂ ਦਾ ਰੁਤਬਾ ਨਹੀਂ ਲੈ ਸਕਦੇ ਕਿਉਂਕਿ ਇਹ ਉਸ ਦੀਆਂ ਵਿਸ਼ਾਲ ਆਤਮਿਕ ਮੰਗਾਂ ਨੂੰ ਪੂਰਾ ਨਹੀਂ ਕਰ ਸਕਦੇ। ਜੇ ਜਿੱਥੇ ਖ਼ਾਲਸਾ ਪੰਥ ਨੇ ਹੋਰਨਾਂ ਧਰਮ-ਗ੍ਰੰਥਾਂ ਵੱਲ ਸੁਹਿਰਦ ਰਹਿਣਾ ਹੈ ਅਤੇ ਉਹਨਾਂ ਦੇ ਦੈਵੀ ਅਨੁਭਵ ਦੀ ਮਿਲਵਰਤਨ ਲੈਣੀ ਹੈ, ਉੱਥੇ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਉਹਨਾਂ ਵਿੱਚੋਂ ਕਿਸੇ ਨੂੰ ਵੀ ਗੁਰੂ-ਰੁਤਬਾ ਨਹੀਂ ਦੇਣਾ। ਦੂਜੇ ਲਫ਼ਜ਼ਾਂ ਵਿੱਚ ਖ਼ਾਲਸੇ ਨੇ ਕਿਸੇ ਹੋਰ ਧਰਮ-ਗ੍ਰੰਥ ਨੂੰ ਆਪਣੀ ਹੋਂਦ ਦੀ ਮੁਕੰਮਲ ਰੂਹਾਨੀਅਤ ਦਾ ਕੇਂਦਰ ਨਹੀਂ ਬਣਾਉਣਾ, ਯਾਅਨੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਦੁਨੀਆਂ ਦੇ ਕਿਸੇ ਵੀ ਹੋਰ ਸ਼ਬਦ-ਰੂਪ ਨੂੰ ਆਪਣੇ ਦੈਵੀ ਅਨੁਭਵ ਦੀ ਰਹਿਬਰੀ ਨਹੀਂ ਸੌਂਪਣੀ।

ਗੁਰੂ ਗ੍ਰੰਥ ਸਾਹਿਬ ਖ਼ਾਲਸਾ ਪੰਥ ਦਾ ਗੁਰੂ ਹੈ, ਪਰ ਸ਼ਬਦ-ਰੂਪ ਵਿੱਚ। ਸੋ ਉਸਦਾ ਸਤਿਕਾਰ ਸ਼ਬਦ-ਗੁਰੂ ਦੀਆਂ ਕੁਦਰਤੀ ਸ਼ਰਤਾਂ ਦੇ ਮੁਤਾਬਕ ਹੀ ਹੋਣਾ ਚਾਹੀਦਾ ਹੈ। ਰੁਮਾਲੇ, ਪੀਹੜੀ, ਸਰਹਾਵੇ ਅਤੇ ਚੌਰ ਵਗੈਰਾ ਉਸਦੇ ਸਤਿਕਾਰ ਦਾ ਯੋਗ ਸਾਮਾਨ ਹਨ, ਅਤੇ ਉਸ ਅੱਗੇ ਸਤਿਕਾਰ ਨਾਲ ਖਲੋਕੇ ਮੱਥਾ ਟੇਕਣਾ ਖ਼ਾਲਸਾ-ਅਰਦਾਸ ਦੀ ਇਕ ਸ਼ਕਲ ਹੈ। ਐਨਾ ਕੁ ਸਤਿਕਾਰ ਉਸਦੇ ਸ਼ਬਦ-ਰੂਪ ਦੇ ਦੈਵੀ ਰਹੱਸ ਦੇ ਅਨੁਕੂਲ ਹੈ, ਪਰ ਗੁਰੂ ਗ੍ਰੰਥ ਸਾਹਿਬ ਲਈ ਮਨੁੱਖੀ ਸਰੀਰ ਵਾਲੇ ਸਾਮਾਨ ਮੁਹੱਈਆ ਕਰਨੇ ਉਸਦੀ ਮਹਾਨ ਆਤਮਾ ਦਾ ਅਪਮਾਨ ਕਰਨਾ ਹੈ। ਅਜਿਹੀ ਬੁੱਧ-ਪ੍ਰਸਤੀ ਜਾਂ ਪੈਰੋਡੀ ਕਰਦਿਆਂ ਖ਼ਾਲਸਾ ਪੰਥ ਗੁਰੂ ਗ੍ਰੰਥ ਸਾਹਿਬ ਦੇ ਧਿਆਨ ਅਤੇ ਮਿਲਣੀ ਦੀ ਮੂਕ ਅਰਦਾਸ ਨੂੰ ਰੋਗੀ ਕਰਮ ਕਾਂਡ ਵਿੱਚ ਬਦਲ ਰਿਹਾ ਹੋਵੇਗਾ, ਜਿਸਦੀ ਨੀਂਹ ਕੰਮਜ਼ੋਰ ਇੰਦ੍ਰਿਆਵੀ ਅਨੁਭਵ ਹੈ।

ਖ਼ਾਲਸਾ ਪੰਥ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਤੁੱਕ ਨੂੰ ਆਪਣੇ ਅਮਲ ਦੀ ਮਿਸਾਲ ਬਣਾਉਣ ਲਈ ਉਸਦੀ ਸਮੁੱਚੀ ਆਤਮਾ ਨੂੰ ਧਿਆਨ ਵਿੱਚ ਰੱਖੇਗਾ। ਗੁਰੂ ਗ੍ਰੰਥ ਸਾਹਿਬ ਦੀ ਦੈਵੀ ਅੰਤਰਦ੍ਰਿਸ਼ਟੀ ਵਿੱਚ ਬਾਹਰੋਂ ਆਪਾ ਵਿਰੋਧੀ ਲਗਦੇ ਨੈਤਿੱਕ ਤੇ ਸਦਾਚਾਰਕ ਦ੍ਰਿਸ਼ਟਾਤਾਂ ਦਾ ਅੰਤਮ ਸੁਰਤਾਲ ਲੱਭ ਕੇ ਉਹ ਆਪਣੀ ਜੀਵਨ-ਸੇਧ ਲਈ ਜ਼ਰੂਰੀ ਫੈਸਲੇ ਲਵੇਗਾ। ਉਹ ਕਿਸੇ ਤੁਕ ਨੂੰ ਸਦਾਚਾਰ ਦੀ ਵਿਧਾਨ ਰੂਪੀ ਇਕੱਲਤਾ ਵਿੱਚ ਨਹੀਂ ਅਰਥਾਵੇਗਾ। ਸ਼ਬਦ-ਅਸਗਾਹ ਦੀ ਗੁਰੂ-ਰੂਪੀ ਸੁਹਿਰਦਤਾ ਅਨੁਭਵ ਕਰਨ ਪਿੱਛੋਂ ਖ਼ਾਲਸਾ-ਅਮਲ ਗੁਰਬਾਣੀ ਦੀ ਕਿਸੇ ਤੁਕ ਵਿਚੋਂ ਵਿਸ਼ਾਲ ਪ੍ਰਤੀਤੀ ਲੈ ਕੇ ਤੁਰਦਾ ਹੈ ਪਰ ਗੁਰਬਾਣੀ ਦੀ ਕਿਸੇ ਤੁਕ ਦੀ ਸਦਾਚਾਰਕ ਰਮਜ਼ ਨੂੰ ਸੁੰਗੜੀ ਵਿਧਾਨਕ ਸੇਧ ਬਣਾ ਕੇ ਵਰਤਣਾ ਉਸਦਾ ਆਦਰਸ਼ ਨਹੀਂ।

(ਖ) ਖ਼ਾਲਸਾ ਜੀ ਆਪਣੇ ਗੁਰੂ-ਰੂਪ ਨੂੰ ਹਮੇਸ਼ਾਂ ਹੀ ਆਪਣੇ ਸਾਮੂਹਿਕ ਧਿਆਨ ਵਿੱਚ ਸਥਾਪਤ ਰੱਖਣਗੇ। ਗੁਰੂ ਸਾਹਿਬ ਦੇ ਗੁਰੂ-ਰੂਪ ਅਤੇ ਖ਼ਾਲਸਾ ਜੀ ਦਾ ਗੁਰੂ-ਰੂਪ ਆਪੋ-ਵਿਰੋਧੀ ਸੰਕਲਪ ਨਹੀਂ ਸਮਝਣੇ ਚਾਹੀਦੇ। ਖ਼ਾਲਸਾ ਜੀ ਦੇ ਗੁਰੂ-ਰੂਪ ਨੂੰ ਗਿਣਤੀ, ਸਥਾਨਕ ਸਥਿੱਤੀ, ਜਾਂ ਵਕਤੀ ਲੋੜਾਂ ਨਿਸ਼ਚਿਤ ਨਹੀਂ ਕਰਦੀਆਂ। ਜਿਸ ਨੁਕਤੇ ਉੱਤੇ ਗੁਰੂ ਗ੍ਰੰਥ ਸਾਹਿਬ ਦੀ ਸਿਖਰ ਦੀ ਦੈਵੀ ਇਕਾਗਰਤਾ ਅਤੇ ਖ਼ਾਲਸਾ ਜੀ ਦੀ ਸਾਮੂਹਿਕ ਉੱਚੀ ਸੁਰਤਿ ਅਭੇਦ ਹੁੰਦੇ ਹਨ, ਉਸ ਨੁਕਤੇ ਤੋਂ ਵੇਖਿਆਂ ਹੀ ਖ਼ਾਲਸੇ ਨੂੰ ਗੁਰੂ-ਰੂਪ ਕਹਿਣਾ



ਬਣਦਾ ਹੈ। ਇੰਜ ਖ਼ਾਲਸੇ ਦਾ ਦੱਸ ਗੁਰੂ ਸਾਹਿਬਾਨ ਦੇ ਜੀਵਨ-ਅਨੁਭਵ ਅਤੇ ਗੁਰੂ ਗ੍ਰੰਥ ਸਾਹਿਬ ਦੀ ਦੈਵੀ ਲਿਵ ਤਕ ਪਹੁੰਚਿਆ ਰੂਪ, ਜਿਹੜਾ ਕਿ ਭੂਤ-ਭਵਿੱਖ-ਭਵਾਨ ਵਿੱਚ ਵਿਚਰਦੀ ਸਦੀਵੀ ਖ਼ਾਲਸਾ-ਸੰਗਤ ਨਾਲ ਇਕਸੁਰ ਹੈ, ਗੁਰੂ ਕਹਿਲਾਣ ਦਾ ਹੱਕ ਰੱਖਦਾ ਹੈ। ਦੂਜੇ ਲਫ਼ਜ਼ਾਂ ਵਿੱਚ ਜਦੋਂ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦਾ ਜੀਵਨ ਅਨੁਭਵ ਖ਼ਾਲਸੇ ਦਾ ਸੁਪਨਾ ਲੈਂਦੇ ਹਨ, ਉਸ ਸਥਿਤੀ ਵਿੱਚ ਖ਼ਾਲਸਾ ਗੁਰੂ ਦਾ ਦਰਜਾ ਧਾਰਨ ਕਰਦਾ ਹੈ। ਦਸਮ ਪਾਤਸ਼ਾਹ ਨੇ ਜਦੋਂ ਚਮਕੌਰ ਦੀ ਗੜ੍ਹੀ ਵਿੱਚ ਖ਼ਾਲਸੇ ਨੂੰ ਗੁਰਿਆਈ ਬਖਸ਼ੀ ਸੀ, ਉਹਨਾਂ ਉਦੋਂ ਖਾਲਸੇ ਦੇ ਇਸ ਸਦੀਵੀ ਸੰਗਤ ਦੇ ਨਿਰਾਕਾਰੀ ਰੂਪ ਦਾ ਸੱਚ ਹੀ ਦ੍ਰਿੜ੍ਹ ਕਰਵਾਇਆ ਸੀ।

ਖ਼ਾਲਸਾ ਗੁਰੂ-ਲਿਵ ਉੱਤੇ ਪਹੁੰਚ ਕੇ ਗੁਰੂ ਹੈ। ਦਸਮ ਪਾਤਸ਼ਾਹ ਪਿੱਛੋਂ ਗੁਰੂ-ਲਿਵ ਅਤੇ ਗੁਰੂ ਗ੍ਰੰਥ ਸਾਹਿਬ ਇੱਕ ਹਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚ ਸਰੀਰਕ ਰੂਪ ਵਿਚ ਹਾਜ਼ਰ ਸਨ, ਉਦੋਂ ਉਹਨਾਂ ਖ਼ਾਲਸਾ ਜੀ ਨੂੰ ਗੁਰੂ ਪਰਵਾਨ ਕਰ ਲਿਆ ਸੀ। ਉਸ ਵੇਲੇ ਖ਼ਾਲਸਾ ਸਰੀਰਕ ਰੂਪ ਵਿਚ ਨਿਰਾਕਾਰ ਸਦੀਵੀ ਸੰਗਤ ਦਾ ਪ੍ਰਤਿਨਿੱਧ ਸੀ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਪਿੱਛੋਂ ਖ਼ਾਲਸਾ ਜੀ ਦਾ ਗੁਰੂ-ਰੂਪ ਨਿਰਾਕਾਰ ਸਦੀਵੀ ਸੰਗਤ ਦੇ ਨੇੜੇ ਚਿਤਵਣ ਲਈ ਸਾਡੇ ਕੋਲ ਕੋਈ ਦ੍ਰਿਸ਼ਟਮਾਨ ਮਿਆਰ ਨਹੀ ਹਨ। ਹੁਣ ਤਾਂ ਸਿਰਫ਼ ਕਿਸੇ ਮਹਾਨ ਸ਼ਹਾਦਤ ਦੇ ਇਲਾਹੀ ਜ਼ੋਰ ਰਾਹੀਂ ਹੀ ਖ਼ਾਲਸਾ ਜੀ ਨੂੰ ਕਿਸੇ ਖਾਸ ਸਮੇਂ ਦੀ ਦੇਹਧਾਰੀ ਖ਼ਾਲਸਾ—ਸੰਗਤ ਨੂੰ ਗੁਰੂ ਕਹਿਣ ਦਾ ਹੱਕ ਮਿਲ ਸਕਦਾ ਹੈ। (ਮਹਾਨ ਸ਼ਹਾਦਤ ਦੇ ਅਰਥਾਂ ਦੀ ਵਿਸ਼ਾਲਤਾ ਅਤੇ ਉਸਦੇ ਸੁਹਜ ਦੀ ਬਹੁ-ਪਾਸਾਰੀ ਸ਼ਿੱਦਤ ਹੀ ਉਸਦਾ ਦੈਵੀ ਚਰਿੱਤਰ ਸਥਾਪਿਤ ਕਰਦੀਆ ਹਨ।)

ਹਰ ਸਮੇਂ ਵਿਚ ਖ਼ਾਲਸਾ ਜੀ ਨੂੰ ਆਪਣੇ ਇਤਿਹਾਸਕ ਗੁਰਮਤੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਕਰਨੇ ਚਾਹੀਦੇ ਹਨ, ਕਿਉਂਕਿ ਉਹ ਉਸ ਹਾਲਤ ਵਿੱਚ ਆਪਣੇ ਗੁਰੂ-ਰੂਪ ਦੇ ਸਭ ਤੋਂ ਨੇੜੇ ਹੁੰਦਾ ਹੈ। ਜੇ ਖ਼ਾਲਸਾ ਜੀ ਦੀ ਮੂਕ ਅਰਦਾਸ ਉਸਨੂੰ ਗੁਰੂ ਗ੍ਰੰਥ ਸਾਹਿਬ ਦੀ ਮਹਾਨ ਲਿਵ ਵਿਚ ਅਭੇਦ ਕਰ ਦੇਵੇ, ਤਾਂ ਗੁਰੂ ਅਤੇ ਉਸ ਵਿਚਕਾਰ ਕੋਈ ਭਿੰਨ-ਭੇਦ ਨਹੀਂ ਰਹਿੰਦਾ। ਜੇ ਖ਼ਾਲਸਾ ਆਪਣੀ ਗੁਰੂ-ਲਿਵ ਦੇ ਵਰਤਮਾਨ, ਲੰਘੇ ਅਤੇ ਆਉਣ ਵਾਲੇ ਮਹਾਨ ਛਿਣਾ ਦੇ ਅਮਰ ਵਿਸਮਾਦ ਵਿੱਚ ਜੀਣ ਵਾਲੀ ਮਹਾ ਸੰਗਤ ਅਨੁਸਾਰ ਆਪਣੇ ਸਾਮੂਹਿਕ ਅਮਲ ਨੂੰ ਸੇਧ ਦੇਵੇ, ਤਾਂ ਉਹ ਆਪਣੇ ਦੈਵੀ ਰੰਗ ਵਾਲੀ ਚੜ੍ਹਤਲ ਵਿੱਚ ਦੁਨੀਆ ਦੇ ਰਾਜਸੀ, ਸਭਿਆਚਾਰਕ, ਕਲਾਮਈ ਅਤੇ ਆਤਮਕ ਖੇਤਰਾ ਵਿਚ ਮਹਾਨ ਜਿੱਤਾਂ ਪ੍ਰਾਪਤ ਕਰ ਸਕਦਾ ਹੈ।

(ਗ) ਜੰਗ ਅਤੇ ਸ਼ਹਾਦਤ ਖ਼ਾਲਸਾ ਜੀ ਦੀ ਰੂਹਾਨੀ ਬਣਤਰ ਦਾ ਅਨਿੱਖੜ ਅੰਗ ਹਨ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆ ਜੰਗਾ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਕ ਰਮਜ਼ ਤੋਂ ਬਾਹਰ ਨਹੀਂ ਹਨ। ਇਹਨਾ ਅੰਦਰ ਕਿਸੇ ਉੱਚੇ ਕਾਵਿ-ਆਵੇਸ਼ ਵਰਗਾ ਕੁਦਰਤੀਪਣ ਅਤੇ ਸਹਿਜ ਹੈ। ਜੰਗ ਅਤੇ ਅਮਨ ਦੋਵੇਂ ਹੀ ਗੁਰੂ ਸਾਹਿਬਾਨ ਦੇ ਮਹਾਨ ਆਦਰਸ਼ ਦੇ ਅਧੀਨ ਹਨ; ਵਕਤ ਦੇ ਚਿਤਰਪੱਟ ਉੱਤੇ ਸਮੁੰਦਰ ਦੀਆਂ ਲਹਿਰਾਂ ਵਾਂਗ ਫੈਲਦੇ ਹਨ, ਤੇ ਫਿਰ ਇੱਕ ਹੋ ਜਾਂਦੇ ਹਨ। ਕਿਤੇ ਵੀ ਸ੍ਵੈ-ਵਿਰੋਧ ਨਹੀਂ।

ਖ਼ਾਲਸੇ ਨੇ ਜੰਗ ਅਤੇ ਅਮਨ ਨੂੰ ਇਖ਼ਲਾਕ ਦੇ ਵੱਡੇ ਨਸ਼ੇ ਵਿੱਚ ਅਭੇਦ ਕੀਤਾ ਹੋਇਆ ਹੈ। ਉਸਦੀ ਗੁਰੂ-ਲਿਵ (ਉੱਚੀ ਸੁਰਤਿ ਤੇ ਪ੍ਰਤਿਭਾ) ਜਿੰਦਗੀ ਵਿੱਚ ਆਪਣੀ

ਆਦਰਸ਼ਕ ਖ਼ੂਬਸੂਰਤੀ ਦੇ ਇਖ਼ਲਾਕੀ ਨਕਸ਼ ਉਤਾਰ ਰਹੀ ਹੈ—ਭਾਵੇਂ ਅਮਨ ਵਿਚ ਉਤਾਰ ਲਵੇ, ਭਾਵੇਂ ਜੰਗ ਰਾਹੀਂ ਉਤਾਰ ਲਵੇ। ਉਸਦੀ ਗੁਰੂ-ਲਿਵ ਦੀ ਇਖ਼ਲਾਕੀ ਰਮਜ਼ ਨੇ ਵਕਤ ਦੀਆਂ ਮੰਗਾਂ ਅਨੁਸਾਰ ਇਹ ਫੈਸਲਾ ਦੇਣਾ ਹੈ ਕਿ ਉਸ ਦੇ ਅਮਲ ਦਾ ਸਹੀ ਸੁਰਤਾਲ ਕਿਹੜਾ ਹੈ। ਆਰਨਲਡ ਟਾਇਨਬੀ ਦਾ ਇਹ ਖਿਆਲ ਕਿ ਖ਼ਾਲਸੇ ਦਾ "ਖੁੱਲਮ ਖੁਲ੍ਹਾ ਸੈਨਾਵਾਦ" ("The flagrant militancy") ਜਾਂ ਜੰਗੀ ਰੂਪ ਵਿਚ ਆਉਣਾ ਉਸਦੀ ਰੂਹਾਨੀ ਤਰੱਕੀ ਅਤੇ ਸੰਪੂਰਨਤਾ ਲਈ ਪਹਿਲਾਂ ਰੁਕਾਵਟ ਅਤੇ ਫੇਰ ਤਬਾਹੀ ('Bane') ਬਣਿਆ[3], ਖ਼ਾਲਸੇ ਦੀ ਰੂਹਾਨੀ ਬਣਤਰ ਜਾਂ ਉਸਦੇ ਇਖਲਾਕ ਦੀਆਂ ਰੂਹਾਨੀ ਲੋੜਾਂ ਪ੍ਰਤੀ ਅਣਜਾਣਤਾ ਵਿਖਾਉਣੀ ਹੈ। ਉਹਨਾਂ ਨੇ ਇਸ ਕਿਸਮ ਦੇ ਖਿਆਲ ਵਾਰ ਵਾਰ ਪ੍ਰਗਟਾਏ ਹਨ, ਉਦਾਹਾਰਣ ਵਜੋਂ ਉਹਨਾਂ ਨੇ ਕਥਨ ਕੀਤਾ ਹੈ :

> "ਤੇ ਮੁੜ ਸਿੱਖ ਧਰਮ ਹਿੰਦੂ ਧਰਮ ਦੇ ਇਸਲਾਮ ਨਾਲ ਸਮਝੋਤੇ (concordance) ਵਿੱਚੋਂ ਪੈਦਾ ਹੋਇਆ ਅਤੇ ਇਹ ਇਸ ਧਰਮ-ਸਿਖਰ ਤੋਂ ਸਿਆਸੀ ਟੋਏ (trough) ਵਿੱਚ ਡਿੱਗ ਪਿਆ ਕਿਉਂਕਿ ਸਿੱਖ ਗੁਰੂਆਂ (ਗੁਰੂ) ਹਰਿਗੋਬਿੰਦ (ਜੀ) ਅਤੇ ਗੁਰੂ ਗੋਬਿੰਦ ਸਿੰਘ (ਜੀ) ਅਤੇ ਉਹਨਾਂ ਦਾ ਸੰਭਾਵਿਤ (eventual) ਸਿਆਸੀ ਜਾਨਸ਼ੀਨ ਸਿੱਖ-ਯੁਧਾਂ ਦਾ ਸਰਦਾਰ ਰਣਜੀਤ ਸਿੰਘ ਪੈਖ਼ਬੰਦ ਮੁਹੰਮਦ (ਸਾਹਿਬ) ਵਾਂਗ ਤਾਕਤ ਵਰਤਣ ਦੀ ਲਾਲਸਾ ਤੋਂ ਨਾਂਹ ਬੱਚ ਸਕੇ"।[4]

ਮਹਾਨ ਇਤਿਹਾਸਕਾਰ ਇਸ ਰਾਜ਼ ਤੋਂ ਨਾਵਾਕਿਫ਼ ਹੈ ਕਿ ਭਾਵੇਂ "ਖੁੱਲਮ ਖੁੱਲ੍ਹੇ ਸੈਨਾਵਾਦ" ਦਾ ਰੂਪ ਦੁਨਿਆਵੀ ਹੀ ਹੁੰਦਾ ਹੈ, ਪਰ ਖ਼ਾਲਸੇ ਦਾ ਅਮਲ ਆਪਣੀ ਸਾਮੂਹਿਕ ਇਤਿਹਾਸਕ ਗਤੀ ਅਤੇ ਸਰਬਪੱਖੀ ਗੁਰੂ-ਲਿਵ ਦੀ ਰਮਜ਼ ਵਿੱਚੋਂ ਹੀ ਜੰਗ ਦੀ ਸ਼ਕਲ ਪਕੜਦਾ ਹੈ। ਗੁਰੂ ਸਾਹਿਬਾਨ ਅਤੇ ਉਹਨਾਂ ਤੋਂ ਬਾਅਦ ਦੀਆਂ ਜੰਗਾਂ ਮੁਗ਼ਲ ਹਕੂਮਤ ਵਲ "ਹਿੰਦੂਆਂ ਦੇ ਸੈਨਿਕ ਪ੍ਰਤਿਕਰਮ" (Militant Hindu Reaction) ਦਾ ਨਤੀਜਾ ਨਹੀਂ ਆਖੀਆਂ ਜਾ ਸਕਦੀਆਂ,ਬਲਕਿ ਇਹ ਤਾਂ ਖ਼ਾਲਸੇ ਦੀ ਅਧਿਆਤਮਕ ਚੜ੍ਹਤਲ ਵਿੱਚੋਂ ਉਤਪੰਨ ਹੋਈਆਂ ਸਨ। ਸਿੱਖ-ਜੰਗਾਂ ਦੁਨਿਆਵੀ ਤ੍ਰਿਸ਼ਨਾ ਨਹੀਂ ਸਨ, ਬਲਕਿ ਇਹਨਾਂ ਬਿਨਾਂ ਤਾਂ ਉਸਦੀ ਸਦੀਵੀ ਸੰਗਤ, ਜਿਸਦੇ ਸੰਕਲਪ ਨੂੰ ਛੱਡਕੇ ਉਸਦੇ ਇਤਿਹਾਸ ਵਿੱਚ ਹਰਕਤ ਹੀ ਪੈਦਾ ਨਹੀਂ ਹੋ ਸਕਦੀ, ਦਾ ਆਤਮਕ ਵਿਕਾਸ ਨਾਮੁਕੰਮਲ ਰਹੇਗਾ। ਜੰਗ ਖ਼ਾਲਸਾ-ਆਪੇ ਦੇ ਸਿਰਜਣਾਤਮਕ ਪਹਿਲੂ ਨਾਲ ਤੁਅੱਲਕ ਰਖਦੀ ਹੈ। ਇਸ ਦਾ ਪਾਸਾਰ ਬਹੁਤ ਵੱਡਾ ਹੈ। ਅਮਨ ਤੋਂ ਜੰਗ ਤਕ ਰੂਹਾਨੀ ਜਲਾਲ ਦੇ ਅਨੇਕਾਂ ਦ੍ਰਿਸ਼ ਨਿਰਵਿਘਨ ਚੱਲ ਰਹੇ ਹਨ। ਖ਼ਾਲਸਾ ਜੀ ਦੀ ਅਧਿਆਤਮਕ ਬਿਰਤੀ ਅੰਦਰ ਸੂਰਜ ਦੇ ਬਦਲਦੇ ਪ੍ਰਛਾਵਿਆਂ ਵਰਗੀ ਚੁੱਪ ਵਿੱਚ ਜੰਗ ਅਤੇ ਅਮਨ ਇਕ ਦੂਜੇ ਅੰਦਰ ਲਗਾਤਾਰ ਤਬਦੀਲ ਹੋ ਰਹੇ ਹਨ। ਖ਼ਾਲਸਾ-ਚੇਤਨਾ ਦੀ ਮਹਾਨ ਚੁੱਪ ਨਾਲ ਜੰਗ ਦਾ ਨਿਯਮ ਅਦ੍ਰਿਸ਼ਟ ਤੌਰ ਉੱਤੇ ਓਤ-ਪੋਤ ਹੈ। ਖ਼ਾਲਸਾ ਜੀ ਦੀ ਅਧਿਆਤਮਕ ਬਣਤਰ ਕੁੱਝ ਇਸ ਤਰ੍ਹਾਂ ਦੀ ਹੈ ਕਿ ਜੰਗ ਬਿਨਾਂ ਉਹ ਨਾਂਹ ਜ਼ਿੰਦਗੀ ਦਾ ਮੁਕੰਮਲ ਅਨੁਭਵ ਕਰ ਸਕਦਾ ਹੈ ਅਤੇ ਨਾਂਹ ਉਸ ਵਿੱਚ ਪੂਰੀ ਤਰ੍ਹਾਂ ਸ਼ਾਮਿਲ ਹੋ ਸਕਦਾ ਹੈ। ਜੇ ਜੰਗ ਨੂੰ ਖ਼ਾਲਸਾ-ਅਨੁਭਵ ਵਿਚੋਂ ਕੱਢ ਦੇਈਏ, ਤਾਂ ਉਸਦੀ ਇਖਲਾਕੀ ਪਾਕੀਜ਼ਗੀ ਦੀ ਤੀਬਰਤਾ ਇਕਦਮ ਘਟ ਜਾਵੇਗੀ। ਉਹ ਆਪਣੇ ਆਤਮਕ ਸੋਮਿਆਂ ਨਾਲੋਂ ਟੁੱਟ ਜਾਵੇਗਾ ਅਤੇ ਉਸਦੇ ਕਲਾਮਈ ਚਾਅ ਨੂੰ ਲੋੜੀਂਦਾ ਸੁਹਜ ਨਹੀਂ ਮਿਲ ਸਕੇਗਾ। ਏਥੋਂ ਤਕ ਕਿ ਉਸਦੀ ਅਹਿੰਸਾ ਦੀ ਪ੍ਰਤੀਤੀ ਵੀ ਕਮਜ਼ੋਰ ਪੈ ਜਾਵੇਗੀ। ਉਸਦੇ ਰਹਿਮ ਅਤੇ ਮੁਹੱਬਤ ਦੇ ਜਜ਼ਬਿਆਂ ਦਾ ਸੋਜ਼ ਆਪਣੀ ਚਮਕ ਗੁਆ ਬੈਠੇਗਾ। ਉਸਦੇ



ਰੂਹਾਨੀ ਤੌਰ ਉੱਤੇ ਜਿਉਂਦੇ ਰਹਿਣ ਲਈ ਜੰਗ ਦਾ ਅਨੁਭਵ ਬਹੁਤ ਜ਼ਰੂਰੀ ਹੈ।

ਖ਼ਾਲਸੇ ਦੇ ਰੂਹਾਨੀ ਕੀਮਤਾਂ ਨੂੰ ਪਹਿਲ ਦੇਣ ਦੇ ਅਮਲ ਦੀ ਸਿਖਰ ਸ਼ਹਾਦਤ ਉੱਤੇ ਪਹੁੰਚ ਕੇ ਹੁੰਦੀ ਹੈ। ਸ਼ਹਾਦਤ ਜ਼ਿੰਦਗੀ ਦੇ ਕੁੱਲ ਡਰਾਂ, ਲਾਲਚਾਂ, ਸਰੀਰ ਦੀਆਂ ਅਸ਼ਲੀਲ ਭਾਵਨਾਵਾਂ ਵੀਭਤਸ ਦੁਨਿਆਵੀ ਉਲਾਰਾਂ ਦੇ ਕਤੱਈ ਤਿਆਗ ਦਾ ਨਾਂ ਹੈ। ਖ਼ਾਲਸਾ-ਚੇਤਨਾ ਸ਼ਹਾਦਤ ਦੇ ਅਮਨ ਦੌਰਾਨ ਹੀ ਵੱਧ ਤੋਂ ਵੱਧ ਰੌਸ਼ਨ ਅਤੇ ਵੱਧ ਤੋਂ ਵੱਧ ਖ਼ਾਲਸ ਰਹਿੰਦੀ ਹੈ। ਜਿੰਨਾ ਇਹ ਜੰਗ ਦਾ ਹਿੱਸਾ ਹੈ, ਓਨਾ ਹੀ ਅਮਨ ਦਾ ਹਿੱਸਾ ਹੈ। ਤੇਗਾਂ ਦੇ ਗ਼ਜ਼ਬ ਵਿੱਚ ਅਤੇ ਅਹਿੰਸਾ ਦੀ ਸ਼ਾਂਤ ਚੁੱਪ ਵਿੱਚ ਖ਼ਾਲਸਾ-ਸ਼ਹਾਦਤ ਗੁਰਬਾਣੀ ਦੀ ਸਦਾ ਜਾਗਦੀ ਗੁਰੂ-ਲਿਵ ਵਿਚੋਂ ਜਨਮ ਲੈਂਦੀ ਹੈ। ਇਸਦੇ ਦੋਵੇਂ ਰੂਪ ਰੂਹ, ਅਕਲ ਅਤੇ ਇਖ਼ਲਾਕ ਨੂੰ ਇਕੋ ਤਰ੍ਹਾਂ ਦੀ ਰੂਹਾਨੀ ਖ਼ੁਰਾਕ ਦਿੰਦੇ ਹਨ। ਖ਼ਾਲਸਾ-ਸ਼ਹਾਦਤ ਦੇ ਜੰਗ-ਰੂਪ ਅਤੇ ਸ਼ਾਂਤੀ-ਰੂਪ ਵਿਚ ਇਕ ਸੁਰਤਾਲਮਈ ਨਿਰੰਤਰਤਾ ਹੈ, ਜਿਹੜੀ ਕਿ ਸਿੱਖ ਧਰਮ ਦੀ ਅੰਤ੍ਰੀਵ ਇਕਾਗਰਤਾ ਬਿਨਾਂ ਉਤਪੰਨ ਨਹੀਂ ਸੀ ਹੋ ਸਕਦੀ। ਆਰਨਲਡ ਟਾਇਨਬੀ ਦਾ ਇਹ ਖਿਆਲ ਬੇ-ਬੁਨਿਆਦ ਹੈ ਕਿ ਮੁਗ਼ਲ ਹਕੂਮਤ ਨਾਲ ਗੁਰੂ-ਜੰਗਾਂ ਪਿਛੋਂ ਕੋਈ ਦੁਨਿਆਵੀ ਬਿਰਤੀ ਕੰਮ ਕਰ ਰਹੀ ਸੀ। ਉਹ ਇਹ ਨਹੀਂ ਜਾਣਦੇ ਕਿ ਜੰਗ ਅਤੇ ਅਮਨ ਦੇ ਸੁਮਿਲਵੇ ਹੁਸਨ ਵਿਚ ਖ਼ਾਲਸਾ-ਅਮਨ ਦੀ ਰੂਹਾਨੀ ਤਸਵੀਰ ਬਣਦੀ ਹੈ। ਸਿੱਖ-ਆਦਰਸ਼ ਇਤਿਹਾਸ ਬਣਾਉਂਦਾ ਹੈ, ਇਤਿਹਾਸ ਸਿੱਖ-ਆਦਰਸ਼ ਨਹੀਂ ਬਣਾਉਂਦਾ। ਖ਼ਾਲਸਾ ਜੀ ਦੇ ਰੂਹਾਨੀ ਆਦਰਸ਼ ਅਤੇ ਜੰਗ ਦੇ ਆਪਸੀ ਤਾਲ-ਮੇਲ ਦਾ ਚੰਗਾ ਅਨੁਭਵ ਨਾਂਹ ਹੋਣ ਕਾਰਨ ਹੀ ਆਰਨਲਡ ਟਾਇਨਬੀ ਖ਼ਾਲਸਾ ਜੀ ਅਤੇ ਉਸਦੇ ਆਦਰਸ਼ ਨੂੰ ਲੈਨਿਨ ਦੀ ਕਮਿਊਨਿਸਟ ਪਾਰਟੀ ਦੇ ਪੂਰਬ-ਰੂਪ (precedent) ਦੇ ਤੌਰ ਤੇ ਵੇਖਦੇ ਹਨ।[5]

ਸੋ ਖ਼ਾਲਸਾ ਜੀ ਨੇ ਰੂਹਾਨੀ ਕੀਮਤਾਂ ਨੂੰ ਪਹਿਲ ਦੇ ਕੇ ਜੰਗ ਦੇ ਆਦਰਸ਼ ਨੂੰ ਪਾਲਣਾ ਹੈ ਅਤੇ ਜੇ ਲੋੜ ਪਵੇ ਤਾਂ ਆਪਣੀ ਆਤਮਕ ਆਭਾ ਦਾ ਸ਼ਹਾਦਤ ਰਾਹੀਂ ਸਬੂਤ ਦੇਣਾ ਹੈ।

(ਘ) ਸ਼ਾਦੀ ਤੋਂ ਪਹਿਲਾਂ ਬਾਲਗ ਹੋਣ ਤਕ ਖ਼ਾਲਸੇ ਦੇ ਬੱਚੇ ਅਤੇ ਬੱਚੀਆਂ ਨੂੰ ਅੰਮ੍ਰਿਤ ਛੱਕ ਲੈਣਾ ਚਾਹੀਦਾ ਹੈ। ਅੰਮ੍ਰਿਤ ਛੱਕਣ ਪਿੱਛੋਂ ਪੰਜ ਕੱਕੇ ਜ਼ਰੂਰੀ ਤੌਰ ਉੱਤੇ ਧਾਰਣ ਕੀਤੇ ਜਾਣ। ਕੇਸ, ਜਿਹਨਾਂ ਵਿਚ ਕਿ ਸਰੀਰ ਦਾ ਹਰ ਰੋਮ ਹੈ ਸ਼ਾਮਿਲ ਹੈ, ਖ਼ਾਲਸੇ ਦੇ ਬੱਚੇ ਅਤੇ ਬੱਚੀਆਂ ਨਾਲ ਜੰਮਣ ਤੋਂ ਲੈ ਕੇ ਉਮਰ ਦੇ ਆਖ਼ਰੀ ਸੁਆਸਾਂ ਤਕ ਰਹਿਣੇ ਲਾਜ਼ਮੀ ਹਨ। ਇਹਨਾਂ ਦੀ ਕਿਸੇ ਹਾਲਤ ਵਿਚ ਵੀ ਬੇਅਦਬੀ ਕਰਨੀ ਭਾਰੀ ਗੁਨਾਹ ਹੈ। ਸਿੱਖ ਖਿਡਾਰੀਆਂ ਜਿਵੇਂ ਕਿ ਭਲਵਾਨਾਂ ਆਦਿ ਨੂੰ ਕੇਸਾਂ ਅਤੇ ਸਰੀਰ ਦੇ ਰੋਮਾਂ ਨੂੰ ਨਹੀਂ ਕੱਟਣਾ ਚਾਹੀਦਾ। ਬੱਚਿਆਂ ਨੂੰ ਕੇਸ ਕੱਟਣ ਦੀ ਛੋਟ ਦੇਣੀ ਜਾਂ ਪ੍ਰੇਰਣਾ ਦੇਣੀ ਖ਼ੁਦ ਕੇਸ ਕੱਟਣ ਦੇ ਬਰਾਬਰ ਹੈ। ਅੰਮ੍ਰਿਤ ਛਕਣ ਤੋਂ ਪਹਿਲਾਂ ਜੇ ਕੰਘਾ ਅਤੇ ਕੜਾ ਲੋੜ ਅਨੁਸਾਰ ਧਾਰਨ ਕਰ ਲਏ ਜਾਣ, ਘੱਟੋ ਘੱਟ ਇਹ ਇਕ ਪਵਿੱਤਰ ਆਦਤ ਮੰਨੀ ਜਾਵੇਗੀ। ਅੰਮ੍ਰਿਤ ਛਕਣ ਪਿੱਛੋਂ ਗਾਤਰੇ ਵਾਲੀ ਕਿਰਪਾਨ ਅਤੇ ਕਛਹਿਰੇ ਨੂੰ ਕੰਘਾ, ਕੇਸ ਅਤੇ ਕੜੇ ਵਿਚ ਸ਼ਾਮਿਲ ਕਰ ਲਿਆ ਜਾਵੇ।

ਅੰਮ੍ਰਿਤ ਛਕਣ ਪਿੱਛੋਂ ਖ਼ਾਲਸੇ ਦੇ ਬੱਚੇ ਬੱਚੀਆਂ ਲਈ ਗੁਰਬਾਣੀ ਦਾ ਰੋਜ਼ਾਨਾ ਪਾਠ ਲਾਜ਼ਮੀ ਹੋ ਜਾਂਦਾ ਹੈ। ਖ਼ਾਲਸੇ ਦੇ ਵੱਡੇ ਵਡੇਰੇ ਸਵੇਰ ਵੇਲੇ ਜਪੁਜੀ ਸਾਹਿਬ, ਜਾਪ ਸਾਹਿਬ। ਸਵਯੇ ਅੰਮ੍ਰਿਤ ਦੇ, ਸੁਖਮਨੀ ਸਾਹਿਬ ਅਤੇ ਅਨੰਦ ਸਾਹਿਬ ਦਾ ਪਾਠ ਕਰਿਆ ਕਰਦੇ ਸਨ। ਮਨ ਦੀ ਨਿਰਮਲ ਤਰੰਗ ਅਨੁਸਾਰ ਇਹਨਾਂ ਵਿਚੋਂ ਖ਼ਾਲਸਾ ਅੰਮ੍ਰਿਤ ਵੇਲੇ ਇਕ ਜਾਂ ਬਹੁਤੀਆਂ ਬਾਣੀਆਂ ਦਾ ਪਾਠ ਕਰ ਸਕਦਾ ਹੈ। ਉਂਜ ਸਿਮਰਨ ਦੇ ਮਧੁਰ ਰੰਗ ਅਨੁਸਾਰ

ਉਹ ਸਵੇਰੇ-ਸ਼ਾਮ ਪਾਠ ਲਈ ਕਿਸੇ ਵੀ ਗੁਰਬਾਣੀ ਦੀ ਚੋਣ ਕਰ ਸਕਦਾ ਹੈ। ਸ਼ਾਮ ਵੇਲੇ ਦੇ ਸਿਮਰਣ ਲਈ ਰਹਿਰਾਸ ਸਾਹਿਬ ਦੇ ਸ਼ਲੋਕਾਂ ਦੀ ਗਿਣਤੀ ਵਿਚ ਖ਼ਾਲਸੇ ਨੂੰ ਵਾਧ-ਘਾਟ ਕਰਨ ਦਾ ਅਧਿਕਾਰ ਹੈ।

ਜਿਹੜੇ ਭੈੜੇ ਕੰਮਾਂ ਦੀ ਸਮੁੱਚੇ ਖ਼ਾਲਸੇ ਨੂੰ ਮਨਾਹੀ ਕੀਤੀ ਗਈ ਹੈ, ਅੰਮ੍ਰਿਤਧਾਰੀ ਖ਼ਾਲਸੇ ਲਈ ਉਹ ਖ਼ਾਸ ਤੌਰ ਉੱਤੇ ਵਿਵਰਜਤ ਹਨ। ਜਿਹੜੇ ਸ਼ੁਭ ਕਰਮ ਸਮੁੱਚੇ ਖ਼ਾਲਸੇ ਲਈ ਪਰਵਾਨ ਕੀਤੇ ਗਏ ਹਨ, ਉਹ ਅੰਮ੍ਰਿਤ ਧਾਰੀ ਖ਼ਾਲਸੇ ਉੱਤੇ ਖ਼ਾਸ ਤੌਰ ਉੱਤੇ ਲਾਗੂ ਹੁੰਦੇ ਹਨ। ਇਹਨਾਂ ਸਭਨਾਂ ਦੀ ਸੰਖਿਪਤ ਸੂਚੀ (ੜ) ਭਾਗ ਵਿੱਚ ਦੇਵਾਂਗੇ।

ਪੰਜ ਪਵਿੱਤਰ ਕੱਕਿਆਂ ਨੂੰ ਖ਼ਾਲਸਾ ਇਕ ਕੁਦਰਤੀ ਸਹਿਜ ਵਿੱਚ ਪਹਿਨੇਗਾ। ਇਹ ਉਸਦੇ ਸਰੀਰ ਲਈ ਬੋਝਲ ਰਸਮ ਬਣਕੇ ਨਹੀਂ ਰਹਿਣਗੇ, ਬਲਕਿ ਸਰੀਰ ਨਾਲੋਂ ਜ਼ਿਆਦਾ ਉਸਦੀ ਰੂਹ ਅਤੇ ਅੰਤ੍ਰੀਵ ਸੁਹਜ ਵਿਚ ਟਿਕਣਗੇ। ਅੰਮ੍ਰਿਤ ਅਤੇ ਉਸਦੇ ਪੰਜ ਪਵਿੱਤਰ ਨਿਸ਼ਾਨਾਂ ਨੂੰ ਖ਼ਾਲਸਾ ਸੰਸਾਰੀ ਲਾਭ-ਹਾਣ ਦੀ ਬਿਰਤੀ ਅਤੇ ਬੌਧਿਕ ਵਿਸ਼ਲੇਸ਼ਣ ਅਨੁਸਾਰ ਨਹੀਂ ਪਹਿਨੇਗਾ, ਬਲਕਿ ਸਿੱਖ ਕੌਮ ਦੇ ਸਮੁੱਚੇ ਅਨੁਭਵ ਵਿੱਚ ਰੱਖਕੇ ਇਹਨਾਂ ਦੀ ਪਾਲਣਾ ਕਰੇਗਾ।

ਖ਼ਾਲਸਾ ਅੰਮ੍ਰਿਤ ਦੀ ਦਾਰਸ਼ਨਿਕ ਵਿਆਖਿਆ ਵਿੱਚ ਨਹੀਂ ਉਲਝੇਗਾ ਅਤੇ ਨਾਂਹ ਇਸਦੇ ਕੱਕਿਆਂ ਦੀ ਪ੍ਰਮਾਣਿਕਤਾ ਦਰਸਾਉਣ ਲਈ ਇਤਿਹਾਸਕ, ਮਿਥਿਹਾਸਕ ਜਾਂ ਕੋਈ ਹੋਰ ਦੁਨਿਆਵੀ ਕਾਰਨ ਢੂੰਡੇਗਾ ਕਿਉਂਕਿ ਇਕ ਕਿਸਮ ਦੀਆਂ ਦਲੀਲਾਂ ਅੰਮ੍ਰਿਤ ਦੇ ਅਨੁਭਵੀ ਸੱਚ ਉੱਤੇ ਪੂਰੀਆਂ ਨਹੀਂ ਉਤਰਦੀਆਂ। ਅੰਮ੍ਰਿਤ ਅਤੇ ਉਸਦੇ ਪਵਿੱਤਰ ਪੰਜ ਨਿਸ਼ਾਨ ਖ਼ਾਲਸਾ ਦੇ ਦੈਵੀ ਸੁਹਜ ਦਾ ਅਨਿੱਖੜ ਹਿੱਸਾ ਹਨ। ਇਹਨਾਂ ਦੇ ਪਿਛੋਕੜ ਵਿੱਚ ੧੬੯੯ ਈਸਵੀ ਦੇ ਵਿਸਾਖੀ ਤਕ ਦੇ ਗੁਰੂ-ਇਤਿਹਾਸ ਦਾ ਅਨੁਭਵ ਹੈ। ਇਹ ਗੁਰੂ ਨਾਨਕ-ਅਮਲ ਦੇ ਦਸਮ ਪਾਤਸ਼ਾਹ ਦੀ ਮੁਹੱਬਤ ਭਰੀ ਹਜ਼ੂਰੀ ਵਿੱਚ ਹੋਏ ਆਖਰੀ ਚਮਤਕਾਰੀ ਫੈਸਲੇ ਦੀ ਯਾਦਗਾਰ ਹਨ। ਇਹਨਾਂ ਦਾ ਸੰਬੰਧ ਗੁਰੂ-ਲਿਵ ਨਾਲ ਹੈ। ਇਸ ਕਾਰਨ ਇਹ ਅਨੁਭਵੀ ਸੱਚ ਨਾਲ ਜੁੜੇ ਹੋਏ ਹਨ। ਸੋ ਸਾਮੂਹਿਕ ਖ਼ਾਲਸਾ-ਚੇਤਨਾ ਦੇ ਦੈਵੀ ਸੋਮਿਆਂ ਵਿੱਚੋਂ ਹੀ ਇਹਨਾਂ ਦੇ 'ਹੋਣ' ਦੀ ਦਲੀਲ ਨੂੰ ਢੂੰਡਿਆ ਜਾ ਸਕਦਾ ਹੈ; ਉਸ ਅਨੁਸਾਰ ਹੀ ਇਹ ਸੁਤੰਤਰ ਅਤੇ ਸੰਪੂਰਨ ਹਨ। ਇਹਨਾਂ ਦੇ ਸੱਚ ਦੀ ਪ੍ਰਮਾਣਿਕਤਾ ਨੂੰ ਇਤਿਹਾਸ, ਚਿੰਤਨ ਅਤੇ ਪੌਰਾਣ ਦੇ ਪ੍ਰਚੱਲਤ ਮਿਆਰਾਂ ਅਨੁਸਾਰ ਦ੍ਰਿੜ੍ਹ ਕਰਵਾਉਣ ਦਾ ਮਤਲਬ ਇਹਨਾਂ ਨੂੰ ਤੰਗ ਸਾਂਚਿਆਂ ਵਿੱਚ ਬੰਦ ਕਰਨਾ ਹੈ।[6]

(ਙ) ਗੁਰੂ-ਇਤਿਹਾਸ, ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਅਤੇ ਚੋਣਵੀਆਂ ਪਰੰਪਰਾਵਾਂ, ਪ੍ਰੇਮ-ਸੁਮਾਰਗ, ਰਹਿਤ-ਨਾਮਿਆਂ ਅਤੇ ਅਠਾਰਵੀਂ ਸਦੀ ਦੀਆਂ ਕੱਚੀਆਂ-ਪੱਕੀਆਂ ਕਾਵਿ ਲਿਖਤਾਂ ਨੂੰ ਬੜੀ ਇਹਤਿਆਤ ਨਾਲ ਵਰਤਦਿਆਂ ਹੋਇਆਂ ਹੇਠਾਂ ਸਿੱਖ-ਆਦਰਸ਼ ਦੇ ਕੁਝ ਹੋਰ ਸੰਕੇਤ ਪੇਸ਼ ਕੀਤੇ ਜਾਂਦੇ ਹਨ। ਸਿੱਖ-ਆਦਰਸ਼ ਦੇ ਇਹਨਾਂ ਨੂੰ ਉਪਰੋਕਤ ਵਿਚਾਰਾਂ ਦੀ ਪਰਧਾਨ ਸੁਰ ਵਿੱਚ ਰੱਖ ਕੇ ਹੀ ਅਨੁਭਵ ਕਰਨਾ ਚਾਹੀਦਾ ਹੈ।

(1) ਸਭ ਮਜ਼੍ਹਬ ਇਨਸਾਨੀਅਤ ਦੀਆਂ ਉੱਚੀਆਂ ਖੂਬੀਆਂ ਦਾ ਪਰਚਾਰ ਕਰਦੇ ਹਨ। ਖ਼ਾਲਸੇ ਨੂੰ ਵੀ ਈਮਾਨਦਾਰੀ, ਕੁਰਬਾਨੀ, ਰਹਿਮ ਅਤੇ ਸਬਰ-ਸ਼ੁਕਰ ਵਰਗੀਆਂ ਮਹਾਨ ਇਖ਼ਲਾਕੀ ਸਿਫ਼ਤਾਂ ਦਾ ਮਾਲਕ ਹੋਣਾ ਚਾਹੀਦਾ ਹੈ। ਪਰ ਉਹ ਇਕ ਵਿਸ਼ੇਸ਼ ਸਿਫ਼ਤ ਦੀ ਪਾਲਣਾ ਨਿਆਰੇ ਰੂਪ ਵਿੱਚ ਕਰੇਗਾ। ਉਹ ਸਿਫ਼ਤ ਇਹ ਹੈ ਕਿ ਉਹ ਖ਼ੂਨ ਦੇ



ਰਿਸ਼ਤੇ ਨਾਲੋਂ ਰੂਹਾਨੀ ਅਤੇ ਇਖ਼ਲਾਕੀ ਸਿਫ਼ਤਾਂ ਨੂੰ ਹਮੇਸ਼ਾਂ ਹੀ ਪਹਿਲ ਦੇਵੇਗਾ। ਭਾਵੇਂ ਮਾਂ, ਭੈਣ, ਭਰਾ, ਪਿਤਾ, ਪੁੱਤਰ ਅਤੇ ਧੀ ਆਦਿ ਦੇ ਰਿਸ਼ਤਿਆਂ ਵਿੱਚ ਕੁਦਰਤੀ ਮੋਹ ਦੀ ਹੋਂਦ ਜ਼ਿੰਦਗੀ ਦੀ ਖੂਬਸੂਰਤੀ ਦੀ ਇਕ ਤਗੜੀ ਸ਼ਰਤ ਹੈ, ਪਰ ਖ਼ਾਲਸੇ ਦਾ ਤੀਬਰ ਆਦਰਸ਼ਕ ਜਜ਼ਬਾ ਇਹਨਾਂ ਰਿਸ਼ਤਿਆਂ ਦੇ ਮੋਹ ਵਿੱਚ ਖੱਪ ਕੇ ਹੀ ਨਹੀਂ ਰਹਿ ਜਾਵੇਗਾ। ਇਹਨਾਂ ਰਿਸ਼ਤਿਆਂ ਨਾਲ ਉਸਦਾ ਮੋਹ ਓਨਾ ਚਿਰ ਹੀ ਰਹੇਗਾ, ਜਿੰਨਾ ਚਿਰ ਇਹ ਉਸਨੂੰ ਸਮੁੱਚੀ ਜ਼ਿੰਦਗੀ ਦੇ ਪ੍ਰਸੰਗ ਵਿੱਚ ਆਤਮਿਕ ਖ਼ੁਰਾਕ ਦਿੰਦੇ ਹਨ, ਪਰ ਜੇ ਇਹ ਖ਼ੂਨ ਦੇ ਜਾਂ ਨੇੜੇ ਦੇ ਰਿਸ਼ਤੇ (ਜਿਵੇਂ ਪਤਨੀ ਦਾ ਸੰਬੰਧ) ਉਸ ਲਈ ਅਜਿਹੀ ਸਿਫ਼ਤ ਨਾਂਹ ਰਖਦੇ ਹੋਣ, ਤਾਂ ਉਹ ਇਹਨਾਂ ਪ੍ਰਤੀ ਆਪਣੇ ਸਮਾਜਕ ਫ਼ਰਜ਼ ਦੀ ਪਾਲਣਾ ਕਰਨ ਤੋਂ ਸਿਵਾ ਕੋਈ ਹੋਰ ਉਲਾਰੂ ਖਿੱਚ ਨਹੀਂ ਰੱਖੇਗਾ। ਭਾਵੇਂ ਇਹਨਾਂ ਲਈ ਉਸਦਾ ਸਾਧਾਰਣ ਮੋਹ ਫੇਰ ਵੀ ਰਹੇਗਾ ਪਰ ਫ਼ਿਤਰਤ ਦੀ ਇਹ ਕੁਦਰਤੀ ਤਰੰਗ ਜ਼ਿੰਦਗੀ ਦੀਆਂ ਮਹਾਨ ਕੀਮਤਾਂ ਵੱਲ ਉਸਦੀ ਵਫ਼ਾ ਨੂੰ ਨੁਕਸਾਨ ਨਹੀਂ ਪਹੁੰਚਾਵੇਗੀ। ਜੇ ਖ਼ਾਲਸੇ ਦੇ ਅਮਲ ਵਿੱਚ ਇਸ ਪਾਸਿਉਂ ਕੋਈ ਸੰਕਟ ਵਾਪਰਣ ਲੱਗੇ, ਤਾਂ ਉਹ ਅਵੱਸ਼ ਹੀ ਖ਼ੂਨ ਜਾਂ ਨੇੜੇ ਦੇ ਜਜ਼ਬਾਤੀ ਰਿਸ਼ਤੇ ਦਾ ਤਿਆਗ ਕਰਕੇ ਇਸ ਨਾਲੋਂ ਵਧੇਰੇ ਪਾਕ ਕੀਮਤਾਂ ਦਾ ਰਿਸ਼ਤਾ ਅਪਨਾ ਲਵੇਗਾ।

(2) ਖ਼ਾਲਸਾ ਉਹ ਰਾਜਸੀ ਪ੍ਰਸੱਥਿਤੀਆਂ ਨੂੰ ਲਿਆਉਣ ਲਈ ਹਮੇਸ਼ਾਂ ਹੀ ਜੱਦੋਂ ਜਹਿਦ ਕਰੇਗਾ, ਜਿਹੜੀਆਂ ਉਸਦੇ ਧਰਮ ਦੇ ਆਤਮਕ ਸਰੂਪ ਨੂੰ ਸੁਤੰਤਰ, ਸੁਅੱਛ ਅਤੇ ਤਾਜ਼ਾ ਰੱਖ ਸਕਣ। ਜੇ ਬਾਦਸ਼ਾਹਤ ਉਸਦੀ ਹੋਂਦ ਦੇ ਅਨੁਕੂਲ ਹੈ ਤਾਂ ਉਸ ਦੀ ਰੂਹਾਨੀਅਤ ਦੇ ਪਾਵਨ ਚਸ਼ਮੇਂ ਬਾਦਸ਼ਾਹਤ ਨੂੰ ਹਰਾ-ਭਰਾ ਕਰ ਦੇਣਗੇ, ਪਰ ਜੇ ਜਮਹੂਰੀਅਤ ਉਸਨੂੰ ਬਾਂਝ ਕਰਦੀ ਹੈ, ਤਾਂ ਉਸਦਾ ਗ਼ਜ਼ਬ ਜਮਹੂਰੀਅਤ ਨੂੰ ਤੋੜ ਦੇਵੇਗਾ। ਇਨਸਾਫ਼ ਉੱਤੇ ਖਲੋਤਾ ਕੋਈ ਵੀ ਰਾਜਸੀ ਢਾਂਚਾ ਖ਼ਾਲਸੇ ਨੂੰ ਮਨਜ਼ੂਰ ਹੋਵੇਗਾ। ਖ਼ਾਲਸੇ ਦੀ ਰੂਹਾਨੀ ਅਤੇ ਇਖ਼ਲਾਕੀ ਅਮੀਰੀ, ਜਿਸਦਾ ਅਮਲ ਜ਼ਿੰਦਗੀ ਦੇ ਬਾਹਰਮੁਖੀ ਸੁੰਦਰ ਅਨੁਪਾਤ ਵਿਚ ਬਾਖ਼ੂਬੀ ਚੱਲ ਰਿਹਾ ਹੈ, ਉੱਤੇ ਵਾਰ ਕਰਨ ਵਾਲਾ ਕੋਈ ਵੀ ਰਾਜਸੀ ਢਾਂਚਾ ਉਸਦੇ ਵਿਰੋਧ ਨੂੰ ਵੰਗਾਰੇਗਾ। ਖ਼ਾਲਸੇ ਦੀ ਧਾਰਮਕ ਗਤੀ ਰਾਜਸੀ ਨਜ਼ਾਮਾਂ ਨੂੰ ਜਨਮ ਦੇਵੇਗੀ ਅਤੇ ਉਹਨਾਂ ਨੂੰ ਆਪਣੇ ਸੁਰਤਾਲ ਵਿਚ ਰੱਖੇਗੀ, ਪਰ ਕਿਸੇ ਵੀ ਰਾਜਸੀ ਨਜ਼ਾਮ ਨੂੰ ਖ਼ਾਲਸਾ ਆਪਣੀ ਧਾਰਮਕ ਗਤੀ ਉੱਤੇ ਹਾਵੀ ਨਹੀਂ ਹੋਣ ਦੇਵੇਗਾ।

(3) ਕ੍ਰਿਤ ਕਰੋ, ਵੰਡ ਛਕੋ, ਨਾਮ ਜਪੋ ਦੇ ਜੀਵਨ-ਨਜ਼ਾਮ ਵਿੱਚ ਖ਼ਾਲਸਾ ਆਪਣੀ ਕੁੱਲ ਰੂਹਾਨੀਅਤ ਨੂੰ ਸਮੋ ਲਵੇਗਾ, ਪਰ ਕਰਮ ਕਾਂਡ ਦੇ ਸਭ ਖਲੋਤੇ ਰੂਪ ਇਸ ਤੋਂ ਬਾਹਰ ਰਹਿਣਗੇ। ਇਹ ਜੀਵਨ-ਨਜ਼ਾਮ ਖ਼ਾਲਸਾ-ਇਖ਼ਲਾਕ ਦਾ ਦੈਵੀ ਸਰੀਰ ਹੋਵੇਗਾ, ਜਿਸਦੀ ਨਿਰਾਕਾਰ ਸ਼ਕਤੀ ਫੈਲਦੀ ਹੋਈ ਇਕ ਅਨੰਤ ਇਤਿਹਾਸ ਵਿੱਚ ਪਲਟ ਸਕਦੀ ਹੈ। ਕ੍ਰਿਤ ਕਰੋ, ਵੰਡ ਛਕੋ, ਨਾਮ ਜਪੋ, ਦਾ ਧਰਮ-ਸਿਧਾਂਤ ਜੇ ਵਿਅਕਤੀਗਤ ਜੀਵਨ-ਨਜ਼ਾਮ ਵਿੱਚ ਦਿੱਸੇ, ਤਾਂ ਅਦ੍ਰਿਸ਼ਟ ਰੂਪ ਵਿੱਚ ਇਸਦਾ ਅਤਿ ਸੁਜੀਵ ਰਿਸ਼ਤਾ ਸਾਮੂਹਿਕ ਜੀਵਨ-ਨਜ਼ਾਮ ਵਿੱਚ ਵੀ ਰਹੇਗਾ। ਖ਼ਾਲਸੇ ਦਾ ਦੈਵੀ ਅਨੁਭਵ ਅਗਮ-ਅਗੋਚਰ ਹੈ, ਪਰ ਧਰਤੀ ਅਤੇ ਮਨੁੱਖ ਦਾ ਦਿਲ ਇਸਦਾ ਘਰ ਹਨ। ਉਹ ਕਿਤੇ ਵੀ ਚਲਾ ਜਾਵੇ, ਆਖਿਰ ਘਰ ਦੀ ਅਪਣੱਤ ਉਸ ਨੂੰ ਘਰ ਲੈ ਆਵੇਗੀ। ਇਸ ਅਪਣੱਤ ਦਾ ਸਦਕਾ ਉਹ ਜ਼ਿੰਦਗੀ ਨੂੰ ਰੂਹਾਨੀ ਤੌਰ ਉੱਤੇ ਹਰੀ ਭਰੀ ਰੱਖੇਗਾ।

(4) ਕੋਈ ਨਸ਼ਾ ਵੀ ਸਿੱਖ ਇਖ਼ਲਾਕ ਦੀ ਪਾਕੀਜ਼ਗੀ ਦੇ ਅਨੁਕੂਲ ਨਹੀਂ। ਖ਼ਾਲਸਾ ਹਰ ਕਿਸਮ ਦੇ ਨਸ਼ੇ ਦਾ ਪੂਰਨ ਤਿਆਗ ਕਰੇਗਾ। ਗੁਰਬਾਣੀ ਵਿਚ ਸਰੀਰਕ ਨਸ਼ੇ ਦੇ

ਖ਼ਿਲਾਫ਼ ਧਿਆਨ ਦੇ ਨਸ਼ੇ ਦਾ ਦ੍ਰਿਸ਼ਟਾਂਤ ਲਗਾਤਾਰ ਚਲ ਰਿਹਾ ਹੈ :

*(ੳ) ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥ ਪੰ. ੩੬੦*

*(ਅ) ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ।*
*ਮੈਂ ਦੇਵਾਨਾ ਭਇਆ ਅਤੀਤੁ ॥ ਪੰ. ੭੨੧*

(ਵੇਖੋ ! ਕਿਵੇਂ ਅਸਿੱਧੇ ਢੰਗ ਨਾਲ ਭੰਗ ਦਾ ਵਿਰੋਧ ਕੀਤਾ ਗਿਆ ਹੈ।)

ਖ਼ਾਲਸੇ ਨੇ ਤੰਬਾਕੂ ਨੂੰ ਨਸ਼ਿਆਂ ਵਿਚੋਂ ਸਭ ਤੋਂ ਨਿਖਿੱਧ ਮੰਨਿਆ ਹੈ ਅਤੇ ਇਸਨੂੰ ਵੱਡੀਆਂ ਕੁਰਹਿਤਾਂ ਵਿਚ ਸ਼ਾਮਲ ਕਰ ਲਿਆ ਹੈ, ਪਰ ਗੁਰਬਾਣੀ ਵਿਚ ਸ਼ਰਾਬ ਪੀਣ ਦਾ ਸਿੱਧੇ ਅਤੇ ਅਸਿੱਧੇ ਦੋਵਾਂ ਰੂਪਾਂ ਵਿੱਚ ਸਖ਼ਤ ਵਿਰੋਧ ਕੀਤਾ ਗਿਆ ਹੈ। ਗੁਰਬਾਣੀ ਵਿਚ ਨਸ਼ਿਆਂ ਦੇ ਅਸਿੱਧੇ ਵਿਰੋਧ ਦੇ ਅਨੇਕਾਂ ਦ੍ਰਿਸ਼ਟਾਂਤ ਮਿਲਦੇ ਹਨ। ਇਸ ਦੀ ਉਪਰ ਅਸਾਂ ਇਕ ਉਦਾਹਰਣ ਦਿੱਤੀ ਹੈ। ਸ਼ਰਾਬ ਪੀਣ ਦੇ ਸਿੱਧੇ ਵਿਰੋਧ ਦੀ ਇਕ ਉਦਾਹਰਣ ਹੇਠਾਂ ਦਰਜ ਕਰਦੇ ਹਾਂ :

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥ ਪੰ. ੫੫੪*

ਸਭ ਪ੍ਰਸਿੱਧ ਰਹਿਤਨਾਮੇ ਗੁਰਬਾਣੀ ਦੇ ਉਪਰੋਕਤ ਵਿਚਾਰ ਦੀ ਪੁਸ਼ਟੀ ਕਰਦੇ ਹਨ :

*ਪਰਨਾਰੀ ਜੂਆ ਅਸਤ ਚੋਰੀ ਮਦਿਰਾ ਜਾਨ ॥*
*ਪਾਂਚ ਐਬ ਏ ਜਗਤ ਮੇਂ ਤਜੈ ਸੁ ਸਿੰਘ ਸੁਜਾਨ ॥*

(ਰਹਿਤਨਾਮਾ ਭਾਈ ਦਯਾ ਸਿੰਘ)

(5) ਨਸ਼ਿਆਂ ਨੂੰ ਛੱਡ ਕੇ ਖ਼ਾਲਸੇ ਉੱਤੇ ਖਾਣ-ਪੀਣ ਦਾ ਕੋਈ ਹੋਰ ਬੰਧਨ ਨਹੀਂ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ ਮੁਹਸਨਿ ਫ਼ਾਨੀ ਨੇ "ਦਬਿਸਤਾਨਿ ਮਜ਼ਾਹਿਬ" ਵਿੱਚ ਇਸ ਬਾਰੇ ਬੜੀ ਸਪੱਸ਼ਟ ਗਵਾਹੀ ਦਿੱਤੀ ਹੈ।[7] ਆਪਣੀ ਵਿਅਕਤੀਗਤ ਭਾਵਨਾ ਅਨੁਸਾਰ ਉਹ ਕੁਝ ਖਾ ਪੀ ਸਕਦਾ ਹੈ, ਪਰ ਇੱਕ ਗੱਲ ਦਾ ਖਿਆਲ ਰੱਖਣਾ ਜ਼ਰੂਰੀ ਹੈ। ਖ਼ਾਲਸਾ ਉਹ ਕੁੱਝ ਨਾਂਹ ਖਾਵੇ, ਜਿਸ ਨਾਲ ਉਸਦੇ ਸਰੀਰਕ ਸੁਹਜ ਵਿੱਚ ਕਿਸੇ ਪਰਕਾਰ ਦਾ ਵਿਗਾੜ ਪਵੇ। ਖਾਣਾ ਐਨਾ ਜ਼ਿਆਦਾ ਨਾਂਹ ਖਾਧਾ ਜਾਵੇ ਕਿ ਸਿਹਤ ਦਾ ਸੰਤੁਲਨ ਹੀ ਖ਼ਰਾਬ ਹੋ ਜਾਵੇ। "ਅੰਨ ਪਾਣੀ ਥੋੜਾ ਖਾਇਆ।" (ਮਹਲਾ ੧, ਵਾਰ ਆਸਾ) ਦਾ ਭਾਵ ਇਹੋ ਹੈ ਕਿ ਖਾਣ ਪੀਣ ਵਿੱਚ ਬੇਸਬਰੀ ਜਾਂ ਬੇਨਿਯਮੀ ਨਾਂਹ ਵਰਤੀ ਜਾਵੇ। ਖਾਣ ਦੇ ਸੰਬੰਧ ਵਿੱਚ ਇਸ ਨਾਲੋਂ ਵੀ ਵਿਸ਼ੇਸ਼ ਗੱਲ ਇਹ ਹੈ ਕਿ ਭੈੜੇ ਤਰੀਕਿਆਂ ਨਾਲ ਕਮਾਏ ਪਦਾਰਥ ਨੂੰ ਖਾਣ ਤੋਂ ਪਰਹੇਜ ਕੀਤਾ ਜਾਵੇ ਕਿਉਂਕਿ ਇਸ ਨਾਲ ਵਿਅਕਤੀਗਤ ਤੌਰ ਉੱਤੇ ਮਨੁੱਖ ਦੀ ਬੁੱਧੀ ਮਲੀਨ ਹੁੰਦੀ ਹੈ ਅਤੇ ਕੌਮੀ ਇਖ਼ਲਾਕ ਦੀ ਨਿਰਮਲਤਾ ਨੂੰ ਵੀ ਨੁਕਸਾਨ ਪਹੁੰਚਦਾ ਹੈ। ਖਾਣ-ਪੀਣ ਬਾਰੇ ਗੁਰਬਾਣੀ ਦੀਆਂ ਇਹ ਤੁਕਾਂ ਖਾਲਸਾ ਪੰਥ ਦੀ ਅਗਵਾਈ ਕਰਨਗੀਆਂ :

*ਬਾਬਾ ਹੋਰੁ ਖਾਣਾ ਖੁਸੀ ਖੁਆਰੁ।*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ਪੰ. ੧੬*

ਸੋ ਖਾਲਸੇ ਦਾ ਖਾਣ ਪੀਣ ਬਾਰੇ ਆਦਰਸ਼ ਹੋਇਆ : ਸ਼ੁਧ ਸਹੀ ਅਤੇ ਈਮਾਨਦਾਰੀ



ਨਾਲ ਕਮਾਈ ਚੀਜ ਦਾ ਆਹਾਰ ਕੀਤਾ ਜਾਵੇ।

ਮਾਨਵਤਾ ਅਤੇ ਦੋਸਤੀ ਦੇ ਜਜ਼ਬੇ, ਸੁਹਜਮਈ ਬਿਰਤੀ ਅਤੇ ਮਨ ਦੀ ਕਿਸੇ ਵੀ ਹੋਰ ਭਾਵਨਾ ਅਨੁਸਾਰ ਜੇ ਅੰਮ੍ਰਿਤਧਾਰੀ ਅਤੇ ਦੂਸਰੇ ਸਿੱਖਾਂ ਦਾ ਦਿਲ ਕਰੇ, ਤਾਂ ਉਹ ਹਰ ਇਕ ਵਿਅਕਤੀ ਨਾਲ ਭਾਵੇਂ ਉਹ ਕਿਸੇ ਵੀ ਮਜ਼ੁਬ ਨਾਲ ਤੁਅੱਲਕ ਰਖਦੇ ਹੋਣ, ਖਾਣ-ਪੀਣ ਦੀ ਖੁਲ੍ਹ ਲੈ ਸਕਦੇ ਹਨ। ਖ਼ਾਲਸੇ ਨੂੰ ਯੁਗੋ ਯੁਗ ਅਟੱਲ ਲੰਗਰ ਦੇ ਮਹਾਨ ਆਦਰਸ਼ ਤੋਂ ਇਹੋ ਸਿਖਿਆ ਲੈਣੀ ਚਾਹੀਦੀ ਹੈ। ਸਿੰਘ ਗਿਆਨੀਆਂ, ਜਿਹਨਾਂ ਵਿੱਚ "ਗੁਰਮਤ ਮਾਰਤੰਡ" ਦੇ ਕਰਤਾ ਜੀ ਸ਼੍ਰੋਮਣੀ ਹਨ, ਦਾ ਇਹ ਖਿਆਲ ਠੀਕ ਨਹੀਂ ਕਿ ਅੰਮ੍ਰਿਤਧਾਰੀ ਨੂੰ ਸਿਰਫ਼ ਅੰਮ੍ਰਿਤਧਾਰੀ ਨਾਲ ਹੀ ਖਾਣ-ਪੀਣ ਦੀ ਖੁੱਲ੍ਹ ਲੈਣੀ ਚਾਹੀਏ।[8] ਅੰਮ੍ਰਿਤਧਾਰੀ ਦਾ ਅਣ-ਅੰਮ੍ਰਿਤਧਾਰੀ ਨਾਲ ਖਾਣ-ਪੀਣ ਤੋਂ ਪਰਹੇਜ਼ ਕਰਨਾ ਹਿੰਦੂਆਂ ਦੀ ਛੂਤ-ਛਾਤ ਦੇ ਭਰਮ ਦਾ ਨਤੀਜਾ ਹੈ।

ਆਪਣੀ ਸਰੀਰਕ ਮੰਗ ਅਨੁਸਾਰ ਖ਼ਾਲਸਾ ਹਰ ਕਿਸਮ ਦਾ ਮਾਸ ਖਾਣ ਦਾ ਅਧਿਕਾਰੀ ਹੈ। ਹਾਂ ਉਸਨੂੰ ਹਲਾਲ ਦੀ ਰੀਤ ਅਨੁਸਾਰ ਬਣਿਆ ਮਾਸ ਨਹੀਂ ਖਾਣਾ ਚਾਹੀਦਾ, ਪਰ ਹਲਾਲ ਖਾਣ ਵਾਲਿਆਂ ਨਾਲ ਘਿਰਣਾ ਬਿਲਕੁਲ ਨਹੀਂ ਕਰਨੀ ਚਾਹੀਦੀ। ਮੁਸਲਮਾਨੀ ਰੀਤ ਅਨੁਸਾਰ ਬਣੇ ਮਾਸ ਨੂੰ ਸਿੱਖ ਲਈ ਮਨ੍ਹਾਂ ਕਰਨ ਦਾ ਇਹ ਕਾਰਨ ਹੈ ਕਿ ਗੁਰੂ ਸਾਹਿਬ ਖਾਣ ਪੀਣ ਦੀ ਸ਼ੁੱਧਤਾ ਨੂੰ ਕਿਸੇ ਰਸਮ ਰਾਹੀਂ ਨਿਸ਼ਚਿਤ ਨਹੀਂ ਸਨ ਕਰਨਾ ਚਾਹੁੰਦੇ। ਹਲਾਲ ਖਾਣ ਵਾਲੇ ਉਸ ਮਾਸ ਨੂੰ ਅਸ਼ੁੱਧ ਮੰਨਦੇ ਹਨ, ਜਿਹੜਾ ਕਿ ਹਲਾਲ ਨਹੀਂ ਕੀਤਾ ਗਿਆ। ਸੋ ਇਸ ਕਿੰਤੂ ਅੰਦਰ ਗੁਰਬਾਣੀ ਦੇ ਖਾਣ-ਪੀਣ ਸੰਬੰਧੀ ਇਸ ਆਦਰਸ਼ਕ ਦ੍ਰਿਸ਼ਟੀਕੋਣ ਦਾ ਵਿਰੋਧ ਹੈ : "ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ"। ਪੰ. ੪੭੨ ਗੁਰੂ ਸਾਹਿਬ ਇਹ ਨਹੀਂ ਸਨ ਚਾਹੁੰਦੇ, ਕਿ ਮਾਸ ਖਾਣ ਵਰਗੇ ਕੁਦਰਤੀ ਸ਼ੌਕ ਨੂੰ ਕਿਸੇ ਰੂਹਾਨੀ ਸਮੱਸਿਆ ਦਾ ਸੁਆਲ ਬਣਾ ਦਿੱਤਾ ਜਾਵੇ। ਗੁਰਬਾਣੀ ਨੇ ਹਿੰਦੂ ਧਰਮ ਦੇ ਸੂਤਕ ਪਾਤਕ ਦਾ ਵਾਰ ਵਾਰ ਇਸ ਲਈ ਤਿਆਗ ਕੀਤਾ ਹੈ ਕਿਉਂਕਿ ਉਸਦੇ ਦ੍ਰਿਸ਼ਟੀਕੋਣ ਅਨੁਸਾਰ ਜੰਮਣ-ਮਰਨ ਨਾਲ ਅਸ਼ੁੱਧੀ ਦਾ ਕੋਈ ਸੰਬੰਧ ਨਹੀਂ। ਖ਼ਾਲਸੇ ਨੇ ਇਸ ਮੁਸਲਮਾਨੀ ਹਲਾਲ ਦਾ ਇਸ ਲਈ ਤਿਆਗ ਕੀਤਾ ਹੈ ਕਿਉਂਕਿ ਹਲਾਲ ਦੀ ਰੀਤ ਵਿੱਚ ਨਾਂਹ ਆਏ ਮਾਸ ਦਾ ਉਸਦੀ ਅਸ਼ੁੱਧੀ ਨਾਲ ਕੋਈ ਤੁਅੱਲਕ ਨਹੀਂ। ਜਿਸ ਕਿਸਮ ਦੀ ਭਾਵਨਾ ਸੂਤਕ-ਪਾਤਕ ਦੇ ਤਿਆਗ ਪਿੱਛੇ ਕੰਮ ਕਰ ਰਹੀ ਹੈ, ਉਸੇ ਕਿਸਮ ਦੀ ਭਾਵਨਾ ਨਾਲ ਹੀ ਦਸਮ ਪਾਤਸ਼ਾਹ ਨੇ ਖ਼ਾਲਸੇ ਨੂੰ ਹਲਾਲ ਖਾਣ ਤੋਂ ਵਰਜਿਆ ਹੈ। ਦੋਵਾਂ ਪੱਖਾਂ ਵਿੱਚ ਅਸ਼ੁੱਧੀ ਦੀ ਨਾਜਾਇਜ ਮਨੌਤ ਨੂੰ ਵੱਖ ਵੱਖ ਢੰਗਾਂ ਨਾਲ ਰੱਦ ਕੀਤਾ ਹੈ।

(6) ਉਂਝ ਤਾਂ ਖ਼ਾਲਸੇ ਦੇ ਬੱਚੇ ਬੱਚੀਆਂ ਨੂੰ ਉਹ ਸਭ ਪੁਸ਼ਾਕਾਂ ਪਹਿਨਣ ਦੀ ਇਜਾਜ਼ਤ ਹੈ, ਜਿਹੜੀਆਂ ਕਿ ਕਿਸੇ ਪ੍ਰਕਾਰ ਦੀ ਅਸ਼ਲੀਲਤਾ ਪ੍ਰਗਟ ਨਾਂਹ ਕਰਨ, ਪਰ ਉਹ ਪੁਸ਼ਾਕ ਪਹਿਨਣੀ ਸਭ ਤੋਂ ਚੰਗੀ ਗੱਲ ਹੈ, ਜਿਹੜੀ ਕਿ ਖ਼ਾਲਸਾ-ਸਭਿਆਚਾਰ ਦੇ ਅਨੁਕੂਲ ਹੋਵੇ। ਪੁਸ਼ਾਕ ਦੀ ਚੋਣ ਸਮੇਂ ਮੌਲਿਕ ਸੋਚਣੀ ਵਰਤਣੀ ਚਾਹੀਦੀ ਹੈ। ਪੁਸ਼ਾਕ ਦਾ ਸੁਹਜ-ਸੁਆਦ ਰਿਵਾਜ ਦੇ ਅਧੀਨ ਨਹੀਂ ਹੋਣਾ ਚਾਹੀਦਾ। ਖ਼ਾਲਸਾ ਇਸਤ੍ਰੀਆਂ ਨੂੰ ਅੰਗਾਂ ਦੀ ਨੁਮਾਇਸ਼ ਕਰਨ ਵਾਲੇ ਬਸਤਰ ਪਹਿਨਣੇ ਉਚਿੱਤ ਨਹੀਂ ਹਨ। ਜਿਹੜੇ ਬਸਤਰ ਇਸਤ੍ਰੀ ਦੇ ਸੁਹਜ ਦੀ ਕੋਮਲਤਾ ਘਟਾਉਂਦੇ ਹਨ ਅਤੇ ਉਸਦੇ ਇਸਤ੍ਰੀਪਣ ਨੂੰ ਕਮਜ਼ੋਰ ਕਰਕੇ ਇਸਨੂੰ ਮਰਦ-ਰੂਪ ਦੇ ਨੇੜੇ ਲਿਜਾਂਦੇ ਹਨ, ਉਹਨਾਂ ਦੀ ਵਰਤੋਂ ਕਰਨ ਨਾਲ ਇਸਤ੍ਰੀ ਦੀ ਕੁਦਰਤੀ ਪ੍ਰਤਿਭਾ ਦਾ ਵਿਕਾਸ ਰੁਕ ਜਾਵੇਗਾ।

ਖ਼ਾਲਸੇ ਦੇ ਬੱਚੇ ਬੱਚੀਆਂ ਬੇਸ਼ਕ ਸੋਹਣੀ ਤੋਂ ਸੋਹਣੀ ਪੁਸ਼ਾਕ ਪਹਿਨਣ, ਪਰ ਪੁਸ਼ਾਕ ਦਾ ਸੁਆਦ ਐਨਾ ਨਹੀਂ ਵਧਣਾ ਚਾਹੀਦਾ, ਕਿ ਉਹਨਾਂ ਦੇ ਦਿਲੋ-ਦਿਮਾਗ ਉੱਤੇ ਛਾ ਜਾਵੇ; ਉਹਨਾਂ ਦੇ ਸੁਹਜ ਸੁਆਦ ਦੀ ਮੌਲਿਕਤਾ ਦੇ ਇਕ ਵੱਡੇ ਭਾਗ ਨੂੰ ਹੀ ਮਲ ਬੈਠੇ ਅਤੇ ਉਹਨਾਂ ਦੀ ਗੁਰੂ-ਲਿਵ ਨਾਲੋਂ ਇਸਦਾ ਧਿਆਨ ਵਧੇਰੇ ਪਰਬਲ ਹੋਵੇ। ਇਖ਼ਲਾਕੀ ਅਤੇ ਦਿਮਾਗੀ ਗੁਣਾਂ ਦੀ ਬੇਧਿਆਨੀ ਵਿੱਚ ਪਹਿਨੇ ਬਸਤਰ ਭਾਵੇਂ ਉਹ ਕਿੰਨੇ ਵੀ ਸੁੰਦਰ ਹੋਣ, ਇਨਸਾਨੀ ਅਕਲ ਦੀ ਬਾਰੀਕੀ ਨੂੰ ਘਟਾਉਣ ਅਤੇ ਚਰਿੱਤਰ ਦੀ ਪਵਿੱਤਰਤਾ ਨੂੰ ਕਲੰਕਤ ਕਰਨ ਦਾ ਕਾਰਨ ਬਣਦੇ ਹਨ। ਇਸ ਸੰਬੰਧ ਵਿੱਚ ਗੁਰੂ ਨਾਨਕ ਸਾਹਿਬ ਨੇ ਫੁਰਮਾਇਆ ਹੈ :

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥*
*ਜਿਤੁ ਪੈਧੇ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ਪੰ. ੧੬*

(7) ਜੇ ਗੁਰੂ-ਲਿਵ ਵਿੱਚ ਚਲ ਰਹੇ ਖ਼ਾਲਸੇ ਦੇ ਸਾਮੂਹਿਕ ਅਮਲ ਦਾ ਤਾਲ ਨਹੀਂ ਟੁੱਟਦਾ ਅਤੇ ਜੇ ਵੱਡੇ ਆਦਰਸ਼ ਪ੍ਰਤੀ ਉਸਦੀ ਇਕਾਰਗਤਾ ਭੰਗ ਨਹੀਂ ਹੁੰਦੀ, ਤਾਂ ਉਹ ਦੀਨ-ਦੁਖੀ ਦੀ ਰੱਖਿਆ ਕਰੇਗਾ, ਪਰ ਖ਼ਾਲਸਾ ਗਊ ਦੀ ਰੱਖਿਆ ਕਰਨ ਲਈ ਬਿਲਕੁਲ ਪਾਬੰਦ ਨਹੀਂ ਕਿਉਂਕਿ ਉਹ ਪਸ਼ੂ-ਪੂਜ ਨਹੀਂ। ਕਈ ਵਾਰ ਗਊ ਨੂੰ ਗਰੀਬ ਦੇ ਅਰਥਾਂ ਵਿੱਚ ਵਰਤਣ ਨਾਲ ਇਹ ਭੁਲੇਖਾ ਲਗ ਜਾਂਦਾ ਹੈ ("ਗਊ ਕਉ ਚਾਰੈ ਸਾਰਦੂਲ" ਰਾਮਕਲੀ ਮ. ੫), ਪਰ ਧਾਰਮਕ ਨੁਕਤੇ ਤੋਂ ਖ਼ਾਲਸੇ ਲਈ ਕੋਈ ਜਾਨਵਰ ਵੀ ਵਿਸ਼ੇਸ਼ ਨਹੀਂ। ਖ਼ਾਲਸੇ ਦੇ ਧਰਮ ਵਿੱਚ ਗਊ ਹੱਤਿਆ ਨੂੰ ਰੋਕਣ ਲਈ ਕੋਈ ਹਦਾਇਤ ਨਹੀਂ। ਜੇ ਗਊ-ਹੱਤਿਆ ਨਾਲ ਹਿੰਦੂ ਦਾ ਦਿਲ ਦੁਖੇ ਅਤੇ ਸੂਰ ਦੇ ਮਾਸ ਦੀ ਨੇੜਤਾ ਨਾਲ ਮੁਸਲਮਾਨ ਨੂੰ ਕਲੇਸ਼ ਪਹੁੰਚੇ, ਤਾਂ ਵੱਧ ਤੋਂ ਵੱਧ ਵਕਤੀ ਤੌਰ ਉੱਤੇ ਖ਼ਾਲਸਾ ਇਹਨਾਂ ਪਸ਼ੂਆਂ ਦੀ ਹੱਤਿਆ ਕਰਨ ਵਾਲੇ ਵਰਗਾਂ ਨੂੰ ਅਜਿਹਾ ਨਾਂਹ ਕਰਨ ਲਈ ਪ੍ਰੇਮਮਈ ਪ੍ਰੇਰਣਾ ਕਰ ਸਕਦਾ ਹੈ।

(8) ਖ਼ਾਲਸੇ ਨੂੰ ਗੁਰੂ ਸਾਹਿਬਾਨ ਜਾਂ ਉਹਨਾਂ ਦੇ ਜੀਵਨ ਨਾਲ ਸੰਬੰਧਿਤ ਕਿਸੇ ਵੀ ਗੁਰਸਿੱਖ ਦੇ ਕਿਸੇ ਵੀ ਰੂਪ ਜਾਂ ਅਮਲ ਨੂੰ ਵਿੰਗੇ-ਟੇਢੇ ਢੰਗ ਨਾਲ ਨਾਟਕ ਵਿੱਚ ਬਦਲਕੇ ਰੰਗ ਮੰਚ ਉੱਤੇ ਖੇਡਣਾ ਨਹੀਂ ਚਾਹੀਦਾ ਅਤੇ ਨਾਂਹ ਗੁਰੂ ਸਾਹਿਬਾਨ ਦੀ ਕੋਈ ਤਸਵੀਰ ਬਣਾਉਣੀ ਚਾਹੀਦੀ ਹੈ। ਅਜਿਹਾ ਕਰਨ ਨਾਲ ਗੁਰੂ ਸਾਹਿਬਾਨ ਦੇ ਦੈਵੀ ਰੂਪਾਂ ਦੀ ਅਨੰਤਤਾ ਕੰਮਜ਼ੋਰ ਦੁਨਿਆਵੀ ਸਾਂਚਿਆਂ ਵਿੱਚ ਸੁੰਗੜ ਕੇ ਰਹਿ ਜਾਵੇਗੀ ਅਤੇ ਸਾਂਝੇ ਸਿੱਖ-ਅਨੁਭਵ ਵਿਚੋਂ ਗੁਰੂਆਂ ਦੀ ਮਹਾਨਤਾ ਦੇ ਬੇਨਜ਼ੀਰ ਸੁਪਨੇ ਸਦਾ ਲਈ ਅਲੋਪ ਹੋ ਜਾਣਗੇ, ਜਾਂ ਕਮਜ਼ੋਰ ਪੈ ਜਾਣਗੇ। ਗੁਰੂਆਂ ਅਤੇ ਗੁਰੂ-ਲਿਵ ਦੇ ਨੇੜੇ ਦੇ ਸਿੱਖ ਇਤਿਹਾਸ ਉੱਤੇ ਪਲਣ ਵਾਲੀ ਖ਼ਾਲਸਾ-ਸਾਈਕੀ ਨੂੰ ਕਿਸੇ ਪਰਕਾਰ ਦੀ ਵੀ ਨਾਟਕੀ ਪ੍ਰਦਰਸ਼ਨੀ ਪਹਿਲਾਂ ਬੇਰਸ ਅਤੇ ਆਲਸੀ ਬਣਾਵੇਗੀ, ਫੇਰ ਥਕਾਵੇਗੀ ਅਤੇ ਅੰਤ ਵਿੱਚ ਠੰਢਾ ਯੱਖ ਕਰ ਦੇਵੇਗੀ।

(9) ਗੁਰੂ ਗ੍ਰੰਥ ਸਾਹਿਬ ਦੇ ਪਾਠ ਅਤੇ ਕੀਰਤਨ ਤੋਂ ਸਿਵਾ ਜੰਮਣ ਤੋਂ ਮਰਨ ਤਕ ਖ਼ਾਲਸੇ ਨੂੰ ਕਿਸੇ ਹੋਰ ਕਰਮ-ਕਾਂਡ ਵਿੱਚ ਪੈਣ ਦੀ ਲੋੜ ਨਹੀਂ। ਕਿਸੇ ਦੇ ਜਨਮ ਸਮੇਂ ਉਹ ਗੈਰ-ਕੁਦਰਤੀ ਖ਼ੁਸ਼ੀਆਂ ਨਹੀਂ ਕਰੇਗਾ। ਮੌਤ ਸਮੇਂ ਉਹ ਖਰ੍ਹਵਾ ਰੁਦਨ ਅਤੇ ਵੈਣ ਪਾਉਣ ਦੀ ਰਸਮ ਨਹੀ ਕਰੇਗਾ। ਸਿਰਫ਼ ਮੌਨ ਉਦਾਸੀ ਵਿੱਚ ਵਿਚਰੇਗਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਅਤੇ ਕੀਰਤਨ ਰਾਹੀਂ ਮਨ ਨੂੰ ਦੈਵੀ ਗੰਭੀਰਤਾ ਨਾਲ ਜੋੜੇਗਾ।

ਗੁਰੂ ਗ੍ਰੰਥ ਸਾਹਿਬ ਅਤੇ ਗੁਰਦੁਆਰਿਆਂ ਨਾਲ ਮੁਹੱਬਤ ਕਰਨੀ ਖਾਲਸੇ ਦੀ ਸੱਚ-ਸੁੱਚੀ ਰੀਤ ਵਿੱਚ ਸ਼ਾਮਿਲ ਹੈ, ਪਰ ਗੁਰੂ-ਲਿਵ ਦੇ ਆਵੇਸ਼ ਵਿੱਚ ਉਹ ਕਿਸੇ ਹੋਰ ਕਰਮ-ਕਾਂਡ ਨੂੰ ਵਿਘਣ ਪਾਉਣ ਦੀ ਆਗਿਆ ਨਹੀ ਦੇਵੇਗਾ : ਗੁਰੂ ਦਾ ਸਿੱਖ ਮੱਟ, ਬੁੱਤ,



ਤੀਰਥ, ਦੇਵੀ, ਦੇਵਤਾ ਬਰਤ ਪੂਜਾ, ਅਰਚਾ ਮੰਤ੍ਰ, ਜੰਤ੍ਰ, ਪੀਰ, ਬ੍ਰਾਹਮਣ, ਪੁੱਛਨਾ, ਸੁਖਣਾ, ਤਰਪਨ, ਗਾਯਤ੍ਰੀ, ਕਿਸੇ ਵਲ ਚਿਤਦਵੈ ਨਾਹੀਂ। ਖ਼ਾਲਸਾ ਸੋ ਜਿਨ ਤਨ ਮਨ, ਧਨ ਅਕਾਲ ਪੁਰਖ ਨੂੰ ਸੌਂਪਿਆ ਹੈ।"

(ਰਹਿਤਨਾਮਾ ਭਾਈ ਦਯਾ ਸਿੰਘ ਜੀ)

ਲੋੜ ਪੈਣ ਉੱਤੇ ਖ਼ਾਲਸਾ ਜੋਤਸ਼, ਯੋਗ, ਤੇ ਮਿਥਿਹਾਸ ਦੇ ਰਹੱਸਾਂ ਦਾ ਸਤਿਕਾਰ ਸਹਿਤ ਅਧਿਐਨ ਕਰ ਸਕਦਾ ਹੈ, ਪਰ ਉਹ ਇਹਨਾਂ ਨੂੰ ਆਪਣੀ ਗੁਰੂ-ਲਿਵ ਉੱਤੇ ਹਾਵੀ ਨਹੀਂ ਹੋਣ ਦੇਵੇਗਾ। ਇਹਨਾਂ ਕੋਲੋਂ ਕਿਸੇ ਬਖਸ਼ਿਸ਼ ਦੀ ਲਾਲਸਾ ਨਹੀਂ ਕਰੇਗਾ ਕਿਉਂਕਿ ਖਾਲਸਾ ਰੱਬੀ ਹੁਕਮ ਅਤੇ ਨਦਰ ਵਿੱਚ ਹੀ ਬਖਸ਼ਿਸ਼ਾਂ ਦੇ ਰੰਗ ਵੇਖਦਾ ਹੈ। ਜੋ ਉੱਪਰ-ਪ੍ਰਕ੍ਰਿਤਕ ਚਮਤਕਾਰ ਦੁਨਿਆਵੀ ਬਿਰਤੀ ਦੇ ਅਧੀਨ ਹੋ ਜਾਂਦਾ ਹੈ, ਖ਼ਾਲਸਾ ਪੰਥ ਦੀਆਂ ਨਜ਼ਰਾਂ ਵਿੱਚ ਉਹ ਜਾਦੂ ਹੈ :

*ਜੁਮਲਾ ਗੁੰਮਰਾਹ ਆਲਮੇ ਬੇ-ਮਨ।*
ਸਾਹਿਰਾਂ ਗਸ਼ਤਰ ਅੰਦ ਜਾਦੂਹੇ ਮਨ।

(ਭਾਈ ਨੰਦ ਲਾਲ—ਗੰਜਨਾਮਾ)

(ਸਾਰੀ ਦੁਨੀਆਂ ਮੇਰੇ ਬਿਨਾਂ ਗਲਤ ਰਾਹ ਉਤੇ ਪਈ ਹੋਈ ਹੈ। ਮੇਰੇ ਜਾਦੂ (ਮੇਰੀਆ ਸ਼ਕਤੀਆਂ) ਜਾਦੂਗਰ ਹੋ ਗਏ ਹਨ।)

## ਹਵਾਲੇ ਅਤੇ ਟਿਪਣੀਆਂ

1. ਇਹਨਾਂ ਸਤਰਾਂ ਨੂੰ ਆਮ ਤੌਰ ਉੱਤੇ ਗੁਰੂ ਗੋਬਿੰਦ ਸਿੰਘ ਦੀ ਰਚਨਾ ਸਮਝਿਆ ਜਾਂਦਾ ਹੈ, ਪਰ ਇਹ ਠੀਕ ਨਹੀਂ। ਇਹਨਾਂ ਸਤਰਾਂ ਦਾ ਰਚਨਹਾਰ ਕੋਈ ਗੁੰਮਨਾਮ ਕਵੀ ਹੈ, ਪਰ ਇਹਨਾ ਦਾ ਕਾਵਿ-ਆਵੇਸ਼ ਸਿੱਖ ਧਰਮ ਦੀ ਉੱਚੀ ਸੁਰਤਿ ਰਾਹੀ ਸਾਡੇ ਤਕ ਪਹੁੰਚਿਆ।
2. *Panjab Past and Present* (April, 1967), page 57.
In short, the disciples of Nanak condemn idol-worship. Their belief is that all their gurus are Nanak, as has been said. They do not read The Mantras of The Hindus. They do not venerate their temples of idols, nor do they esteem Their Avtars. They have no regard for the Sanskrit language which, according to the Hindus, is the speech of the angels.
(*Dabistan-i-Mazahib*, by Mubsin-i-Fani; translated by Dr. Ganda Singh)
3. A Study of History (VII B) by Arnold Toynbee..........The flagrant militancy that had been the bane of the Hindu-Muslim Sikh-Khalsa.
4 A Historian's Approach to Religion (1956) by Arnold Toynbee: Page 110—Sikhism, again, originated as concordance of Hinduism with Islam, and it fell from this religious height into a political trough because the Sikh Gurus Hargovind and Govind Singh, and their political successor the Sikh War-lord Ranjit Singh, succumbed, like the Prophet Mohammad, to the temptation to use force
(ਅਜੀਬ ਗੱਲ ਹੈ, ਕਿ ਮਹਾਨ ਇਤਿਹਾਸਕਾਰ ਗੁਰੂ ਸਾਹਿਬਾਨ ਦੀਆ ਜੰਗਾ ਅਤੇ ਮਹਾਰਾਜਾ ਰਣਜੀਤ ਸਿੰਘ ਦੀਆ ਜੰਗਾ ਦਾ ਫਰਕ ਨਹੀ ਸਮਝ ਰਿਹਾ। ਜੇ ਉਸ ਦੀ ਇਸ ਗਲਤ ਮਨੌਤ ਕਿ ਗੁਰੂ ਸਾਹਿਬਾਨ ਦੀਆ ਮੁਗਲ ਸ਼ਾਸਕਾ ਨਾਲ ਲੜੀਆ ਜੰਗਾਂ ਸਿੱਖ ਧਰਮ ਦੀ ਰੂਹਾਨੀ ਚੜ੍ਹਤਲ ਨੂੰ ਰੋਕਣ ਦਾ ਕਾਰਨ ਬਣੀਆਂ, ਨੂੰ ਵਕਤੀ ਤੌਰ ਉੱਤੇ ਠੀਕ ਵੀ ਮੰਨ ਲਈਏ, ਤਾਂ ਇਸ ਪ੍ਰਸੰਗ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਜੰਗਾਂ ਨੂੰ ਉਸ ਦ੍ਰਿਸ਼ਟੀਕੋਣ ਨਾਲ ਕਿਵੇਂ ਵੇਖਿਆ ਜਾ ਸਕਦਾ ਹੈ ? ਮਹਾਰਾਜਾ ਸਾਹਿਬ ਧਰਮਾ ਨੂੰ ਸਿਰਜਣ ਵਾਲੀ ਪ੍ਰਤਿਭਾ ਨਹੀਂ ਸਨ। ਫਿਰ ਗੁਰੂ ਸਾਹਿਬਾਨ ਅਤੇ ਉਸ ਦੀਆਂ ਜੰਗਾਂ ਇਕੋ ਕਿਸਮ ਦੀਆ ਕਿਵੇਂ ਹੋ ਸਕਦੀਆਂ ਹਨ ?)

5. *A Study of History* (Arnold Toynbee) Vol. VII B (Page 343 to 344).
6. ਸ. ਕਪੂਰ ਸਿੰਘ ਨੇ, *The Baisakhi of Guru Gobind* ਦੇ Appendix II ਅਤੇ Appendix IV ਵਿਚ ਪੰਜ ਕੱਕਿਆਂ ਦੀ ਸਾਰਥਕਤਾ ਦਰਸਾਉਣ ਸਮੇਂ ਹੋਰਣਾਂ ਧਰਮ ਗ੍ਰੰਥਾਂ ਵਿਚੋਂ ਅਜਿਹੇ ਅਢੁੱਕਵੇ ਢੰਗ ਨਾਲ ਹਵਾਲੇ ਦਿੱਤੇ ਹਨ, ਕਿ ਅੰਮ੍ਰਿਤ ਦੀ ਮਹਾਨ ਰਸਮ ਨਾਲ ਸੰਬੰਧਿਤ ਕੋਈ ਖਿਆਲ ਵੀ ਮੌਲਿਕ ਨਹੀਂ ਰਹਿਣ ਦਿੱਤਾ ਗਿਆ, ਜਿਵੇਂ ਗੁਰੂ ਸਾਹਿਬਾਨ ਅਤੇ ਖਾਸ ਕਰਕੇ ਗੁਰੂ ਗੋਬਿੰਦ ਸਿੰਘ ਕੋਈ ਵੀ ਮਹੱਤਵਪੂਰਨ ਕਰਮ ਕਰਨ ਤੋਂ ਪਹਿਲਾਂ ਕਿਸੇ ਪੂਰਬ ਪ੍ਰਮਾਣ ਤੋਂ ਰੌਸ਼ਨੀ ਲੈਣਾ ਜ਼ਰੂਰੀ ਸਮਝਦੇ ਹੋਣ।
7. Panjab Past and Present (April, 1967) Page 70--Dabistan-i-Mazahib. In eating and drinking they have no restrictions (like the Hindus).
8. ਗੁਰਮੱਤ ਮਾਰਤੰਡ ...............ਭਾਗ 42 (ਭਾਈ ਕਾਹਨ ਸਿੰਘ (ਨਾਭਾ)

   "ਹੁਕੱਈ ਦੇ ਹੱਥ ਦਾ, ਅਣ-ਅੰਮ੍ਰਿਤੀਏ ਨਾਲ ਨਹੀਂ ਖਾਣਾ।" (ਸਫ਼ਾ 33)

   ਸਾਡਾ ਵਿਚਾਰ ਹੈ, ਖ਼ਾਲਸੇ ਲਈ ਹਰ ਕਿਸਮ ਦਾ ਨਸ਼ਾ (ਵਿਸ਼ੇਸ਼ ਕਰਕੇ ਤਮਾਕੂ) ਵਿਵਰਜਤ ਹੈ, ਪਰ ਇਸਦਾ ਮਤਲਬ ਇਹ ਨਹੀਂ, ਕਿ ਅਸੀਂ ਤਮਾਕੂ ਪੀਣ ਵਾਲਿਆਂ ਅਤੇ ਅਣ-ਅੰਮ੍ਰਿਤੀਏ ਲੋਕਾਂ ਨਾਲ ਐਨਾ ਅਣ-ਮਨੁੱਖੀ ਵਰਤਾਉ ਕਰੀਏ, ਕਿ ਉਹਨਾਂ ਦੇ ਹੱਥੋਂ ਕੁਝ ਨਾਂਹ ਖਾਈਏ। ਜੇ ਕੋਈ "ਹੁਕੱਈ" ਅਤੇ "ਅਣ-ਅੰਮ੍ਰਿਤੀਆ" ਲੋੜੀਂਦੀ ਸਫ਼ਾਈ ਰਖਦਾ ਹੋਵੇ, ਤਾਂ ਉਸ ਦੇ ਹੁਕੱਈ ਅਤੇ ਅਣ-ਅੰਮ੍ਰਿਤਧਾਰੀਆ ਹੋਣ ਕਾਰਨ ਹੀ ਉਸ ਨਾਲ ਨਾਂਹ ਖਾਣਾ, ਘੱਟੀਆ ਕਿਸਮ ਦੀ ਛੂਤ-ਛਾਤ ਹੈ।
9. ਉਹੀ, ਪੰ. 377

# ਅਰਦਾਸ ਤੇ ਭਾਵਨਾ

ਪ੍ਰਿੰਸੀਪਲ ਪ੍ਰਕਾਸ਼ ਸਿੰਘ

## ਅਰਦਾਸ ਸ਼ਬਦ ਦੇ ਅਰਥ

ਅਰਦਾਸ ਦਾ ਮੂਲ ਅਰਜ਼-ਦਾਸ਼ਤ ਹੈ।[1] ਇਸ ਲਈ ਬੇਨਤੀ, ਬਿਨੈ, ਪ੍ਰਾਰਥਨਾ, ਅਰਜ਼, ਦੁਆ ਆਦਿ ਸ਼ਬਦ ਵੀ ਵਰਤੇ ਜਾਂਦੇ ਹਨ। ਗੁਰਬਾਣੀ ਅੰਦਰ ਪ੍ਰਾਥਨਾ ਲਈ ਭਾਵੇਂ ਹੋਰ ਸ਼ਬਦ ਵੀ ਆਏ ਹਨ ਪਰ ਵਧੇਰੇ 'ਅਰਦਾਸ' ਸ਼ਬਦ ਹੀ ਵਰਤਿਆ ਗਿਆ ਹੈ, ਅਤੇ ਸਿੱਖ ਧਰਮ ਤੇ ਇਤਿਹਾਸ ਵਿਚ ਅਤੇ ਸਿੱਖ ਸਮਾਜ ਵਿਚ ਇਹੋ ਸ਼ਬਦ ਹੁਣ ਤਕ ਵਧੇਰੇ ਪਰਚਲਤ ਹੈ।

ਸ਼ੁਭ ਮਨੋ-ਕਾਮਨਾ ਲਈ[2], ਆਪਣੀਆਂ ਭੁੱਲਾਂ ਅਪਰਾਧਾਂ ਦੀ ਮੁਆਫ਼ੀ ਵਾਸਤੇ ਜਾਂ ਕਰਨੀ ਦਾ ਅਭਿਮਾਨ ਤਿਆਗ ਕੇ ਬਖਸ਼ਿਸ਼ ਦੀ ਮੰਗ ਮੁਖ ਰਖਦੇ ਹੋਏ। ਕਰਤਾ ਪੁਰਖ ਦੀ ਰਜ਼ਾ ਵਿਚ ਰਹਿ ਕੇ ਆਤਮ ਸਮਰਪਣ ਲਈ ਸਿੱਖ ਜਗਤ ਵਿਚ ਸਤਿਗੁਰੂ ਸਾਹਿਬਾਂ ਨੇ ਅਰਦਾਸ ਵਿਧਾਨ ਕੀਤੀ ਹੈ।

## ਅਰਦਾਸ ਕਰਨ ਦਾ ਉਪਦੇਸ਼

ਪੁਰਾਤਨ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਸ਼ੁਰੂ ਤੋਂ ਹੀ ਸਿੱਖਾਂ ਨੂੰ ਨਿਮਰ ਭਾਵ ਨਾਲ ਅਰਦਾਸ ਕਰਨ ਦਾ ਉਪਦੇਸ਼ ਹੈ। ਗੁਰਬਾਣੀ ਵਿਚ ਅਰਦਾਸ ਦੇ ਨੇਮ ਕਿਵੇਂ ਸਾਫ਼ ਤੇ ਸਪੱਸ਼ਟ ਦਸੇ ਹਨ ਅਤੇ ਅਰਦਾਸ ਦੀ ਭਾਵਨਾ ਕੈਸੀ ਹੋਣੀ ਚਾਹੀਦੀ ਹੈ ਇਨ੍ਹਾਂ ਬਾਰੇ ਕੁਝ ਲਿਖਣ ਤੋਂ ਪਹਿਲਾਂ ਹੇਠਾਂ ਚਾਰ ਹਵਾਲੇ ਦੇਂਦੇ ਹਾਂ ਜਿਨ੍ਹਾਂ ਤੋਂ ਇਹ ਪਰਗਟ ਹੁੰਦਾ ਹੈ ਕਿ ਇਕ ਅਨਿੰਨ ਸਿੱਖ ਨੇ ਕਿਵੇਂ ਅਰਦਾਸ ਕਰਨੀ ਹੈ :

*"ਜੋ ਮੇਰੇ ਸਿੱਖ ਨਿੰਮ੍ਰ ਹੋਇਕੇ ਅਰਦਾਸ ਕਰਨਗੇ,*
*ਤਿੰਨ੍ਹਾਂ ਦੇ ਕਾਰਜ ਰਾਸ ਹੋਵਨਗੇ।"*[3]
*"ਸਿੱਖ ਅਨੰਨ, ਪੰਡਿਤ ਦਿਖ ਐਸੇ।*
*ਰਾਹ ਤਿਥ ਵਾਰਨ ਮਾਨੈ ਕੈਸੇ।*
*ਏਕ ਭਰੋਸਾ ਪ੍ਰਭੂ ਕਾ ਪਾਏ।*
*ਤਯਾਗਿ ਲਗਨ ਅਰਦਾਸ ਕਰਾਏ।"*[4]
*"ਅਰਦਾਸ ਬਿਨਾ ਜੋ ਕਾਜ ਸਿਧਾਵੈ.........*
*ਗੋਬਿੰਦ ਸਿੰਘ, ਵਹ ਸਿਖ ਨ ਭਾਵੈ।"*[5]
*"ਕਾਰਜੋਂ ਕੇ ਆਦਿ ਮੇਂ ਅਰਦਾਸ ਕਰੇ।"*[6]

ਦੂਸਰੇ ਰਹਿਤਨਾਮਿਆਂ ਅਤੇ ਹੋਰ ਕਈ ਗ੍ਰੰਥਾਂ ਵਿਚੋਂ ਇਹੋ ਜਿਹੇ ਹੋਰ ਕਈ ਹਵਾਲੇ

ਮਿਲ ਸਕਦੇ ਹਨ।

### ਅਰਦਾਸ ਕਿਵੇਂ ਕੀਤੀ ਜਾਏ

ਗੁਰਬਾਣੀ ਵਿਚ ਅਰਦਾਸ ਦੇ ਨਿਯਮ ਸਾਫ਼ ਤੌਰ ਤੇ ਦਸੇ ਗਏ ਹਨ। ਸਿੱਖ ਨੇ ਕੇਵਲ ਅਕਾਲ ਪੁਰਖ ਅੱਗੇ ਅਰਦਾਸ ਕਰਨੀ ਹੈ। ਉਹ ਖਲ੍ਹੋ ਕੇ ਅਤੇ ਹੱਥ ਜੋੜ ਕੇ ਪ੍ਰਾਰਥਨਾ ਕਰੇ। ਜਿਵੇਂ ਕਿ ਗੁਰਬਾਣੀ ਵਿਚੋਂ ਹੀ ਆਦੇਸ਼ ਮਿਲਦਾ ਹੈ :

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ਪੰ. ੧੦੯੩*

*ਇੰਜ ਹੀ : ਦੁਇ ਕਰ ਜੋੜਿ ਕਰਉ ਅਰਦਾਸਿ ॥*
*ਤੁਧੁ ਭਾਵੈ ਤਾ ਆਣਹਿ ਰਾਸਿ ॥ ਪੰ. ੭੩੬*

### ਅਰਦਾਸ ਦੀ ਭਾਵਨਾ

ਅਰਦਾਸ ਲਈ ਸ਼ਬਦਾਵਲੀ ਨਾਲੋਂ ਭਾਵਨਾ ਦੀ ਵਧੇਰੇ ਲੋੜ ਹੈ। ਪ੍ਰਾਰਥਨਾ ਜੇ ਦਿਲੋਂ ਨਹੀਂ ਕੀਤੀ ਜਾ ਰਹੀ ਤਾਂ ਸੁਹਣੇ ਸ਼ਬਦਾਂ ਜਾਂ ਸੁੰਦਰ ਵਾਕਾਂ ਦਾ ਕੀ ਲਾਭ ? ਜਦ ਪ੍ਰਭੂ ਅੱਗੇ ਜਾਂ ਸਤਿਗੁਰੂ ਅੱਗੇ ਬੇਨਤੀ ਕਰਦੇ ਹੋਈਏ ਤਾਂ ਮਨ ਪ੍ਰਭੂ ਨਾਲ ਜਾਂ ਸਤਿਗੁਰ ਦੇ ਚਰਨਾਂ ਨਾਲ ਜੁੜਨਾ ਲੋੜੀਂਦਾ ਹੈ। ਜੇ ਮਨ ਕਿਧਰੇ ਹੋਰ ਭਟਕਦਾ ਹੋਵੇ ਤਾਂ ਮੂੰਹੋਂ ਕੀਤੀ ਅਰਦਾਸ ਕਿਸ ਹਦ ਤਕ ਪਰਵਾਨ ਹੋਏਗੀ ? ਇਸ ਦਾ ਉੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚੋਂ ਇਕ ਬਹੁਤ ਹੀ ਪਰਚਲਤ ਸਾਖੀ ਤੋਂ ਮਿਲ ਜਾਂਦਾ ਹੈ। ਸਾਖੀ ਸੰਖੇਪ ਰੂਪ ਵਿਚ ਇੰਜ ਹੈ :

ਵੇਂਈ ਨਦੀ ਵਿਚ ਪ੍ਰਵੇਸ਼ ਤੋਂ ਬਾਅਦ ਜਦ ਗੁਰੂ ਜੀ ਪਰਗਟ ਹੋਏ ਤਾਂ ਇਕ ਦਿਨ ਮਗਰੋਂ ਆਖਿਓ ਨੇ "ਨਾ ਕੋਈ ਹਿੰਦੂ ਹੈ। ਨਾ ਕੋ ਮੁਸਲਮਾਨ ਹੈ।" ਸੁਲਤਾਨਪੁਰ ਵਿਚ ਇਸ ਤੇ ਬੜੀ ਚਰਚਾ ਛਿੜ ਪਈ। ਕਾਜ਼ੀ ਨਾਲ ਗੁਰੂ ਜੀ ਦੀ ਗੱਲ ਬਾਤ ਹੋਈ। ਕਿਵੇਂ ਨਿਮਾਜ ਪੜ੍ਹਦੇ ਕਾਜ਼ੀ ਨੂੰ ਵੇਖ ਕੇ ਸਤਿਗੁਰੂ ਜੀ ਹਸ ਪਏ। ਇਸ ਦੀ ਸ਼ਿਕਾਇਤ ਕਾਜ਼ੀ ਨੇ ਨਵਾਬ ਦੌਲਤਖਾਨ ਪਾਸ ਕੀਤੀ। ਪੁੱਛਣ ਤੇ ਗੁਰੂ ਸਾਹਿਬ ਨੇ ਉੱਤਰ ਦਿਤਾ : ".........ਕਾਜ਼ੀ ਕੀ ਨਿਵਾਜ ਕਬੂਲ ਨਾਹੀ ਪਈ ਹੈ" ਨਵਾਬ ਨੇ ਪ੍ਰਸ਼ਨ ਕੀਤਾ ਕਿ ਕਿਉਂ ਕਬੂਲ ਨਹੀਂ ਪਈ ਤਾਂ ਬਾਬੇ ਨਾਨਕ ਜੀ ਕਹਿਆ : "ਖਾਨ ਜੀ ਜਬ ਏਹੁ ਨਿਵਾਜ ਉਪਰਿ ਖੜਾ ਥਾ ਤਬਿ ਇਨ ਕਾ ਮਨ ਠਉੜ ਨਾ ਥਾ, ਇਨ ਕੀ ਘੋੜੀ ਸੂਈ ਥੀ, ਵਛੇਰੀ ਜਮੀ ਥੀ, ਅਰੁ ਵਛੇਰੀ ਛਡਿ ਕਰਿ ਆਇਆ ਥਾ। ਅਰ ਵੇੜੇ ਵਿਚਿ ਖੂਹੀ ਥੀ। ਅਰੁ ਇਨਿ ਕਹਿਆ, ਮਤੁ ਵਛੇਰੀ ਖੂਹੀ ਵਿਚ ਪਉਂਦੀ ਹੋਵੇ। ਇਨ ਕਾ ਮਨ ਊਹਾਂ ਗਇਆ ਆਹਾ, ਇਸ ਕੀ ਨਿਮਾਜ ਕਬੂਲ ਨਹੀਂ ਪੜੀ।"[7]

### ਮਨੋ ਕੀਤੀ ਅਰਦਾਸ

ਸਪੱਸ਼ਟ ਹੈ ਕਿ ਜੇ ਮਨ ਪ੍ਰਭੂ ਨਾਲ ਜੁੜਿਆ ਹੋਏ ਤਾਂ ਹੀ ਨਿਮਾਜ ਜਾ ਦੂਆ ਪਰਵਾਨ ਚੜ੍ਹਦੀ ਹੈ ਨਹੀਂ ਤਾਂ ਨਹੀਂ। ਨਿਮਾਜ਼ ਹੋਵੇ ਜਾਂ ਅਰਦਾਸ, ਪਰਾਰਥਨਾ ਜਾਂ ਬੇਨਤੀ ਉਹ ਤਾਂ ਹੀ ਕਬੂਲ ਹੋਏਗੀ ਜੇ ਮਨੋ ਕੀਤੀ ਜਾਏ। 'ਅਰਦਾਸ' ਅਸਲ ਵਿਚ ਚਿੱਤ ਦੀ ਵਿਰਤੀ ਦਾ ਆਪਣੇ ਦਿਲ ਦੇ ਕੇਂਦਰ ਉਪਰ ਇਕਾਗਰ ਤੇ ਕਾਇਮ ਕਰਕੇ ਤਰਲੇ ਦਾ ਨਾਮ ਹੈ। ਜਦ ਇਨਸਾਨ ਦੇ ਦਿਲ ਵਿਚ ਕਿਸੇ ਤਰ੍ਹਾਂ ਦੀ ਖਾਹਿਸ਼ ਪੈਦਾ ਹੁੰਦੀ ਹੈ ਜਾਂ ਉਹ ਕਿਸੇ ਪ੍ਰਕਾਰ ਦੀਆਂ ਦੁਨਿਆਵੀ ਮੁਸੀਬਤਾਂ ਤੋਂ ਪ੍ਰੇਸ਼ਾਨ ਹੋ ਜਾਂਦਾ ਹੈ ਤਾ ਉਹ ਉਸ ਮਾਲਕ ਦੀ ਤਾਕਤ ਦੇ ਆਦਰਸ਼ ਨੂੰ ਦਿਲ ਵਿਚ ਕਾਇਮ ਕਰਦਾ ਹੈ ਜੋ ਅਕਲਿ ਕੁਲ ਹਸਤੀ ਵਾਲਾ ਹੈ ਅਤੇ ਫਿਰ



ਉਸ ਪਾਸੋਂ ਤਸੱਲੀ ਪ੍ਰਾਪਤ ਕਰਨ ਲਈ ਉਸ ਵਲ ਧਿਆਨ ਕਰਦਾ ਹੈ।'[8]

'ਸੰਸਾਰ ਵਿਚ ਹਰ ਯਤਨ ਤੇ ਪੁਰਸ਼ਾਰਥ ਕਰਨ ਦੀ ਤਾਕਤ ਮਨ ਤੋਂ ਹੀ ਪੈਦਾ ਹੁੰਦੀ ਹੈ। ਅਰਦਾਸ ਕਰਨ ਨਾਲ ਮਨ ਇਕਾਗਰ ਹੁੰਦਾ ਹੈ। ਫਿਰ ਉਸ ਤੋਂ ਇਕ ਅਜਿਹੀ ਤਸੱਲੀ ਦੇਣ ਵਾਲੀ ਖਿਆਲਾਂ ਦੀ ਧਾਰਾ ਉਤਪੰਨ ਹੋ ਜਾਂਦੀ ਹੈ ਜੋ ਮਨੁੱਖ ਨੂੰ ਚੌਕਸ ਤੇ ਹੁਸ਼ਿਆਰ ਬਣਾ ਦੇਂਦੀ ਹੈ। ਉਸ ਅੰਦਰ ਸਬਰ, ਸੰਤੋਖ, ਧੀਰਜ, ਮੁਸੀਬਤ ਨੂੰ ਸਹਿਣ ਦਾ ਬਲ ਅਤੇ ਹਿੰਮਤ ਦੀਆਂ ਆਦਤਾਂ ਉਜਾਗਰ ਹੋ ਜਾਂਦੀਆਂ ਹਨ।'[9]

'ਅਰਦਾਸ ਇਕ ਆਲਮਗੀਰ ਜਜ਼ਬਾ ਹੈ ਜੋ ਕਿ ਮਨੁੱਖ ਵਿਚ ਉਸ ਵੇਲੇ ਜਾਗਦਾ ਹੈ ਜਦ, ਕੋਈ ਦੁੱਖ, ਤਕਲੀਫ, ਬੀਮਾਰੀ ਖਤਰਾ ਜਾਂ ਮੁਸੀਬਤ ਆ ਬਣੇ ਤੇ ਉਹ ਉਸ ਨੂੰ ਦੂਰ ਕਰਨਾ ਚਾਹੇ ਜਾਂ ਉਹ ਕਿਸੀ ਸਰੀਰਕ ਲੋੜ, ਆਤਮਕ ਭਲਾਈ ਜਾਂ ਕਿਸੀ ਮੁਰਾਦ ਨੂੰ ਪਾਣਾ ਚਾਹੇ ਜਾਂ ਕਿਸੀ ਮੁਸ਼ਕਲ ਨਾਲ ਟਾਕਰਾ ਕਰਨ ਲਈ ਦਲੇਰੀ ਜਾਂ ਬਲ ਮੰਗਦਾ ਹੈ।'[10]

'ਜਦ ਕੋਈ ਮੁਸ਼ਕਲ ਆ ਬਣੇ, ਦੁਸ਼ਮਨ ਲਾਗੂ ਹੋ ਜਾਣ ਤੇ ਕਿਧਰੇ ਕੋਈ ਢੋਈ ਮਿਲਦੀ ਨਜ਼ਰ ਨਾ ਆਵੇ ਤਾਂ ਆਪਣੇ ਆਪ ਨੂੰ ਨਿਰਬਲ ਜਾਣ ਕੇ ਦੁਨੀਆਂ ਦੇ ਮਾਲਕ ਤੋਂ, ਜੋ ਬੇਅੰਤ ਤਾਕਤ ਹੈ ਤੇ ਜਿਸ ਦੇ ਅਨੇਕਾਂ ਗੁਣ ਹਨ, ਇਨ੍ਹਾਂ ਕਲੇਸ਼ਾਂ ਤੇ ਔਕੜਾਂ ਤੋਂ ਬਚਣ ਲਈ ਸਹਾਇਤਾ ਮੰਗਦੇ ਹਾਂ। ਜੇ ਸੱਚੇ ਦਿਲੋਂ ਉਸ ਅੱਗੇ ਅਰਦਾਸ ਕਰੀਏ ਤਾਂ ਫਿਰ ਤੱਤੀ ਵਾ ਨਹੀਂ ਲਗਦੀ।'[11]

ਅਰਦਾਸ ਕਰਨ ਵਾਲਾ ਕਿਸੇ ਵੀ ਧਰਮ ਦਾ ਹੋਵੇ। ਉਹ ਕਿਸੇ ਭਾਸ਼ਾ ਵਿਚ ਪਰਾਰਥਨਾ ਕਰੇ। ਉਸ ਦੀ ਬੇਨਤੀ ਦੇ ਪਰਵਾਨ ਚੜ੍ਹਨ ਦੀ ਮੁਢਲੀ ਸ਼ਰਤ ਹੈ ਉਸ ਦੀ ਭਾਵਨਾ। ਨਿਰੇ ਲਫ਼ਜ਼ ਅਰਦਾਸ ਨਹੀਂ ਹਨ। ਇਨ੍ਹਾਂ ਪਿਛੇ ਜੋ ਭਾਵਨਾ ਹੈ ਉਸ ਦੀ ਪਕੜ ਜ਼ਰੂਰੀ ਹੈ। ਮਨ ਦਾ ਜੁੜਨਾ ਲਾਜ਼ਮੀ ਹੈ। ਮਨ ਭਾਵਨਾ ਨੂੰ ਚੰਗੀ ਤਰ੍ਹਾਂ ਸਮਝੇਗਾ ਤਾਂ ਹੀ ਪੂਰੀ ਤਰ੍ਹਾਂ ਜੁੜੇਗਾ। ਪਰ ਮਨ ਜੁੜੇ ਕਿਵੇਂ ? ਇਸ ਲਈ ਸਾਧਨਾਂ ਤੇ ਨਿਮਰਤਾ ਦੀ ਲੋੜ ਹੈ।

### ਨਿਮਰਤਾ ਜ਼ਰੂਰੀ ਹੈ

ਅਰਦਾਸ ਕਰਨ ਲਗਿਆਂ ਆਪਣੀ ਨਿਰਬਲਤਾ ਤੇ ਅਗਿਆਨਤਾ ਦਾ ਪ੍ਰਬਲ ਇਹਸਾਸ ਹੋਣਾ ਜ਼ਰੂਰੀ ਹੈ। ਬੇਨਤੀ ਕਰਨ ਵਾਲੇ ਨੂੰ ਇਹ ਮਹਿਸੂਸ ਹੋਣਾ ਚਾਹੀਦਾ ਹੈ ਕਿ ਉਹ ਕਿਤਨਾ ਬੇਵੱਸ ਤੇ ਲਾਚਾਰ ਹੈ। ਇਸ ਦੇ ਮੁਕਾਬਲੇ ਵਿਚ ਉਸ ਨੂੰ ਇਹ ਨਿਸ਼ਚਾ ਹੋਣਾ ਭੀ ਲਾਜ਼ਮੀ ਹੈ ਕਿ ਜਿਸ ਅੱਗੇ ਉਹ ਅਰਦਾਸ ਕਰ ਰਿਹਾ ਹੈ ਉਹ ਸਰਬ-ਸ਼ਕਤੀਮਾਨ, ਵੱਡਾ ਤੇ ਬਖਸ਼ਿੰਦ ਹੈ। ਅਨਿੰਨ ਵਿਸ਼ਵਾਸ ਦੇ ਨਾਲ ਨਾਲ ਪ੍ਰਭੂ ਜਾਂ ਗੁਰੂ ਦੀ ਬਖਸ਼ਿਸ਼ ਤੇ ਦਿਆਲਤਾ ਦੀ ਪ੍ਰਾਪਤੀ ਲਈ ਪ੍ਰਬਲ ਲੋਚਾ ਭੀ ਹੋਵੇ।

ਡਾ. ਜਸਵੰਤ ਸਿੰਘ ਨੇਕੀ ਦੇ ਕਥਨ ਅਨੁਸਾਰ : "ਬੇਵੱਸੀ ਦੇ ਇਹਸਾਸ ਵਿਚੋ ਨਿਮਰਤਾ ਮੌਲਦੀ ਹੈ, ਬਖਸ਼ਿਸ਼ ਦੇ ਭਰੋਸੇ ਤੋਂ ਸਿਦਕ ਪਕਦਾ ਹੈ, ਅਤੇ ਸ਼ਰਨ ਪੈਣ ਦੀ ਇੱਛਾ ਥੀ ਆਤਮ-ਸਮਰਪਨ ਦਾ ਅਮਲ ਜਾਗਦਾ ਹੈ। ਏਹੋ ਤਿੰਨੇ ਗੁਣ—ਨਿਮਰਤਾ, ਸਿਦਕ ਤੇ ਆਤਮ ਸਮਰਪਨ—ਅਰਦਾਸ ਦੀ ਭਾਵਨਾ ਦੇ ਮੂਲ ਅੰਗ ਹਨ।"[12]

ਆਜਿਜ਼ ਤੇ ਮਸਕੀਨ ਹੋ ਕੇ ਮਨੁੱਖ ਦਾ, ਉਸ ਮਾਲਕ ਅੱਗੇ ਗਿੜ ਗਿੜਾ ਕੇ ਮੰਗਣਾ, ਤਰਲੇ ਨਾਲ ਪੁਕਾਰ ਕਰਨੀ ਤੇ ਹਾੜਿਆਂ ਨਾਲ ਅਰਜ਼ ਕਰਨੀ, ਸੱਚੀ ਅਰਦਾਸ ਹੈ। ਜੇ ਕਰ ਆਪਣੇ ਆਪ ਤੋਂ ਵਧੇਰੇ ਲਾਇਕ ਤੇ ਤਾਕਤ ਵਾਲੇ ਮਨੁੱਖਾਂ ਕੋਲੋਂ ਮਦਦ ਮੰਗਣੀ ਇਕ

ਕੁਦਰਤੀ ਜੇਹੀ ਗੱਲ ਹੈ ਤਾਂ ਉਸ ਸਰਬ-ਸ਼ਕਤੀਮਾਨ ਅੱਗੇ ਜੋ ਸਭ ਖ਼ੰਡਾਂ ਬ੍ਰਹਮੰਡਾਂ ਦਾ ਮਾਲਕ ਤੇ ਖਾਲਕ ਹੈ, ਕਿਸੀ ਖ਼ਤਰੇ ਜਾਂ ਰੋਗ ਤੋਂ ਬਚਣ ਲਈ ਜਾਂ ਕਿਸੀ ਮੁਰਾਦ ਦੇ ਪਾਣ ਲਈ ਪ੍ਰਾਰਥਨਾ ਕਰਨੀ ਵੀ ਕੁਦਰਤੀ ਗੱਲ ਹੈ। ਸੱਚ ਤਾਂ ਇਹ ਹੈ ਕਿ ਮਨੁੱਖ ਪ੍ਰਾਰਥਨਾ ਕੀਤੇ ਬਿਨਾਂ ਰਹਿ ਨਹੀਂ ਸਕਦਾ।

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ**

ਮਨੁੱਖ ਬੇਵੱਸ ਹੋ ਕੇ ਅਰਦਾਸ ਕਰਦਾ ਹੈ। ਜਦ ਤਕ ਉਸ ਨੂੰ ਆਪਣੀ ਸਮਝ ਤੇ ਤਾਕਤ ਤੇ ਭਰੋਸਾ ਰਹਿੰਦਾ ਹੈ ਉਹ ਤੜਪਦਾ ਨਹੀਂ। ਜਦ ਉਹ ਵਿਲਕਦਾ ਹੈ, ਤਰਲੇ ਲੈਂਦਾ ਹੈ ਤਾਂ ਉਸ ਦੀ ਅਰਦਾਸ ਦਿਲੋਂ ਨਿਕਲਦੀ ਹੈ। ਜਦ ਉਹ ਅਸਲੋਂ ਹੀ ਨਿਮਰ ਭਾਵ ਵਿਚ ਆ ਕੇ ਪੁਕਾਰਦਾ ਹੈ ਤਾਂ ਅਰਦਾਸ ਸੁਣੀ ਜਾਂਦੀ ਹੈ। ਪਰ ਜੇ ਆਪਣੀ ਅਕਲ ਤੇ ਬਲ ਤੇ ਮਾਣ ਹੈ ਤਾਂ ਫਿਰ ਅਰਦਾਸ ਕਾਹਦੀ। "ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ।"[13] ਜੀ ਹਾਂ ਹਰ ਇਕ ਬੇਨਤੀ ਪਰਮਾਤਮਾ ਅੱਗੇ ਉਸ ਨੂੰ ਹਾਜ਼ਰ ਨਾਜ਼ਰ ਸਮਝ ਕੇ ਕਰੋ। ਕੁਰਾਨ ਸ਼ਰੀਫ ਵਿਚ ਸਾਫ਼ ਫੁਰਮਾਇਆ ਹੈ ਕਿ "ਮਦਦ ਲਈ ਕੇਵਲ ਆਪਣੇ ਰਬ ਨੂੰ ਪੁਕਾਰੋ। ਖ਼ੁਦਾ ਨੂੰ ਪੁਕਾਰਨਾ ਹੀ ਸੱਚਾ ਪੁਕਾਰਨਾ ਹੈ।"[14]

ਹਰ ਕਾਰਜ ਲਈ ਪ੍ਰਭੂ ਅੱਗੇ ਅਰਦਾਸ ਕਰੋ। ਉਹ ਜ਼ਰੂਰ ਕਾਰਜ ਸਿਧ ਕਰੇਗਾ। ਗੁਰਬਾਣੀ ਦਾ ਫੁਰਮਾਨ ਹੈ "ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।"[15]

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ**

ਭਗਤੀ ਭਾਵ ਨਾਲ, ਪ੍ਰੇਮ ਤੇ ਵੈਰਾਗ ਵਿਚ ਆ ਕੇ ਅਰਦਾਸ ਕੀਤਿਆਂ ਜੇ ਸਮਰਥ ਦਾਤਾਰ ਤੋਂ ਮੰਗੀਏ ਤਾਂ ਉਹ ਅਰਦਾਸ ਬਿਰਥੀ ਨਹੀਂ ਹੁੰਦੀ। 'ਬਿਰਥੀ ਕਦੇ ਨ ਹੋਵਈ. ਜਨ ਕੀ ਅਰਦਾਸਿ'।[16] ਇਹ ਜਨ ਕੌਣ ਹੈ। ਇਹ ਆਮ ਮਨੁੱਖ ਵਲ ਸੰਕੇਤ ਨਹੀਂ। ਇਹ ਤਾਂ ਸੰਤ ਜਨਾਂ, ਭਗਤ ਜਨਾਂ ਵਲ ਇਸ਼ਾਰਾ ਹੈ। ਜੀ ਹਾਂ ਸੰਤਾਂ ਦਾ ਤਾਣ ਦੀਬਾਣ ਮਾਲਕ ਹੀ ਹੁੰਦਾ ਹੈ। ਉਹ ਉਸ ਅੱਗੇ ਅਰਦਾਸ ਕਰਦੇ ਹਨ ਉਨ੍ਹਾਂ ਨੂੰ ਕੋਈ ਹੋਰ ਥਾਉਂ ਨਹੀਂ ਸੁਝਦੀ ਜਿਥੇ ਉਹ ਅਰਦਾਸ ਕਰਨ। ਫੁਰਮਾਨ ਹੈ :

*ਮੈਂ ਤਾਣੁ ਦੀਬਾਣੁ ਤੂੰ ਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥*
*ਮੈਂ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖ ਸੁਖ ਤੁਝ ਹੀ ਪਾਸੇ ॥*
*ਪੰ. ੭੩੫*

ਹਮੇਸ਼ਾਂ ਸਮਰੱਥ ਦਾਤਾਰ ਪਾਸੋਂ ਹੀ ਮੰਗਣਾ ਬਣਦਾ ਹੈ। ਹੋਰ ਕਿਸੇ ਪਾਸੋਂ ਕੀ ਮੰਗਣਾ ਹੈ ਕਿ ਪਹਿਲਾਂ ਹੀ ਦੁਖਾਂ ਨਾਲ ਭਰਿਆ ਹੋਇਆ ਹੈ :

*ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥*
*ਪਾਰਬ੍ਰਹਮੁ ਜਿਨਿ ਰਿਦੈ ਆਰਾਧਿਆ ਤਿਨਿ ਭਉ ਸਾਗਰੁ ਤਰਿਆ ॥*
*ਪੰ. ੪੯੧*

**ਪੂਰਨ ਨਿਸਚੇ ਦੀ ਲੋੜ**

ਉਸ ਦੀ ਸਰਬੱਗਤਾ ਉਪਰ ਪੂਰਾ ਨਿਸਚਾ ਜ਼ਰੂਰੀ ਹੈ ਤੇ ਆਪਣੀ ਅਲਪੱਗਤਾ ਦਾ ਇਹਸਾਸ ਲਾਜ਼ਮੀ ਹੈ। ਡਾ. ਜਸਵੰਤ ਸਿੰਘ ਨੇਕੀ ਦੇ ਸ਼ਬਦਾਂ ਵਿਚ "ਜਿਸ ਦਾ ਆਪਾ ਛਿਜਿਆ ਹੀ ਨਹੀਂ, ਜਿਸ ਨੇ ਅਭਿਮਾਨ ਦਾ ਤਿਆਗ ਹੀ ਨਹੀਂ ਕੀਤਾ ਉਸ ਨੂੰ ਸਾਈਂ ਦੇ ਮਹਿਲਾਂ ਵਿਚ ਕਿਵੇਂ ਦਾਖਲਾ ਮਿਲ ਸਕਦਾ ਹੈ। ਬਖਸ਼ਿਸ਼ ਦਾ ਦਰ ਤਾਂ ਦਿਸਦਾ ਹੀ ਓਦੋਂ ਹੈ ਜਦ ਹਉਮੈਂ ਦੀ ਧੁੰਦ ਮਿਟ ਗਈ ਹੋਵੇ।"[17]



*ਹਉਮੈ ਬੂਝੈ ਤਾ ਦਰੁ ਸੂਝੈ ॥ ਪੰ. ੪੬੬*

ਅੱਗੇ ਇਸ ਪਰਕਰਣ ਵਿਚ ਡਾ. ਨੇਕੀ ਲਿਖਦੇ ਹਨ : "ਕਰੁਣਾ ਦੇ ਸ਼ਹਿਨਸ਼ਾਹ ਦੀ ਸਲਤਨਤ ਵਿਚ ਤਾਂ ਸਿੱਕਾ ਨਿਮਰਤਾ ਦਾ ਹੀ ਚਲਦਾ ਹੈ। ਜੋ ਆਪਣਾ ਬਲ ਹਾਰ ਜਾਂਦਾ ਹੈ ਉਸ ਦੀ ਪ੍ਰਤਿਪਾਲਨਾ ਉਹ ਆਪ ਕਰਦਾ ਹੈ। ਜੋ ਉਸ ਤੇ ਡੋਰੀ ਸੁਟ ਦੇਂਦਾ ਹੈ ਉਸ ਦੀ ਉਹ ਅਰਸ਼ੋਂ ਬਾਂਹ ਲੂਡ ਕੇ ਆਪ ਸਹਾਇਤਾ ਕਰਦਾ ਹੈ।..........ਜਿਸ ਦਾ ਤਵੱਕਲ ਕੇਵਲ ਰੱਬ ਉਤੇ ਹੋਵੇ ਉਸ ਨੂੰ ਕਦੇ ਆਪਣੀ ਹਿਫ਼ਾਜ਼ਤ ਤੋਂ ਮਹਰੂਮ ਨਹੀਂ ਕਰਦਾ।"[18] ਭਾਈ ਮਨੀ ਸਿੰਘ ਜੀ ਲਿਖਦੇ ਹਨ :

"ਫਵਾਰੇ ਦਾ ਜਲ ਜਿਤਨਾ ਨੀਵਾਂ ਜਾਂਦਾ ਹੈ ਤਿਤਨਾ ਹੀ ਉੱਚਾ ਚੜ੍ਹਦਾ ਹੈ, ਤੈਸੇ ਹੀ ਜੋ ਮਨ ਨੀਵਾਂ ਰਖਦੇ ਹਨ, ਸੋ ਉੱਚੀ ਪਦਵੀ ਨੂੰ ਪ੍ਰਾਪਤ ਹੋਂਦੇ ਹਨ।"[19]

ਸਪੱਸ਼ਟ ਹੋਇਆ ਕਿ ਅਰਦਾਸ ਦੀ ਇਕਾਗਰਤਾ ਲਈ ਇਕ ਜ਼ਰੂਰੀ ਲੋੜ ਨਿਸਚਾ ਹੈ। ਜਿਸ ਅੱਗੇ ਅਰਦਾਸ ਕਰਨੀ ਹੈ ਉਸ ਉਪਰ ਪੂਰਾ ਭਰੋਸਾ ਲਾਜ਼ਮੀ ਹੈ। ਐਸੀ ਭਾਵਨਾ ਜਾਗਣੀ ਆਵੱਸ਼ਕ ਹੈ ਕਿ "ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਹਿਕ ਤੂ"[20] ਜਾਂ "ਮੈਂ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ। "[21] ਜਿਸ ਨੂੰ ਆਪਣੇ ਪ੍ਰਭੂ ਤੇ ਸਤਿਗੁਰੂ ਉਪਰ ਪੂਰਨ ਭਰੋਸਾ ਹੈ ਉਹ ਡੋਲਦਾ ਨਹੀਂ। ਅਰਦਾਸ ਤੋਂ ਪਹਿਲਾਂ, ਅਰਦਾਸ ਕਰਦਿਆਂ ਤੇ ਅਰਦਾਸ ਕਰ ਚੁਕਣ ਮਗਰੋਂ, ਪ੍ਰਾਰਥਨਾ ਕਰਨ ਵਾਲੇ ਨੂੰ ਜਿਸ ਅੱਗੇ ਅਰਦਾਸ ਕੀਤੀ ਗਈ ਹੈ, ਉਸ ਉਪਰ ਪੂਰਾ ਪੂਰਾ ਯਕੀਨ ਬਣਾਈ ਰੱਖਣਾ ਜ਼ਰੂਰੀ ਹੈ। ਜੇ ਪੂਰੇ ਸਿਦਕ ਤੇ ਭਰੋਸੇ ਨਾਲ ਅਰਦਾਸ ਨਹੀਂ ਕੀਤੀ ਤਾਂ ਮਨ ਦੁਚਿੱਤੀ ਵਿਚ ਰਹਿੰਦਾ ਹੈ ਕਿ ਖਬਰੇ ਅਰਦਾਸ ਪਰਵਾਨ ਹੋਈ ਹੈ ਕਿ ਨਹੀਂ। ਇਹ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਅਰਦਾਸ ਸੁਣੀ ਗਈ ਹੈ ਇਹ ਪਰਵਾਨ ਚੜ੍ਹੇਗੀ। ਪਰ ਅਰਦਾਸ ਕਰ ਕੇ ਡੋਰੀ ਪ੍ਰਭੂ ਤੇ ਛੱਡ ਦੇਣੀ ਚਾਹੀਦੀ ਹੈ। ਸਾਡੇ ਲਈ ਕੀ ਚੰਗਾ ਹੈ ਜਾਂ ਕੀ ਮੰਦਾ ਇਹ ਅਕਾਲ ਪੁਰਖ ਤੋਂ ਵੱਧ ਹੋਰ ਕੋਈ ਨਹੀਂ ਜਾਣਦਾ। "ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ।"[22]

**ਆਪਾ ਸਮਰਪਣ**

ਅਰਦਾਸ ਕਰਨ ਲੱਗਿਆਂ ਪ੍ਰਭੂ ਉਪਰ ਪੂਰਨ ਭਰੋਸੇ ਦਾ ਇਕ ਫਲ ਇਹ ਹੁੰਦਾ ਹੈ ਕਿ ਮਨੁੱਖ ਸਭ ਕੁਝ—ਮਨ, ਤਨ ਤੇ ਧਨ—ਪਰਮਾਤਮਾ ਅੱਗੇ ਸਮਰਪਣ ਕਰ ਦੇਂਦਾ ਹੈ। ਫਿਰ ਇਹ ਅਵਸਥਾ ਹੁੰਦੀ ਹੈ ਜੋ ਕਿ ਭਗਤ ਸਧਨਾ ਜੀ ਨੇ ਵਰਣਨ ਕੀਤੀ ਹੈ :

*"ਮੈ ਨਾਹੀ ਕਛੁ ਹਉ ਨਾਹੀ ਕਿਛੁ ਆਹਿ ਨ ਮੋਰਾ ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥" ਪੰ. ੮੫੮*

ਆਪਣਾ ਆਪ ਪ੍ਰਭੂ ਅੱਗੇ ਸਮਰਪਣ ਕਰਕੇ ਕੀਤੀ ਅਰਦਾਸ ਸਭ ਤੋਂ ਉੱਚੀ ਅਰਦਾਸ ਹੋ ਨਿਬੜਦੀ ਹੈ। ਕਿਉਂਕਿ

*"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥ ਪੰ. ੫੪੪*

ਸਿੱਖਾਂ ਦੀ ਨਿੱਤ ਅਰਦਾਸ ਵਿਚ ਇਹ ਸ਼ਬਦ ਨਿਮਰਤਾ, ਸਿਦਕ ਤੇ ਆਪਾ ਸਮਰਪਣ ਦਾ ਸਾਫ਼ ਸੰਕੇਤ ਦੇਂਦੇ ਹਨ :

"ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਪਤ ਦਾ ਰਾਖਾ ਅਕਾਲ ਪੁਰਖ ਵਾਹਿਗੁਰੂ।"

ਗੁਰਬਾਣੀ ਵਿਚ ਅਨੇਕਾਂ ਸ਼ਬਦ ਐਸੇ ਮਿਲ ਸਕਦੇ ਹਨ ਜੋ ਕਿ ਅਰਦਾਸ ਦੀ ਭਾਵਨਾ ਦੇ ਵੱਖ ਵੱਖ ਪੱਖਾਂ ਨੂੰ ਨਿਰੂਪਣ ਕਰਦੇ ਹਨ ਉਨ੍ਹਾਂ ਵਿਚੋਂ ਇਕ ਸ਼ਬਦ ਉਦਾਹਰਣ ਵਜੋਂ ਹੇਠਾਂ ਅੰਕਿਤ ਹੈ :

*ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥*
*ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥*
*ਦੁਖ ਹਰਨ ਕਿਰਪਾ ਕਰਨ ਮੋਹਨ ਕਲ ਕਲੇਸਹ ਭੰਜਨਾ ॥*
*ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ ॥*
*ਸੁਨਤ ਪੇਖਤ ਸੰਗਿ ਸਭ ਕੇ ਪ੍ਰਭੂ ਨੇਰ ਹੂ ਤੇ ਨੇਰੇ ॥*
*ਅਰਦਾਸ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥ ਪੰ. ੫੪੭*

## ਹਵਾਲੇ ਅਤੇ ਟਿਪਣੀਆਂ

1. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤ ਮਾਰਤੰਡ*, ਪੰ. 36, ਪਰ ਨਾਲ ਹੀ ਭਾਈ ਸਾਹਿਬ ਨੇ ਇਸ ਦਾ ਮੂਲ ਆਰਦ—ਆਸ਼ਾ ਭੀ ਲਿਖਿਆ ਹੈ ਪਰ ਵਧੇਰੇ ਠੀਕ ਅਰਜ਼ਦਾਸਤ ਲਗਦਾ ਹੈ।
2. ਸ਼ੁਭ ਮਨੋਕਾਮਨਾ ਜਾਂ ਸ਼ੁੱਧ ਮਨੋਰਥਾਂ ਸੰਬੰਧੀ ਭਾ. ਕਾਨ੍ਹ ਸਿੰਘ ਨਾਭਾ ਲਿਖਦੇ ਹਨ, ਪਰ ਧਨ, ਪਰ ਇਸਤ੍ਰੀ ਦੀ ਪ੍ਰਾਪਤੀ, ਚੋਰੀ ਜੂਏ ਵਿਚ ਸਫਲਤਾ, ਝੂਠੇ ਮਕੁੱਦਮੇ ਵਿਚ ਕਾਮਯਾਬੀ, ਕਿਸੇ ਨੂੰ ਨੁਕਸਾਨ ਪੁਚਾਣ ਦਾ ਮਨੋਰਥ, ਇਤਿ ਆਦਿਕ ਮੰਦ ਮਨੋਰਥਾਂ ਦੀ ਸਫ਼ਲਤਾ ਲਈ ਅਰਦਾਸ ਕਰਨ ਕਰਾਨ ਵਾਲੇ ਸਿੱਖੀ ਦੇ ਸਿਧਾਂਤ ਤੋਂ ਅਗਯਾਤ ਹਨ। *ਗੁਰਮਤ ਮਾਰਤੰਡ*, ਪੰ. 36 . ਇਹ ਸਿੱਖਾਂ ਲਈ ਹੀ ਨਹੀਂ ਗੈਰ ਸਿੱਖਾਂ ਲਈ ਭੀ ਠੀਕ ਹੈ।
3. *ਬਾਲੇ ਵਾਲੀ ਜਨਮ ਸਾਖੀ*, ਸਾਖੀ 94
4. *ਗੁਰ ਬਿਲਾਸ ਪਾਤਸ਼ਾਹੀ ਛੇਵੀਂ*, ਆ : 6
5. *ਤਨਖਾਹਨਾਮਾ*
6. *ਰਹਿਤਨਾਮਾ*, ਭਾਈ ਚੌਪਾ ਸਿੰਘ
7. *ਪੁਰਾਤਨ ਜਨਮ ਸਾਖੀ*, ਪੰ. 19 ਤੋਂ 23
8. *ਗੁਰਮਤ ਸਿਧਾਂਤ*, ਭਾਗ ਦੂਜਾ, ਪੰ. 707
9. ਉਹੀ, ਪੰ. 707
10. ਉਹੀ ਪੰ. 709
11. ਦੇਖੋ ਸ਼ਬਦ : ਜਾ ਕਉ ਮੁਸਕਲ ਅਤਿ ਬਣੈ, ਸਿਰੀ ਰਾਗ ਮ: ੫, ਪੰ. 70
12. ਛਪ ਰਹੀ ਪੁਸਤਕ *'ਅਰਦਾਸ'* ਵਿਚੋਂ
13. ਵਾਰ ਸਿਰੀ ਰਾਗ, ਮ. 4, ਪੰ. 91
14. ਕੁਰਾਨ ਸਰੀਫ਼, *ਗੁਰਮਤਿ ਸਿਧਾਂਤ*, ਭਾਗ ਦੂਜਾ, ਪੰ. 713 ਦੇ ਹਵਾਲੇ ਨਾਲ।
15. ਵਾਰ ਸਿਰੀ ਰਾਗ, ਮ. 4, ਪੰ. 91
16. ਬਿਲਾਵਲ ਮਹਲਾ 5, ਪੰ. 819
17 ਛਪ ਰਹੀ ਪੁਸਤਕ ਅਰਦਾਸ ਵਿਚੋਂ
18. ਉਹੀ
19. ਗਿਆਨ ਰਤਨਾਵਲੀ
20. ਸੂਹੀ ਵਾਰ 2, ਪੰ. 791
21. ਆਸਾ ਮਹਲਾ 5, ਪੰ. 371
22 ਵਾਰਾਂ ਭਾਈ ਗੁਰਦਾਸ

# ਅਰਦਾਸ ਦਾ ਸੰਕਲਪ ਤੇ ਇਤਿਹਾਸਕ ਗੌਰਵ

ਪ੍ਰਿੰਸੀਪਲ ਜੋਗਿੰਦਰ ਸਿੰਘ

(1)

ਸਿੱਖ ਧਰਮ ਵਿਚ ਜਿਸ ਕਾਵਿਮਈ ਵਾਰਤਕ ਰਚਨਾ ਨੂੰ 'ਅਰਦਾਸ' ਸਵੀਕਾਰ ਕੀਤਾ ਜਾਂਦਾ ਹੈ, ਉਸਦਾ ਮੂਲ ਸੰਕਲਪ ਅਧਿਆਤਮਿਕ ਹੈ ਤੇ ਵਿਆਪਕ ਸਰੂਪ ਇਤਿਹਾਸਕ ਗੌਰਵ ਨਾਲ ਸ਼ਿੰਗਾਰਿਆ ਹੋਇਆ ਹੈ। ਅਰਦਾਸ ਦੀ ਪਹਿਲੀ ਪਉੜੀ—'ਪ੍ਰਿਥਮ ਭਗੌਤੀ' ਤੋਂ ਲੈ ਕੇ ਸਭ ਥਾਈਂ ਹੋਇ ਸਹਾਇ' ਤੱਕ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਬਾਣੀ ਹੈ, ਪਰ ਦਸਵੇਂ ਪਾਤਿਸ਼ਾਹ ਤੋਂ ਲੈ ਕੇ 'ਤੇਰੇ ਭਾਣੇ ਸਰਬੱਤ ਦਾ ਭਲਾ' ਤੱਕ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ ਤੇ ਖ਼ਾਲਸਾ ਪੰਥ ਨੇ, 17ਵੀਂ, 18ਵੀਂ 19ਵੀਂ ਤੇ 20ਵੀਂ ਸਦੀ ਵਿਚ, ਜੋ ਲਹੂ-ਭਿੱਜੀ, ਬੀਰਤਾ ਤੇ ਗੌਰਵ ਨਾਲ ਸ਼ਿੰਗਾਰੀ ਘਾਲਣਾ-ਘਾਲੀ ਹੈ, ਉਸ ਦਾ ਚਿੰਨਾਤਮਿਕ ਤੇ ਸੰਕੇਤਕ ਚਿੱਤਰਣ ਹੈ। ਅਰਦਾਸ ਦੀ ਸਾਰੀ ਰਚਨਾ ਦਾ ਸਾਸ਼ਾ ਤੇ ਉਦੇਸ਼ ਅਧਿਆਤਮਿਕ ਹੈ, ਪਰ ਅਰਦਾਸ ਦੀ ਸਿਰਜਨਾ ਲਈ ਜੁੜਿਆ ਜਾਂ ਘੜਿਆ ਇਕ ਇਕ ਸ਼ਬਦ ਪਹਿਲਾਂ ਜੀਵਿਆ ਗਿਆ ਹੈ ਜਾਂ ਜੀਉਂਦੇ ਇਤਿਹਾਸ ਦੀਆਂ ਘਟਨਾਵਾਂ ਨੂੰ ਸੰਕੇਤਕ ਰੂਪ ਵਿਚ ਸੰਭਾਲੀ ਬੈਠਾ ਹੈ। ਕਿਧਰੇ ਕਿਧਰੇ ਤਾਂ ਇਸ ਤਰ੍ਹਾਂ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਵੇਂ ਅਰਦਾਸ ਦੀ ਇਕ ਇਕ ਸਤਰ ਲਈ ਖਾਲਸਾ ਪੰਥ ਨੂੰ ਇਕ ਪੂਰੀ ਸਦੀ ਸੰਘਰਸ਼ ਕਰਨਾ ਪਿਆ ਹੈ। ਅਸਲ ਵਿਚ ਖਾਲਸਾ ਪੰਥ ਦਾ ਇਹ ਇਤਿਹਾਸਕ ਸੰਘਰਸ਼ ਹੀ ਹੈ, ਜਿਹੜਾ 'ਅਰਦਾਸ' ਨੂੰ ਸਰਬੱਤ ਖਾਲਸਾ ਜੀ ਦਾ ਲਹੂ-ਰੂਪ ਵੀ ਪ੍ਰਦਾਨ ਕਰਦਾ ਹੈ ਤੇ ਗੌਰਵ ਰੰਗ ਵੀ। ਅਰਦਾਸ ਦਾ ਅਧਿਆਤਮਿਕ ਪਾਠ ਭਾਵੇਂ ਪੰਜ ਮਿੰਟਾਂ ਵਿਚ ਹੋ ਜਾਂਦਾ ਹੈ ਪਰ ਆਰੰਭ ਤੋਂ ਅਖ਼ੀਰ ਤਕ ਜੇ ਅਰਦਾਸ ਦਾ ਅਧਿਐਨ ਕੀਤਾ ਜਾਵੇ, ਤਾਂ ਸਹਿਜੇ ਹੀ ਖਾਲਸਾ-ਕੌਮ ਦੀ ਪੰਜ ਸੌ ਸਾਲਾਂ ਦੀ ਕਮਾਈ ਤੇ ਗੌਰਵਮਈ ਇਤਿਹਾਸ ਦਾ ਚਿੱਤਰ ਉਭਰਦਾ ਤੇ ਉਜਾਗਰ ਹੁੰਦਾ ਹੈ। ਇਸੇ ਕਰ ਕੇ ਪੰਜ ਮਿੰਟਾਂ ਵਿਚ ਕੀਤੀ ਅਰਦਾਸ ਨੂੰ ਕੌਮ ਦਾ ਪੰਜ ਸੌ ਸਾਲਾਂ ਦਾ ਇਤਿਹਾਸ ਵੀ ਆਖਿਆ ਜਾਂਦਾ ਹੈ। ਇੰਨੀ ਨਿੱਕੇ ਆਕਾਰ ਵਾਲੀ ਅਰਦਾਸ ਰਚਨਾ ਵਿਚ ਕੌਮ ਦੇ ਪੰਜ ਸੌ ਸਾਲਾਂ ਦੀ ਅਧਿਆਮਿਕ ਤੇ ਇਤਿਹਾਸਕ ਆਤਮਾ ਨੂੰ ਸਰਲ, ਸਪੱਸ਼ਟ, ਸੰਕੇਤਕ ਤੇ ਸਾਰਥਿਕ ਰੂਪ ਵਿਚ ਮੂਰਤੀਮਾਨ ਕਰ ਦੇਣਾ, ਨਿਸਚੇ ਹੀ 'ਸਿੱਖ ਅਰਦਾਸ' ਦੀ ਵਿਲੱਖਣ ਹਸਤੀ ਤੇ ਨਿਆਰੀ ਵਿਸ਼ੇਸ਼ਤਾ ਨੂੰ ਪ੍ਰਗਟ ਕਰਨਾ ਹੈ। ਵਿਸ਼ਵ ਧਰਮਾਂ ਦੀ ਕੋਈ ਵੀ 'ਅਰਦਾਸ' ਅਜਿਹੀ ਨਹੀਂ, ਜਿਹੜੀ ਧਰਮ-ਯੁੱਧ ਦੇ ਲਹੂ ਤੇ ਇਤਿਹਾਸਕ ਗੌਰਵ ਨਾਲ

ਸਿਰਜੀ ਤੇ ਸ਼ਿੰਗਾਰੀ ਗਈ ਹੋਵੇ ਅਤੇ ਨਾ ਹੀ ਵਿਸ਼ਵ ਸਾਹਿਤ ਵਿਚ 'ਸਿੱਖ ਅਰਦਾਸ' ਵਰਗਾ ਕੋਈ ਕਾਵਿਮਈ ਵਾਰਤਕ ਵਾਲਾ ਇਤਨਾ ਜ਼ੋਰਦਾਰ ਟੋਟਾ ਹੈ। ਅਰਦਾਸ ਨੂੰ ਸਿੱਖ ਧਰਮ, ਸਿੱਖ ਇਤਿਹਾਸ ਤੇ ਸਿੱਖ ਸਾਹਿਤ ਦਾ ਅਤਿ ਉੱਤਮ ਤੇ ਪ੍ਰਭਾਵਸ਼ਾਲੀ ਪ੍ਰਮਾਣ ਮੰਨਣਾ ਚਾਹੀਦਾ ਹੈ।

(2)

'ਅਰਦਾਸ' ਦਾ ਭਾਵ-ਅਰਥ ਹੈ—ਅਰਜ਼-ਦਾਸ਼ਤ ਅਰਥਾਤ ਸਵੈ-ਦਾਸਤਾਨ, ਬੇਨਤੀ, ਪ੍ਰਾਰਥਨਾ, ਜਾਚਨਾ, ਅਰਜੋਈ ਤੇ ਮੰਗਣ ਦੀ ਕ੍ਰਿਆ ਦੇ ਭਾਵਾਂ ਵਿਚ ਵੀ ਅਰਦਾਸ-ਪੱਦ ਨੂੰ ਬਹੁਤ ਵਾਰੀ ਵਰਤਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਅਰਦਾਸ' ਸ਼ਬਦ ਦਾ ਵਿਆਪਕ ਰੂਪ ਇਹ ਹੈ—'ਅਰਦਾਸਿ' ਜਿਸ ਦਾ ਮੂਲ ਉਚਾਰਣ ਫਾਰਸੀ ਬੋਲੀ ਦਾ ਹੈ :

*(ੳ) ਹਵਾਲ ਮਾਲੂਮੁ ਕਰਦੇ ਪਾਕ ਅਲਾਹ ॥*
*ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥ ਪੰ. ੭੨੩*
*(ਅ) ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥*
*ਮਿਹਰ ਕਰੈ ਜਿਸੁ ਮਿਹਰਵਾਨੁ ਤਾ ਕਾਰਜੁ ਆਵੈ ਰਾਸਿ ॥ ਪੰ. ੪੪*

ਆਮ ਬੋਲ ਚਾਲ ਵਿਚ ਇਹ ਰੂਪ ਹੈ—'ਅਰਦਾਸ' ਜਿਸ ਦਾ ਮੂਲ ਉਚਾਰਣ ਸੰਸਕ੍ਰਿਤ ਬੋਲੀ ਵਿਚੋਂ ਹੈ :

ਅਰਦਾਸ ਬਿਨਾ ਜੋ ਕਾਜ ਸਿਧਾਵੇ।
(ਤਨਖ਼ਾਹਨਾਮਾ)

ਕਈ ਥਾਵਾਂ ਉਤੇ 'ਅਰਦਾਸ' ਵਾਸਤੇ 'ਅਰਦਾਸਾ' ਪਦ ਵੀ ਵਰਤਿਆ ਗਿਆ ਹੈ :

*(ੳ) ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥*
*ਬਖਸਿ ਲਏ ਸਭਿ ਸਚੈ ਸਾਹਿਬ ਸੁਣਿ ਨਾਨਕ ਕੀ ਅਰਦਾਸਾ ॥ ਪੰ. ੬੨੦*
*(ਅ) ਜੀਅ ਜੰਤ ਸਭਿ ਸਰਣਿ ਤੁਮਾਰੀ ਸਰਬ ਚਿੰਤ ਤੁਧੁ ਪਾਸੇ ॥*
*ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥ ਪੰ. ੭੯੫*

ਸ਼ਬਦ-ਪਦ 'ਅਰਦਾਸਿ' ਹੈ, ਜਾਂ 'ਅਰਦਾਸ' ਹੈ ਜਾਂ 'ਅਰਦਾਸਾ' ਜਾਂ 'ਅਰਦਾਸੇ' ਹੈ, ਸਾਰੇ ਸ਼ਬਦ-ਪੱਦਾਂ ਵਿਚ ਭਾਵ ਅਰਥ ਦੀ ਏਕਤਾ ਤੇ ਇਕਾਗਰਤਾ ਹੈ, ਆਸ਼ਾ ਤੇ ਉੱਦੇਸ਼ ਵੀ ਇਕ ਹੀ ਹੈ। ਜੇ ਸਮੁੱਚੀ ਮਾਨਵਤਾ ਆਪਣੀਆਂ ਮਾਨਸਿਕ-ਬੇਨਤੀਆਂ, ਪ੍ਰਾਰਥਨਾਵਾਂ ਤੇ ਅਰਜੋਈਆਂ ਨੂੰ ਆਪਣੇ ਇਸ਼ਟ-ਗੁਰੂ ਨਾਲ ਅਧਿਆਤਮਿਕ ਪੱਧਰ ਉੱਤੇ ਸਾਂਝੀਆਂ ਕਰਨ ਲਈ 'ਅਰਦਾਸ' ਦੇ ਮੰਡਲ ਵਿਚ ਜੁੜਦੀ ਹੈ ਤਾਂ ਖਾਲਸਾ ਪੰਥ ਅਧਿਆਤਮਿਕ ਪੱਧਰ ਉਤੇ ਵੀ ਨਿਰੰਤਰ ਆਪਣੇ ਪ੍ਰਮੇਸਰ-ਗੁਰੂ ਨਾਲ ਆਪਣੀਆਂ ਮਾਨਸਿਕ-ਕ੍ਰਿਆਵਾਂ ਦੀ ਸਾਂਝ ਵੀ ਪਾ ਲੈਂਦਾ ਹੈ ਅਤੇ ਆਪਣੇ ਗੁਰੂਆਂ, ਗੁਰੂ-ਪਿਆਰਿਆਂ, ਗੁਰੂ-ਸਾਹਿਬਜ਼ਾਦਿਆਂ, ਗੁਰੂ ਮੁਕਤਿਆਂ ਦੇ ਆਦਰਸ਼ਾਂ, ਸ਼ਹੀਦਾਂ-ਮੁਰੀਦਾਂ ਦੇ ਸਿਧਾਂਤਾਂ, ਤਖਤਾਂ ਤੇ ਗੁਰਦੁਆਰਿਆਂ ਦੀ ਮਰਯਾਦਾ ਤੇ ਸਿੱਖੀ ਮੰਗਾਂ ਤੇ ਸੁਪਨਿਆਂ ਨੂੰ ਇਤਿਹਾਸਕ ਯਾਦਾਂ ਤੇ ਸਿਮਰਤੀਆਂ ਵਜੋਂ ਦੁਹਰਾ ਕੇ, ਆਪਣੀ ਪੰਥਕ ਤੇ ਜਥੇਬੰਦਕ ਸਵੈ-ਦਾਸਤਾਨ ਨੂੰ ਵੇਖ-ਵਾਚ ਲੈਂਦਾ ਹੈ। ਸਿੱਖ ਦਾ ਜੀਵਨ ਇੰਨਾ ਵਿਅਕਤੀਗਤ ਨਹੀਂ, ਜਿੰਨਾ ਪੰਥਕ ਤੇ ਜੱਥੇਬੰਦਕ ਹੈ। ਸਿੱਖ ਨੇ ਹਮੇਸ਼ਾਂ ਪੰਥ ਨਾਲ ਰਹਿ ਕੇ ਜਾਂ ਪੰਥ-ਮਾਰਗ ਉਤੇ ਚਲ ਕੇ, ਸੰਗਤ ਜਾਂ ਖਾਲਸਈ ਸਰੂਪ ਵਿਚ ਜੱਥੇ ਬੰਦਕ ਹੋ ਕੇ ਜੀਉਂਣਾ ਹੈ। ਜੇ ਉਸ ਨੇ ਆਪਣੇ ਪ੍ਰਮੇਸ਼ਰ-ਗੁਰੂ ਨੂੰ ਸਰਬ ਸਮਰੱਥ, ਮਿਹਰਬਾਨ, ਬਖਸ਼ਿੰਦ, ਪਤਿਤ ਉਧਾਰਣ ਮੰਨ ਕੇ ਤੇ ਹਰ ਥਾਂ ਉਤੇ ਹਾਜ਼ਰ ਨਾਜ਼ਰ ਜਾਣ



ਕੇ, ਜਨ, ਦਾਸ, ਸੇਵਕ, ਕੀਟ ਤੇ ਢਾਡੀ ਦੇ ਰੂਪ ਵਿਚ, ਸਨਮੁਖਾਂ ਵਾਂਗ, ਦੋਵੇਂ ਹੱਥ ਜੋੜ, ਖੜੇ ਹੋ ਕੇ, ਇਸ਼ਟ ਗੁਰੂ ਦੀ ਹਜ਼ੂਰੀ ਵਿਚ ਇਕਸੁਰ ਹੋ, ਸ਼ੁੱਧ ਮਨ ਨਾਲ, ਆਪਣਾ ਅੰਦਰਲਾ ਅਹਿਸਾਸ ਜਾਂ ਹਿਰਦੇ ਦਾ ਸਿੱਧਾ ਤੇ ਸਪੱਸ਼ਟ ਪ੍ਰਗਟਾਵਾ ਕੀਤਾ ਹੈ, ਤਾਂ ਇਸਦਾ ਅਧਿਆਤਮਿਕ ਭਾਵ ਇਹੀ ਹੈ, ਕਿ 'ਸਿੱਖ' ਪਹਿਲਾਂ ਅਰਦਾਸ ਰਾਹੀਂ ਆਪਣੀ ਮਾਨਸਿਕ, ਆਤਮਿਕ, ਸਮਾਜਿਕ ਤੇ ਸਭਿਆਚਾਰਕ ਸਾਂਝ ਸ੍ਰਿਸ਼ਟੀ-ਪਾਸਾਰ ਵਿਚ ਵਸਦੇ ਤੇ ਵਿਆਪਕ ਇਕ ਵਾਹਿਗੁਰੂ ਨਾਲ ਇਸ ਵਿਸ਼ਵਾਸ ਨਾਲ ਜੋੜਦਾ ਹੈ, ਕਿ ੧ੴ ਵਾਹਿਗੁਰੂ ਨਿਸਚੇ ਹੀ ਉਸਦੇ ਦੁੱਖਾਂ, ਕਲੇਸ਼ਾਂ ਔਗੁਣਾਂ ਤੇ ਸੰਕਟ ਦੀ ਨਵਿਰਤੀ ਕਰੇਗਾ, ਇੱਛਾਵਾਂ, ਮਨੋਰਥਾਂ ਤੇ ਸਗਲ ਕਾਰਜਾਂ ਨੂੰ ਸੰਪੂਰਨ ਕਰੇਗਾ। ਇਹੀ ਕਾਰਨ ਹੈ, ਕਿ 'ਸਿੱਖ' ਜੀਵਨ ਦੀ ਪਰਕ੍ਰਿਆ ਲਈ ਗਮੀ ਜਾਂ ਖੁਸ਼ੀ ਲਈ, ਓਟ ਜਾਂ ਆਸਰੇ ਲਈ, ਨਵਿਰਤੀ ਜਾਂ ਪ੍ਰਾਪਤੀ ਲਈ, ਸੰਗ੍ਰਾਮ ਜਾਂ ਫਤਹਿ ਲਈ ਆਪਣੇ '੧ੴ ਵਾਹਿਗੁਰੂ' ਅੱਗੇ ਅਰਦਾਸ ਕਰ ਕੇ, ਇੱਛਾ-ਪੂਰਤੀ ਵੀ ਕਰ ਲੈਂਦਾ ਹੈ ਤੇ ਸਬਰ, ਸਿਦਕ ਤੇ ਸਾਹਸ ਵੀ ਪ੍ਰਾਪਤ ਕਰ ਲੈਂਦਾ ਹੈ।

(3)

'ਅਰਦਾਸ' ਕਰਨ ਵੇਲੇ ਸਿੱਖ ਦਾ ਹਿਰਦਾ ਨਿਰੋਲ ਅਧਿਆਤਮਿਕ ਹੁੰਦਾ ਹੈ, ਪਰ ਅਰਦਾਸ ਕਰਦਿਆਂ ਕਰਦਿਆਂ ਉਹ ਗੁਰੂ-ਖਾਲਸਾ-ਕੌਮ ਦੀ ਇਤਿਹਾਸਕ ਘਾਲਣਾ ਤੇ ਕਮਾਈ ਨਾਲ ਇੰਜ ਇਕਸੁਰ ਹੋ ਜਾਂਦਾ ਹੈ, ਜਿਵੇਂ ਇਹ ਇਤਿਹਾਸਕ ਘਾਲਣਾ ਕਮਾਈ ਉਸ ਨੇ ਆਪ ਕੀਤੀ ਹੈ। ਅਰਦਾਸ ਦੇ ਅਧਿਆਤਮਿਕ ਮੰਡਲ ਵਿਚ ਉਹ '੧ੴ ਵਾਹਿਗੁਰੂ' ਨਾਲ ਜੁੜ ਜਾਂਦਾ ਹੈ ਅਤੇ ਅਰਦਾਸ ਦੇ ਇਤਿਹਾਸਕ ਮੰਡਲ ਵਿਚ ਉਹ ਪੰਥਕ ਜੱਥੇਬੰਦੀ ਦਾ ਅੰਗ ਬਣ ਜਾਂਦਾ ਹੈ। ਜਿਵੇਂ '੧ੴ ਵਾਹਿਗੁਰੂ' ਤੇ 'ਪੰਥਕ' ਜੱਥੇਬੰਦੀ ਦਾ ਸਰੂਪ ਸਾਂਝਾ ਹੈ, ਇਸੇ ਤਰ੍ਹਾਂ ਅਰਦਾਸ ਕਰਨ ਵਾਲੇ 'ਸਿੱਖ' ਵਿਚ ਅਧਿਆਤਮਿਕ ਅਤੇ ਇਤਿਹਾਸਕ ਰੂਪ ਵਿਚ ਸਾਂਝ ਤੇ ਸਾਂਝੀਵਾਲਤਾ ਦੀ ਭਾਵਨਾ ਹੋਰ ਦ੍ਰਿੜ੍ਹ ਹੁੰਦੀ ਹੈ। ਅਰਦਾਸ ਦੀ ਮਨੋਵਿਗਿਆਨਕ ਮਹਾਨਤਾ ਇਹ ਵੀ ਹੈ, ਕਿ ਅਰਦਾਸ ਵਿਚ ਹਰ ਸਿੱਖ ਨੂੰ ਦੂਜੇ ਸਿੱਖ ਨਾਲ ਸਾਂਝ ਪਾਣ ਦੀ ਡੂੰਘੀ ਤੇ ਵਿਆਪਕ ਪ੍ਰੇਰਨਾ ਵੀ ਹੈ। ਜਦੋਂ ਅਰਦਾਸ ਕਰਨ ਵਾਲਾ ਹਰ ਸਿੱਖ ਆਪਣੇ ਰੱਬ ਨੂੰ '੧ੴ ਵਾਹਿਗੁਰੂ' ਦੇ ਰੂਪ ਵਿਚ ਸਾਂਝਾ ਮੰਨਦਾ, ਗੁਰੂਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਏਕਤਾ ਨੂੰ ਸਵੀਕਾਰਦਾ, ਪਿਆਰਿਆਂ, ਸਾਹਿਬਜ਼ਾਦਿਆਂ, ਮੁਕਤਿਆਂ ਤੇ ਸ਼ਹੀਦਾਂ ਨੂੰ ਇਕ ਮੰਨਦਾ, ਸਾਂਝੇ ਤਖਤ, ਸਾਂਝੇ ਗੁਰਧਾਮ, ਸਾਂਝੇ ਖਾਲਸਈ ਬੋਲ, ਸਾਂਝਾ ਅੰਮ੍ਰਿਤਸਰ, ਸਾਂਝੀਆਂ ਮੰਗਾਂ, ਸਾਂਝੇ ਵਰਦਾਨ, ਸਾਂਝਾ ਨਾਮ, ਸਾਂਝੀ ਚੜ੍ਹਦੀ ਕਲਾ ਤੇ ਸਾਂਝਾ ਸਰਬੱਤ ਦਾ ਭਲਾ ਆਦਿ ਦਾ ਪ੍ਰਗਟਾਵਾ ਕਰਦਾ ਹੈ, ਤਾਂ ਸਹਿਜੇ ਹੀ ਪਤਾ ਲਗਦਾ ਹੈ, ਕਿ 'ਅਰਦਾਸ' ਦਾ ਉੱਦੇਸ਼ ਜੋੜਨਾ ਹੈ—੧ੴ ਵਾਹਿਗੁਰੂ ਨਾਲ ਵੀ ਤੇ ਪੰਥਕ ਜੱਥੇਬੰਦੀ ਦੀ ਇਤਿਹਾਸਕ ਕਮਾਈ ਨਾਲ ਵੀ। ਇਹੀ ਕਾਰਨ ਹੈ, ਕਿ ਅਰਦਾਸ ਦਾ ਸਰੂਪ ਨਾ ਕਦੀ ਵਿਅਕਤੀਗਤ ਹੋਇਆ ਹੈ ਅਤੇ ਨਾ ਹੀ ਵਿਅਕਤੀਵਾਦ ਤੋਂ ਉਪਜਣ ਵਾਲੀਆਂ ਵੰਡਾਂ, ਵਿਤਕਰਿਆਂ ਤੇ ਹੱਦਾਂ ਰਾਹੀਂ ਮੂਰਤੀਮਾਨ ਹੋਇਆ ਹੈ। ਅਰਦਾਸ ਵਿਚ ਕਿਸੇ ਵੀ ਨਕਾਰਾਤਮਿਕ ਜਾਤਿ-ਪਾਤਿ, ਰੂਪ-ਰੰਗ ਤੇ ਭਿੰਨ ਭੇਦ ਦੇ ਨਿਖੇਧਾਂ ਦਾ ਜਿਕਰ ਨਹੀਂ। ਇਥੋਂ ਤਕ ਕਿ ਸਮੇਂ, ਸਥਾਨ ਤੇ ਪਾਤਰਾਂ ਦੀ ਬੰਦਸ਼ ਤੋਂ ਵੀ ਅਰਦਾਸ ਪੂਰੀ ਤਰ੍ਹਾਂ ਮੁਕਤ ਹੈ। ਅਰਦਾਸ ਦਾ ਹਰ ਸ਼ਬਦ ਤੇ ਵਾਕ ਗੁਰੂ-ਖ਼ਾਲਸਾ-ਕੌਮ ਦੀ, ਜੱਥੇਬੰਦਕ ਤੌਰ ਤੇ ਘਾਲੀ ਘਾਲਣਾ ਤੇ ਪੰਥਕ ਆਦਰਸ਼ਾਂ ਦੀ ਜੈਕਾਰ ਲਈ ਦਿੱਤੇ ਖ਼ੂਨ ਦਾ ਸ਼ਾਖੀ ਹੈ। ਅਰਦਾਸ ਦੀ ਭਾਵਨਾ ਸੰਪਰਦਾਇਕ ਨਹੀਂ, ਗੌਰਵਮਈ ਹੈ। ਅਧਿਆਤਮਿਕਤਾ ਤੇ ਗੌਰਵ ਦਾ ਮੁੱਖ ਸਦਾ

ਸਰਬਪੱਖੀ ਹੁੰਦਾ ਹੈ। ਜੇ ਭਾਵਨਾ ਤੇ ਆਦਰਸ਼ ਸਾਂਝੇ ਤੇ ਕਲਿਆਣਕਾਰੀ ਨਾ ਹੋਣ, ਉਹ 'ਅਰਦਾਸ' ਜਿੰਨੀ ਮਰਜ਼ੀ ਪਵਿੱਤਰ ਜਾਂ ਵੱਡੀ ਹੋ ਜਾਵੇ, ਉਹ ਕਦੀ ਵੀ ਸਰਬ ਹਿਤਕਾਰੀ ਨਹੀਂ ਹੋ ਸਕਦੀ। ਗੌਰਵ ਹਮੇਸ਼ਾਂ ਉਸ ਭਾਵਨਾ ਅਤੇ ਆਦਰਸ਼ਾਂ ਉਤੇ ਹੀ ਕੀਤਾ ਜਾ ਸਕਦਾ ਹੈ, ਜਿਸ ਦਾ ਸੰਕਲਪ, ਸਰੂਪ ਤੇ ਸੰਦੇਸ਼ ਸਰਬਭਾਵੀ, ਸਰਬਹਿਤਕਾਰ ਤੇ ਕਲਿਆਣਕਾਰੀ ਹੈ। ਜਦੋਂ ਅਰਦਾਸ ਵਿਚ ਸਿੱਖ, ਸੰਗਤ ਜਾਂ ਖ਼ਾਲਸਾ ਪਿਛਲੇ ਚਾਰ ਸੌ ਸਾਲਾਂ ਤੋਂ ਪੜ੍ਹਦਾ ਆ ਰਿਹਾ ਹੈ ਕਿ 'ਸਰਬ ਸੁਖ' ਹੋਵੇ ਅਰਥਾਤ ਸਰਬ ਮਾਨਵਤਾ ਨੂੰ ਸੁੱਖ ਪ੍ਰਾਪਤ ਹੋਵੇ, 'ਸਰਬਤ ਦੇ ਕਾਰਜ' ਰਾਸ ਹੋਣ ਅਰਥਾਤ ਸਾਰਿਆਂ ਦੇ ਕੰਮ-ਕਾਜ ਠੀਕ ਤੇ ਖੁਸ਼ਹਾਲ ਹੋਣ ਤੇ 'ਸਰਬੱਤ ਦਾ ਭਲਾ' ਹੋਵੇ ਅਰਥਾਤ ਹਿੰਦੂ ਹੋਵੇ, ਮੁਸਲਮਾਨ ਹੋਵੇ, ਈਸਾਈ ਹੋਵੇ, ਕੋਈ ਹੋਰ ਮਾਨਸ ਜਾਤਿ ਹੋਵੇ, 'ਸਿੱਖ' ਹਰ ਰੋਜ਼ ਆਪਣੇ ਵਾਹਿਗੁਰੂ ਤੇ ਪੰਥਕ ਕਮਾਈ ਨੂੰ ਹਾਜ਼ਰ ਨਾਜ਼ਰ ਜਾਣ ਤੇ ਬਿਨਾਂ ਕਿਸੇ ਵਿਤਕਰੇ ਜਾਂ ਵੰਡ ਦੇ, ਜੇ ਉਸਦਾ ਭਲਾ ਮੰਗਦਾ ਹੈ, ਤਾਂ ਇਹ ਬੇਨਤੀ, ਪ੍ਰਾਰਥਨਾ ਤੇ ਅਰਦਾਸ ਏਕਤਾ ਤੇ ਅਖੰਡਤਾ ਦੀ ਪ੍ਰੇਰਨਾ ਪੈਦਾ ਕਰਨ ਵਾਲੀ ਹੈ, ਨਿਰਭਉ ਤੇ 'ਨਿਰਵੈਰ' ਬਿਰਤੀ ਨੂੰ ਜਗਾਣ ਵਾਲੀ ਹੈ, ਉਸਾਰੂ ਤੇ ਗੌਰਵਮਈ ਹੈ। ਅਰਦਾਸ ਦਾ ਸਾਰਾ ਮੰਡਲ ਅਧਿਆਤਮਿਕ ਤੇ ਇਤਿਹਾਸਕ ਹੁੰਦਾ ਹੋਇਆ ਵੀ 'ਗੁਰਬਾਣੀ' ਵਾਂਗ ਸਿਰਜਨਾਤਮਿਕ ਤੇ ਸੁਹਜਾਤਮਿਕ ਹੈ।

(4)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੇ ਪੰਥ ਵਲੋਂ 'ਅਰਦਾਸ' ਦਾ ਜਿਹੜਾ ਸਰੂਪ ਪ੍ਰਵਾਨਿਤ ਤੇ ਉਜਾਗਰ ਕੀਤਾ ਗਿਆ ਹੈ, ਉਸ ਨੂੰ 8 ਭਾਗਾਂ ਵਿਚ ਵੰਡਿਆ ਜਾ ਸਕਦਾ ਹੈ।

**1. ਗੁਰੂਆਂ ਦਾ ਅਭਿਨੰਦਨ**

ਅਰਦਾਸ ਦਾ ਪਹਿਲਾ ਹਿੱਸਾ ਪਾਤਿਸ਼ਾਹੀ ੧੦ ਦੀ ਰਚਿਤ 5½ ਤੁਕਾਂ ਦੀ ਪਉੜੀ ਹੈ, ਜਿਸ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਜੀ ਤਕ ਨੌਂ ਗੁਰੂਆਂ ਦੀ ਵਿਸ਼ੇਸ਼ਤਾ ਦਾ ਅਭਿਨੰਦਨ ਵੀ ਕੀਤਾ ਗਿਆ ਹੈ ਤੇ ਉਨ੍ਹਾਂ ਦੀ ਜੋਤਿ ਤੇ ਜੁਗਤਿ ਵਿਚ ਗੁਣ, ਚਰਿੱਤਰ ਤੇ ਪ੍ਰਭਾਵ ਦੀ ਜਿਹੜੀ ਸਾਂਝ ਤੇ ਵੱਖਰਤਾ ਸੀ, ਉਸ ਦਾ ਸੰਕੇਤਕ ਰੂਪ ਵਿਚ ਪ੍ਰਗਟਾ ਵੀ ਕੀਤਾ ਗਿਆ ਹੈ। ਪਉੜੀ ਦਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਪਰੰਪਰਾ ਅਧੀਨ 'ਪ੍ਰਿਥਮ ਭਗੌਤੀ' ਦੀ ਸਿਮਰਤੀ ਨਾਲ ਕੀਤਾ ਹੈ। ਭਾਰਤੀ ਸਾਹਿਤ ਵਿਚ 'ਭਗੌਤੀ' ਭਾਵੇਂ ਦੇਵੀ ਦੀ ਪ੍ਰਤੀਕ ਤੇ ਪ੍ਰਤੀਨਿੱਧ ਵੀ ਹੈ, ਪਰ ਚੂੰਕਿ ਗੁਰੂਆਂ ਤੇ ਖ਼ਾਸ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਸਿਧਾਂਤਾਂ ਵਿਚ ਦੇਵੀ-ਪੂਜਾ ਜਾਂ ਭਗੌਤੀ-ਪੂਜਾ ਦੀ ਕੋਈ ਭਾਵਨਾ ਹੈ ਨਹੀਂ, ਇਸ ਲਈ ਇਥੇ 'ਪ੍ਰਿਥਮ ਭਗੌਤੀ' ਦਾ ਭਾਵ ਪ੍ਰਭੂ-ਭਗਵੰਤ ਜਾਂ ਪ੍ਰਮਾਤਮਾ ਤੋਂ ਹੀ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੀ ਗੁਰੂ ਪ੍ਰੰਪਰਾ ਈਸ਼ਵਰਵਾਦੀ ਰਹੀ ਹੈ। ਉਨ੍ਹਾਂ ਦੀ ਸਮੁੱਚੀ ਬਾਣੀ ਵੀ ਈਸ਼ਵਰਕ੍ਰਿਤ ਹੀ ਹੈ। ਗੁਰੂ-ਜੋਤਿ ਤੇ ਜੁਗਤਿ ਦਾ ਸਾਰਾ ਸਿਧਾਂਤ ਵੀ ਈਸ਼ਵਰ-ਕੇਂਦਰਿਤ ਹੀ ਹੈ। ਗੁਰੂ ਸਾਹਿਬ ਨੇ 'ਦ੍ਵੈ-ਹਸਤੀ' ਨੂੰ ਬਿਲਕੁਲ ਸਵੀਕ੍ਰਿਤੀ ਦਿੱਤੀ ਹੀ ਨਹੀਂ। 'ਪ੍ਰਭੂ-ਭਗਵੰਤ' ਦਾ ਜਿਹੜਾ ਸਰੂਪ ਗੁਰੂ-ਜੋਤਿ ਨੇ 1469 ਈ. ਤੋਂ ਲੈ ਕੇ 1708 ਈ. ਤਕ ਲਗਾਤਾਰ 239 ਸਾਲ, ਆਪਣੀ ਤੇ ਸਿਧਾਂਤਕ ਰੂਪ ਵਿਚ ਵੀ ਸਵੀਕਾਰ ਕੀਤਾ ਹੈ, ਉਹ ਸਰਬ ਸਮਰੱਥ ਤੇ ਸ਼ਕਤੀ ਵਾਲਾ ਹੈ। 'ਭਗੌਤੀ' ਇਕ ਤਰ੍ਹਾਂ ਨਾਲ ਪ੍ਰਭੂ-ਭਗਵੰਤ ਦੀ ਉਹ 'ਸ਼ਕਤੀ' ਹੈ, ਜਿਸ ਨਾਲ ਗੁਰੂਆਂ, ਪਿਆਰਿਆਂ, ਸਾਹਿਬਜ਼ਾਦਿਆਂ, ਮੁਕਤਿਆਂ ਤੇ ਸ਼ਹੀਦ ਸਿੰਘਾਂ-ਸਿੰਘਣੀਆਂ ਨੇ 'ਸ਼ੁਭ



ਕਰਮਨ' ਲਈ ਨਿਡਰਤਾ ਪ੍ਰਾਪਤ ਕੀਤੀ ਹੈ, ਧਰਮ ਨੂੰ ਚਲਾਵਨ, ਸੰਤਾਂ ਨੂੰ ਉਬਾਰਨ ਤੇ ਦੁਸ਼ਟ ਸਭਨ ਨੂੰ ਜੜੋਂ ਉਖੇੜਨ ਲਈ 'ਬੱਲ' ਦੀ ਪ੍ਰਾਪਤੀ ਕੀਤੀ ਹੈ। ਇਹੀ ਕਾਰਨ ਹੈ ਕਿ 'ਫ਼ਤਹਿ' ਪ੍ਰਾਪਤੀ ਲਈ ਸਿੱਖ ਨੇ ਪਹਿਲਾਂ ਤੇ ਹਮੇਸ਼ਾਂ 'ਸ੍ਰੀ ਸਾਹਿਬ' ਦੀ ਸ਼ਰਨ ਲਈ ਹੈ। 'ਪ੍ਰਿਥਮ ਭਗੌਤੀ ਸਿਮਰ ਕੈ' ਦਾ ਅਧਿਆਤਮਿਕ ਭਾਵ ਹੈ—ਜਿਵੇਂ ਗੁਰੂਆਂ ਨੇ ਪ੍ਰਭੂ-ਭਗਵੰਤ ਦੀ ਸਮਰੱਥ ਸ਼ਕਤੀ ਨੂੰ ਨਿਰੰਤਰ ਆਪਣੀ ਸਿਮਰਤੀ ਵਿੱਚ ਰੱਖਿਆ ਹੈ ਤੇ ਵਾਹਿਗੁਰੂ ਦੀ ਸਦਾ ਫ਼ਤਹਿ ਤੇ ਜੈਕਾਰ ਕੀਤੀ ਹੈ, ਇਸੇ ਤਰ੍ਹਾਂ ਜੇ ਗੁਰੂ-ਖਾਲਸਾ-ਕੌਮ ਸ੍ਰੀ ਸਾਹਿਬ ਜਾਂ ਭਗੌਤੀ ਦੀ ਸ਼ਕਤੀ ਨੂੰ ਆਪਣਾ ਇਸ਼ਟ-ਦੇਵ ਮੰਨ ਕੇ ਸ਼ੁਭ-ਕਰਮਨ ਲਈ ਜੂਝੇ ਜਾਂ ਦੁਸ਼ਟ ਸਭਨ ਨੂੰ ਮੂਲੋਂ ਮੁਕਾਉਣ ਵਾਸਤੇ ਸੰਘਰਸ਼ ਕਰੇ, ਤਾਂ ਦਸਵੇਂ ਪਾਤਿਸ਼ਾਹ ਵਿਸ਼ਵਾਸ ਦਿਵਾਂਦੇ ਹਨ, ਕਿ ਉਸਦੀ ਸਦਾ ਫ਼ਤਹਿ ਤੇ ਜੈਕਾਰ ਹੋਵੇਗੀ। ਇਹੀ ਕਾਰਨ ਹੈ ਕਿ ਅਰਦਾਸ ਵਿਚ ਗੁਰੂਆਂ ਤੇ ਪੰਥ ਦੀ ਜਿਸ ਅਧਿਆਤਮਿਕ ਤੇ ਇਤਿਹਾਸਕ ਕਮਾਈ ਦਾ ਅਭਿਨੰਦਨ ਕੀਤਾ ਗਿਆ ਹੈ, ਉਸਦੀ ਪ੍ਰਥਮ ਚਿੰਨ੍ਹ 'ਭਗੌਤੀ' ਨੂੰ ਬਣਾਇਆ ਗਿਆ ਹੈ। ਸਾਰੀ ਅਰਦਾਸ ਭਗੌਤੀ ਦੇ ਭਾਵ-ਮੰਡਲ ਵਿਚ ਜੀਉਣ ਵਾਲੇ ਤੇ ਕੁਰਬਾਨੀ ਕਰਨ ਵਾਲੇ ਚਰਿੱਤਰ-ਧਾਰੀਆਂ ਦੀ ਸਾਖੀ ਹੈ। ਅਰਦਾਸ ਵਿਚ ਗੱਲਾਂ, ਚਤੁਰਾਈਆਂ, ਜੋਰ-ਜ਼ੁਲਮ ਜਾ ਹੁਕਮ ਕਰਨ ਵਾਲਿਆਂ ਦੀ ਕੋਈ ਥਾਂ ਨਹੀਂ ਅਤੇ ਨਾ ਹੀ ਅਰਦਾਸ ਦੇ ਮੰਡਲ ਵਿਚ ਕੁਚਲ, ਕਠੋਰ, ਕਪਟ ਤੇ ਕੁਮਤਿ ਵਾਲਾ ਕਦੀ ਬੈਠ ਸਕਿਆ ਹੈ।

ਅਰਦਾਸ ਦੇ ਆਰੰਭ ਵਿਚ ਪਾਤਿਸ਼ਾਹੀ ੧੦ ਨੇ ਜੇ ਗੁਰੂਆਂ ਦਾ ਅਭਿਨੰਦਨ ਕੀਤਾ ਹੈ, ਤਾਂ ਇਸ ਲਈ, ਕਿ ਗੁਰੂ-ਵਿਅਕਤੀ ਆਪਣੇ ਜੀਵਨ-ਕਾਲ ਵਿਚ ਵਾਹਿਗੁਰੂ ਦੀ ਤੇ ਮਾਨਵਤਾ ਦੀ ਫ਼ਤਹਿ ਲਈ ਭਗੌਤੀ ਵਾਂਗ ਜੀਵੇ ਹਨ। ਜਿਵੇਂ 'ਭਗੌਤੀ' ਪ੍ਰਤੀਕ ਹੈ—ਅਣਖ ਅਤੇ ਪਤਿ ਲਈ, ਇਸੇ ਤਰ੍ਹਾਂ ਗੁਰੂਆਂ ਦਾ ਸਾਰਾ ਜੀਵਨ ਅਣਖ ਅਤੇ ਪਤਿ ਵਾਲਾ ਸੀ। ਅਣਖ ਅਤੇ ਪਤਿ ਪ੍ਰਤੀ ਸਾਰੇ ਗੁਰੂਆਂ ਦਾ ਬੋਲ ਗੁਰੂ ਨਾਨਕ ਦੇਵ ਜੀ ਦੇ ਬੋਲ ਵਰਗਾ ਹੀ ਸੀ :

*ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਪੰ. ੧੪੨*

ਜਿਵੇਂ ਗੁਰੂ ਨਾਨਕ ਦੇਵ ਜੀ ਨੂੰ ਭਾਰਤੀ ਜੀਵਨ ਵਿਚ ਪ੍ਰਵੇਸ਼ ਕਰ ਚੁੱਕੀ ਗੁਲਾਮੀ ਤੇ ਗੁਲਾਮੀ ਵਿਚੋਂ ਉਪਜਣ ਵਾਲੀ ਧਾਰਮਿਕ ਗਿਰਾਵਟ, ਸਭਿਆਚਾਰਕ ਡਰ ਤੇ ਰਾਜਸੀ-ਹੀਣਤਾ ਪ੍ਰਵਾਨ ਨਹੀਂ ਸੀ, ਇਸੇ ਤਰ੍ਹਾਂ ਬਾਕੀ ਗੁਰੂਆਂ ਨੂੰ ਵੀ ਇਹ ਅਣਖ-ਹੀਣ ਤੇ ਬੇ-ਗ਼ੈਰਤ ਜੀਵਨ ਨਾ ਪਸੰਦ ਸੀ ਤੇ ਨਾ ਪਰਵਾਨ ਸੀ। ਇਹੀ ਕਾਰਨ ਹੈ, ਕਿ ਆਪਣੇ ਧਰਮ ਗ੍ਰੰਥਾਂ ਤੋਂ ਮੂੰਹ ਮੋੜਨ, ਆਪਣੀਆਂ ਪੂਜਾ-ਵਿਧੀਆਂ ਤੋਂ ਬੇਮੁਖ ਹੋਣ, ਆਪਣੇ ਪਹਿਰਾਵੇ ਨੂੰ ਛੱਡ ਮਲੇਛ ਪਹਿਰਾਵੇ ਨੂੰ ਪਹਿਲ ਦੇਣ, ਆਪਣਾ ਖਾਣਾ ਛਡ ਅਭਾਖਿਆ ਦਾ ਕੁੱਠਾ ਬੱਕਰਾ ਖਾਣ ਤੇ ਆਪਣੀ ਬੋਲੀ ਛਡ, ਅਵਰ ਬੋਲੀ ਨੂੰ ਅਪਨਾਉਣ ਦੀ ਗ਼ੈਰਤ-ਹੀਣ ਬਿਰਤੀ ਨੂੰ ਗੁਰੂ ਨਾਨਕ ਦੇਵ ਜੀ ਨੇ ਹੀ ਨਹੀਂ, ਸਗੋਂ ਸਾਰੇ ਗੁਰੂਆਂ ਨੇ ਸਮੇਂ ਸਮੇਂ ਅਨੁਸਾਰ ਪੂਰੀ ਜੁੱਅਰਤ ਨਾਲ ਵੰਗਾਰਿਆ। ਗੁਰੂਆ ਦਾ ਦ੍ਰਿੜ੍ਹ ਨਿਸਚਾ ਸੀ, ਕਿ ਭਾਰਤੀ ਜੀਵਨ ਦੀ ਇਸ ਅਣਖ-ਹੀਣ ਤੇ ਪਤਿ ਲੱਥੀ ਸਥਿਤੀ ਨੂੰ ਬਦਲਣ ਵਾਸਤੇ ਜ਼ਰੂਰੀ ਹੈ ਕਿ ਭਾਰਤੀ ਮਨੁੱਖਤਾ ਨੂੰ ਏਕਤਾ, ਪ੍ਰੇਮ, ਬਰਾਬਰੀ ਸਦਭਾਵਨਾ ਤੇ ਕੁਰਬਾਨੀ ਦਾ ਫਲਸਫਾ ਪ੍ਰਦਾਨ ਕੀਤਾ ਜਾਵੇ। ਗੁਰੂਆਂ ਨੇ ਅਮਲੀ ਜੀਵਨ, ਬਾਣੀ-ਬੋਲ, ਸ਼ੁਭ ਕਰਮਾਂ, ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੀਆਂ ਧਰਮ ਨਿਰਪੇਖ ਸੰਸਥਾਵਾਂ ਤੇ ਰਚਨਾਵਾਂ ਸਿਰਜ ਕੇ, ਜਿਵੇਂ ਭਾਰਤੀ ਜੀਵਨ ਨੂੰ ਏਕਤਾ, ਪ੍ਰੇਮ, ਬਰਾਬਰੀ, ਸਦਭਾਵਨਾ ਤੇ ਕੁਰਬਾਨੀ ਦਾ ਮੰਡਲ ਦਿੱਤਾ, ਉਸ ਦਾ

ਸਿੱਟਾ ਹੀ ਸੀ, ਕਿ ਗੁਰੂਆਂ ਦਾ ਬੱਲ ਵੀ ਮੁਗ਼ਲ ਸਰਕਾਰ ਨੂੰ ਚੁੱਭਣ ਲਗ ਪਿਆ ਤੇ ਭਾਰਤੀ ਜੀਵਨ ਵੀ ਬੇਗ਼ੈਰਤੀ ਦੀ ਸਥਿਤੀ ਤੋਂ ਮੁਕਤ ਹੋ ਕੇ ਬੱਲ ਸੇਤੀ ਤੇ ਪਤਿ ਸੇਤੀ ਕ੍ਰਿਆ ਵਿਚ ਜੀਊਣ ਤੇ ਵਿਚਰਣ ਲਗ ਪਿਆ। ਦਸਵੇਂ ਪਾਤਿਸ਼ਾਹ ਨੇ ਗੁਰੂਆਂ ਦੇ ਅਭਿਨੰਦਨ ਪਿਛੋਂ ਆਪਣੀ ਰਚਿਤ ਪਉੜੀ ਦੀ ਅਖ਼ਰੀਲੀ ਸਤਰ ਵਿਚ ਜਦੋਂ ਇਹ ਆਖਿਆ:

*ਸਭ ਥਾਈਂ ਹੋਇ ਸਹਾਇ।*

ਤਾਂ ਇਸ ਦਾ ਸਪੱਸ਼ਟ ਭਾਵ ਇਹ ਹੈ ਕਿ ਗੁਰੂਆਂ ਨੇ ਅਣਖ ਤੇ ਪਤਿ-ਖੇਤਰ ਵਿਚ ਜਿਹੜਾ ਅਧਿਆਤਮਿਕ ਬੱਲ ਕਮਾਇਆ, ਧਾਰਮਿਕ, ਸਮਾਜਿਕ, ਸਭਿਆਚਾਰਕ ਤੇ ਰਾਜਸੀ ਜੀਵਨ ਨੂੰ ਸੋਧਣ ਵਾਸਤੇ ਜਿਹੜਾ ਇਤਿਹਾਸਕ ਰੋਲ ਪ੍ਰਗਟਾਇਆ, ਨਿਸਚੇ ਹੀ ਇਹ ਬੱਲ ਤੇ ਰੋਲ ਜਿਥੇ ਜਿਥੇ ਵੀ ਹੈ, ਗੁਰੂ ਜੀ ਪ੍ਰਭੂ-ਭਗਵੰਤ ਵੀ ਉਥੇ ਸਹਾਇਕ ਹੋਣਗੇ।

ਪਾਤਿਸ਼ਾਹੀ ੧੦ ਨੇ ਗੁਰੂਆਂ ਦਾ ਅਭਿਨੰਦਨ ਕਰਨ ਵੇਲੇ ਭਾਵੇਂ ਗੁਰੂਆਂ ਦੀ ਕਮਾਈ ਤੇ ਬੱਲ ਦਾ ਜ਼ਿਕਰ ਬੜੇ ਮਨੋਵਿਗਿਆਨਕ ਤੇ ਸੰਕੇਤਕ ਰੂਪ ਵਿਚ ਕੀਤਾ ਹੈ, ਪਰ ਜੇ ਗੁਰੂਆਂ ਨਾਲ ਜੁੜੇ ਆਦੇਸ਼ਾਂ ਨੂੰ ਗੰਭੀਰਤਾ ਨਾਲ ਵਾਚਿਆ ਤੇ ਵੇਖਿਆ ਜਾਵੇ, ਤਾਂ ਸਹਿਜੇ ਹੀ ਸਪੱਸ਼ਟ ਹੁੰਦਾ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨੌਂ ਗੁਰੂਆਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡ ਦਿੱਤਾ ਹੈ :

1. ਗੁਰੂ ਨਾਨਕ ਦੇਵ ਤੇ ਗੁਰੂ ਹਰਿਕ੍ਰਿਸ਼ਨ ਜੀ ਲਈ ('ਧਿਆਇ' ਜਾਂ 'ਧਿਆਈਐ' ਪਦ ਵਰਤ ਕੇ ਦਸਵੇਂ ਪਾਤਿਸ਼ਾਹ ਨੇ ਆਦੇਸ਼ ਦਿੱਤਾ ਹੈ, ਕਿ ਜੇ ਸੱਚ ਮੁੱਚ ਪ੍ਰਭੂ-ਗੁਰੂ ਵਰਗੇ ਬੱਲ ਅਤੇ ਰੋਲ ਦਾ ਪ੍ਰਗਟਾਵਾ ਕਰਨਾ ਹੈ, ਤਾਂ ਜ਼ਰੂਰੀ ਹੈ, ਕਿ ਗੁਰੂ ਨਾਨਕ ਦੇਵ ਜੀ ਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਆਪਣੇ ਧਿਆਨ ਦਾ ਕੇਂਦਰ ਬਣਾਉ। ਧਿਆਨ ਦਾ ਕੇਂਦਰ ਬਣਾਉਣ ਦਾ ਅਰਥ ਹੈ, ਕਿ ਜਿਵੇਂ ਗੁਰੂ ਨਾਨਕ ਦੇਵ ਜੀ ਨੇ ਧੁੰਧ ਰੂਪੀ ਭਰਮ ਤੇ ਭਰਮ ਕਾਰਨ ਉਪਜੀ ਕੂੜ, ਪਾਪ, ਪਾਖੰਡ, ਗਿਰਾਵਟ ਤੇ ਹਉਮੈਂ-ਹੰਕਾਰ ਦੀ ਸਥਿਤੀ ਨੂੰ ਮਿਟਾ ਕੇ, ਜਗਤ ਨੂੰ ਸੱਚ-ਧਰਮ, ਪ੍ਰੇਮਾ-ਭਗਤੀ, ਨਿੰਮ੍ਰਤਾ-ਮਿੱਠਤ, ਸੇਵਾ-ਉਪਕਾਰ ਤੇ ਸਹਿਜ-ਅਨੰਦ ਦਾ ਗਿਆਨ-ਚਾਨਣ ਦਿੱਤਾ, ਇਸੇ ਤਰ੍ਹਾਂ ਸਿੱਖ ਵੀ ਭਰਮਾਂ ਦੀ ਧੁੰਧ ਮਿਟਾ ਕੇ ਆਪਦੇ ਆਪ ਨੂੰ ਅਧਿਆਤਮਿਕ ਗਿਆਨ ਨਾਲ ਅੰਦਰੋਂ-ਬਾਹਰੋਂ ਪਵਿੱਤਰ ਸਿਰਜੇ। ਗੁਰੂ ਹਰਿਕ੍ਰਿਸ਼ਨ ਜੀ ਨੂੰ ਧਿਆਨ ਵਿਚ ਰੱਖਣ ਨਾਲ ਜਾਂ ਉਨ੍ਹਾਂ ਦੀ ਪ੍ਰਤਿੱਭਾ ਨੂੰ ਦੇਖਣ ਜਾਂ ਆਪਣੇ ਜੀਵਨ ਦਾ ਆਦਰਸ਼ ਮਿੱਥਣ ਨਾਲ, ਦਸਵੇਂ ਪਾਤਿਸ਼ਾਹ ਵਿਸ਼ਵਾਸ ਦਿਵਾਂਦੇ ਹਨ, ਕਿ ਨਿਸਚੇ ਹੀ 'ਸਭ ਦੁਖ' ਜਾਣਗੇ। ਗੁਰੂ ਨਾਨਕ ਦੇਵ ਜੀ ਨੂੰ 'ਧਿਆਇ' ਨਾਲ ਸੱਚ ਦਾ ਗਿਆਨ ਪ੍ਰਾਪਤ ਹੁੰਦਾ ਹੈ ਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ 'ਧਿਆਇਐ' ਅਤੇ ਦੇਖਣ ਨਾਲ ਤੰਦਰੁਸਤੀ ਪ੍ਰਾਪਤ ਹੁੰਦੀ ਹੈ। ਸੱਚ ਦਾ ਗਿਆਨ 'ਸਿੱਖ' ਨੂੰ ਨਿਆਂਸ਼ੀਲ ਤੇ ਸਹਿਜ ਵਾਲਾ ਸਿਰਜਦਾ ਹੈ ਤੇ ਤੰਦਰੁਸਤੀ ਉਸ ਨੂੰ ਬਲ ਪ੍ਰਦਾਨ ਕਰਦੀ ਹੈ। ਗੁਰੂਆਂ ਨੂੰ ਧਿਆਉਣ ਨਾਲ ਨਿਸਚੇ ਹੀ ਸਿੱਖ ਦੀ ਪ੍ਰਤਿੱਭਾ ਬਲਵਾਨ ਹੁੰਦੀ ਹੈ।

2. ਗੁਰੂ ਅਰਜਨ ਦੇਵ, ਗੁਰੂ ਹਰਿਗੋਬਿੰਦ ਜੀ, ਗੁਰੂ ਹਰਿਰਾਇ ਜੀ ਤੇ ਗੁਰੂ ਤੇਗ਼ ਬਹਾਦਰ ਜੀ ਨਾਲ 'ਸਿਮਰੌ' ਤੇ 'ਸਿਮਰੀਐ' ਦੇ ਪੱਦ ਜੋੜ ਕੇ ਦਸਵੇਂ ਪਾਤਿਸ਼ਾਹ ਨੇ ਆਦੇਸ਼ ਇਹ ਦਿੱਤਾ ਹੈ, ਕਿ ਉਪ੍ਰੋਕਤ ਚਾਰਾਂ ਗੁਰੂਆਂ ਨੂੰ ਆਪਣੀ ਸਿਮਰਤੀ ਦਾ ਕੇਂਦਰ ਬਣਾਉ। 'ਸਿਮਰਤੀ' ਦਾ ਅਰਥ ਹੈ—ਯਾਦ। ਸਿੱਖ ਜਾਂ ਖ਼ਾਲਸੇ ਨੇ ਜਿਥੇ ਗੁਰੂ ਨਾਨਕ ਦੇਵ ਜੀ ਦੇ ਸਥਾਪਤ ਕੀਤੇ ਆਦਰਸ਼ਾਂ ਨੂੰ ਆਪਣੀ ਯਾਦ ਵਿਚ ਸਦਾ ਰਖਣਾ ਹੈ, ਉਥੇ ਗੁਰੂ-ਆਦਰਸ਼ਾਂ



ਦੀ ਪੂਰਤੀ ਵਾਸਤੇ ਜਿਵੇਂ ਗੁਰੂ ਅਰਜਨ ਦੇਵ ਜੀ ਸ਼ਹਾਦਤ ਦੇ ਕੇ ਜੂਝੇ ਹਨ, ਗੁਰੂ ਹਰਿਗੋਬਿੰਦ ਜੀ ਮੀਰੀ-ਪੀਰੀ ਦੀਆਂ ਤਲਵਾਰਾਂ ਪਹਿਨਕੇ, ਪਾਤਿਸ਼ਾਹੀ ਜਾਹੂ ਜਲਾਲ ਵਿਚ ਵਿਚਰੇ ਹਨ, ਗੁਰੂ ਹਰਿਰਾਇ ਜੀ ਫ਼ੌਜਾਂ ਸਜਾ, 2200 ਘੋੜ ਸਵਾਰ ਰੱਖ ਨਿਡਰਤਾ ਨਾਲ ਜੀਵੇ ਹਨ, ਗੁਰੂ ਤੇਗ਼ ਬਹਾਦਰ ਜੀ ਨੇ 'ਸੀਸ' ਦੇ ਕੇ ਵੀ ਤੇ 'ਸਿਰਰੁ' ਨਹੀਂ ਦਿੱਤਾ, ਇਸੇ ਤਰ੍ਹਾਂ ਖ਼ਾਲਸਾ ਪੰਥ ਨੇ ਵੀ ਏਕਤਾ, ਸਦਭਾਵਨਾ, ਅਣਖ, ਆਜ਼ਾਦੀ ਤੇ ਪਤਿ ਦੇ ਆਦਰਸ਼ਾਂ ਦੀ ਸੁਰੱਖਿਆ ਤੇ ਸਥਾਪਤੀ ਲਈ ਸਦਾ ਯਾਦ ਰਖਣਾ ਹੈ ਕਿ ਆਦਰਸ਼ਾਂ ਦੀ ਫ਼ਤਹਿ ਤਿਆਗ, ਨਿਡਰਤਾ ਤੇ ਕੁਰਬਾਨੀ ਦੀ ਭਾਵਨਾ ਨਾਲ ਹੀ ਹੋਣੀ ਹੈ। "ਅਰਜਨ ਹਰਿਗੋਬਿੰਦ ਨੂੰ, ਸਿਮਰੌ ਸ੍ਰੀ ਹਰਿ ਰਾਇ, ਤੇਗ਼ ਬਹਾਦਰ ਸਿਮਰੀਐ" ਦਾ ਰਸਤਾ ਵਿਧੀ ਵੀ ਇਹੀ ਸੀ। ਨਿਸਚੇ ਹੀ 'ਚਾਰੇ-ਗੁਰੂ' ਸੰਤ-ਸਿਪਾਹੀ ਦੇ ਫ਼ਰਜ਼ ਵਿਚ ਵੀ ਵਿਚਰੇ ਤੇ ਨਿਰਭਉ ਸੂਰਮਿਆਂ ਵਾਂਗ ਸ੍ਰੀ ਸਾਹਿਬ ਦਾ ਵਾਰ ਵੀ ਸਹਿਆ ਤੇ ਸ੍ਰੀ ਸਾਹਿਬ ਵਰਗੀ ਸਮਰੱਥਾ ਵੀ ਪ੍ਰਗਟਾਈ ਹੈ। ਉਪ੍ਰੋਕਤ ਚਾਰਾਂ ਗੁਰੂਆਂ ਨੂੰ ਸਿਮਰਨ ਨਾਲ ਜਾਂ ਯਾਦ ਵਿਚ ਰੱਖਣ ਨਾਲ ਸਿੱਖ ਜਾਂ ਪੰਥ ਨੂੰ ਸਾਹਸ ਵੀ ਪ੍ਰਾਪਤ ਹੁੰਦਾ ਹੈ ਤੇ ਕੁਰਬਾਨੀ ਦੀ ਭਾਵਨਾ ਹੋਰ ਦ੍ਰਿੜ੍ਹ ਹੁੰਦੀ ਹੈ।

3. ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਨਾਲ 'ਸਹਾਇ ਪੱਦ' ਸੰਬੰਧਿਤ ਕਰਕੇ ਦਸਵੇਂ ਪਾਤਿਸ਼ਾਹ ਨੇ ਇਹ ਆਦੇਸ਼ ਦਿੱਤਾ ਹੈ, ਕਿ ਜਦੋਂ ਕਦੀ ਵੀ "ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਇ ਸਹਾਇ" ਨੂੰ ਸਹਾਇਤਾ ਲਈ ਪੁਕਾਰੋਗੇ, ਗੁਰੂ-ਆਦਰਸ਼ਾਂ ਦੀ ਸਥਾਪਤੀ ਲਈ ਉਨ੍ਹਾਂ ਮੇਰੀ ਵੀ ਸਹਾਇਤਾ ਕੀਤੀ ਹੈ ਤੇ ਤੁਹਾਡੀ ਵੀ ਸਹਾਇਤਾ ਕਰਨਗੇ। 'ਸਹਾਇ' ਦਾ ਭਾਵ ਸਹਾਇਤਾ ਹੀ ਹੈ। 'ਸਹਾਇ' ਉਹੀ ਹੋ ਸਕਦਾ ਹੈ, ਜਿਸ ਕੋਲ ਨਿੰਮ੍ਰਤਾ, ਸੇਵਾ, ਸਿਮਰਨ, ਸਹਿਜ, ਸਮਰਪਣ ਤੇ ਸਿਰਜਨ ਦਾ ਬੱਲ ਹੈ। ਜਿਸ ਕੋਲ ਆਤਮ-ਬੱਲ ਹੀ ਨਹੀਂ, ਕੁਰਬਾਨ ਹੋਣ ਦੀ ਭਾਵਨਾ ਹੀ ਨਹੀਂ, ਉਹ 'ਸਹਾਇਕ' ਕਿਵੇਂ ਹੋਵੇ ਤੇ ਕਿਸ ਕਿਸ ਦਾ ਹੋਵੇਗਾ। ਆਤਮ-ਬੱਲ ਵਾਲਾ ਤਾਂ ਸਭ ਦਾ ਸਹਾਇਕ ਹੁੰਦਾ ਹੈ। ਸਹਾਇਤਾ ਦੀ ਪੁਕਾਰ ਵੇਲੇ ਉਹ ਧਰਮ, ਜਾਤਿ ਵਰਨ, ਰੂਪ ਜਾਂ ਰੰਗ ਦੀ ਵੱਖਰਤਾ ਨੂੰ ਪਰਵਾਨ ਨਹੀਂ ਕਰਦਾ, ਉਹ ਸਭ ਦੀ ਸਹਾਇਤਾ ਲਈ ਵਚਨਬੱਧ ਹੁੰਦਾ ਹੈ। ਗੁਰੂ ਅੰਗਦ ਦੇਵ ਜੀ ਕੋਲ ਨਿੰਮ੍ਰਤਾ ਤੇ ਸੇਵਾ ਦਾ ਬੱਲ ਹੈ, ਗੁਰੂ ਅਮਰਦਾਸ ਜੀ ਕੋਲ ਸਿਮਰਨ ਦੇ ਸਹਿਜ ਦਾ ਬੱਲ ਹੈ ਤੇ ਗੁਰੂ ਰਾਮਦਾਸ ਜੀ ਕੋਲ ਸਮਰਪਣ ਤੇ ਸਿਰਜਨ ਦਾ ਬੱਲ ਹੈ। ਗੁਰੂ ਗੋਬਿੰਦ ਸਿੰਘ ਜੀ ਸਵੀਕਾਰ ਕਰਦੇ ਹਨ, ਕਿ ਤਿੰਨਾਂ ਗੁਰੂਆਂ ਦੀ ਸਹਾਇਤਾ ਨਾਲ ਮੈਂ ਆਪਣੇ ਆਪ ਨੂੰ ਬਣਾਇਆ ਹੈ, ਤੇ ਅਖ਼ੀਰ ਗੁਰੂ-ਆਦੇਸ਼ਾਂ ਤੇ ਗੁਰੂ-ਸੰਦੇਸ਼ਾਂ ਅਨੁਸਾਰ ਸਿੱਖਾਂ ਨੂੰ ਸਜਾ-ਸੰਵਾਰ ਕੇ ਤੇ ਅੰਮ੍ਰਿਤ ਛਕਾ ਕੇ ਜਦੋਂ ਖ਼ਾਲਸਾਈ ਰੂਪ ਵਿਚ ਪ੍ਰਗਟਾਇਆ, ਤਾਂ ਇਹ ਖ਼ਾਲਸਾ ਵੀ ਅਧਿਆਤਮਿਕ ਤੌਰ ਤੇ ਇੰਨਾ ਬਲਵਾਨ ਹੋ ਗਿਆ, ਕਿ ਦਸਵੇਂ ਪਾਤਿਸ਼ਾਹ ਵਾਂਗ ਇਹ ਵੀ ਸਭ ਥਾਈਂ ਹੋਇ ਸਹਾਇ ਸਾਬਤ ਹੋਣ ਲਗ ਪਿਆ। ਸ਼ਾਇਦ ਇਹੀ ਕਾਰਨ ਹੈ, ਕਿ ਪੰਥ ਖ਼ਾਲਸਾ ਨੇ ਵੀ ਜਦੋਂ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ ਆਪਣਾ ਅਭਿਨੰਦਨ ਭੇਟ ਕੀਤਾ ਤਾਂ ਉਨ੍ਹਾਂ ਨੇ ਦਸਵੇਂ ਪਾਤਿਸ਼ਾਹ ਨੂੰ ਬਲਵਾਨ ਮੰਨ ਕੇ 'ਸਭ ਥਾਈ ਹੋਇ ਸਹਾਇ' ਦਾ ਦ੍ਰਿੜ੍ਹ ਵਿਸ਼ਵਾਸ ਹੀ ਪ੍ਰਗਟ ਕੀਤਾ।

ਨਿਸ਼ਚੇ ਹੀ ਗੁਰੂਆਂ ਦੀਆਂ ਤਿੰਨੇ ਸ਼੍ਰੇਣੀਆਂ ਨੇ ਜ਼ਾਤੀ ਤੌਰ ਤੇ ਵੀ ਤੇ ਗੁਰੂ ਖ਼ਾਲਸਾ-ਕੌਮ ਵਿਚ ਇੰਨਾ ਆਤਮ-ਬੱਲ ਪੈਦਾ ਕਰ ਦਿੱਤਾ ਕਿ ਖ਼ਾਲਸਾ-ਕੌਮ ਨੇ ਆਪਣਾ ਗੌਰਵਸ਼ਾਲੀ ਇਤਿਹਾਸ ਬਣਾਇਆ ਹੀ ਨਹੀਂ, ਸਗੋਂ ਅਰਦਾਸ ਰਾਹੀਂ ਸੰਭਾਲਿਆ ਅਤੇ ਸਮੇਂ ਸਮੇਂ ਅਨੁਸਾਰ ਹੋਰ ਸਿਰਜਿਆ-ਸੰਵਾਰਿਆ ਵੀ ਹੈ।

(5)

ਪਾਤਿਸ਼ਾਹੀ ੧੦ ਦੀ ਰਚਿਤ ਪਉੜੀ ਤੋਂ ਪਿਛੋਂ ਦੀ ਸਾਰੀ ਅਰਦਾਸ ਭਾਈ ਸਾਹਿਬ ਭਾਈ ਮਨੀ ਸਿੰਘ ਤੇ ਪੰਥ ਦੇ ਵਿਦਵਾਨ ਆਗੂਆਂ ਵਲੋਂ ਸਿਰਜੀ ਹੋਈ ਅਰਦਾਸ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਰਚਿਤ ਪਉੜੀ ਵਿਚਲਾ ਗੁਰੂਆਂ ਪ੍ਰਤੀ ਅਭਿਨੰਦਨ ਪ੍ਰਵਾਨ ਹੈ, ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਖਾਲਸਾ ਪੰਥ ਵਲੋਂ ਜੋ ਅਰਦਾਸ ਸਿਰਜੀ ਗਈ ਹੈ, ਉਹ ਵੀ ਪਰਵਾਨ ਹੈ। ਅਰਦਾਸ ਦਾ ਹਰ ਸ਼ਬਦ ਬਾਣੀ ਵਾਂਗ ਹੀ ਸਿੱਖ ਕੌਮ ਵਿਚ ਸਤਿਕਾਰਿਆ ਅਤੇ ਸਵੀਕਾਰਿਆ ਜਾਂਦਾ ਹੈ। ਇਹੀ ਕਾਰਨ ਹੈ ਕਿ ਨਿਤਨੇਮ ਦੇ ਪਾਠ ਵਾਂਗ ਸਮੁੱਚਾ ਸਿੱਖ ਜਗਤ ਅਰਦਾਸ ਨੂੰ ਵੀ ਸਵੇਰੇ-ਸ਼ਾਮ ਤੇ ਹਰ ਸਮਾਗਮ ਵਿਚ ਬਾਣੀ-ਪਾਠ ਵਾਂਗ ਕਰ ਲੈਂਦਾ ਹੈ। ਤਾਂ ਇਹ ਸਪੱਸ਼ਟ ਹੈ, ਕਿ ਪਉੜੀ ਵਿਚ ਗੁਰੂਆਂ ਦੀ ਅਧਿਆਤਮਿਕ ਪ੍ਰਤਿੱਭਾ ਨੂੰ ਵਿਆਪਕ ਤੇ ਸੰਕੇਤਕ ਰੂਪ ਵਿਚ ਮੂਰਤੀਮਾਨ ਕੀਤਾ ਗਿਆ ਹੈ, ਪਰ ਪੰਥ ਵਲੋਂ ਸਿਰਜੀ ਸਾਰੀ 'ਅਰਦਾਸ' ਭਾਵਨਾ ਤੇ ਆਦਰਸ਼ ਵਲੋਂ ਅਧਿਆਤਮਿਕ ਹੀ ਹੈ, ਤੱਥਾਂ ਤੇ ਘਟਨਾਵਾਂ ਪੱਖੋਂ ਨਿਰੋਲ ਇਤਿਹਾਸਕ ਹੁੰਦੀ ਹੋਈ ਵੀ ਪਾਤਰਾਂ, ਸੰਨਾਂ ਤੇ ਸਥਾਨਕ ਰੰਗ ਦੀਆਂ ਬੰਦਸ਼ਾਂ ਤੋਂ ਮੁਕਤ ਹੋ ਕੇ ਇਤਿਹਾਸਕ ਗੌਰਵ ਨੂੰ ਦ੍ਰਿਸ਼ਟੀਗੋਚਰ ਕਰਦੀ ਵਧੇਰੇ ਪ੍ਰਤੀਤ ਹੁੰਦੀ ਹੈ। ਕਿਉਂਕਿ ਕੌਮ ਆਪਣੇ ਮਿਥੇ ਗੁਰੂ-ਆਦਰਸ਼ਾਂ ਦੀ ਸਫਲਤਾ ਲਈ ਜਿਉਂ ਜਿਉਂ ਘੋਲ ਤੇ ਸੰਘਰਸ਼ ਕਰਦੀ ਗਈ, ਤਿਉਂ ਤਿਉਂ ਉਹ ਘੋਲ ਤੇ ਸੰਘਰਸ਼ ਸਿੱਖ ਇਤਿਹਾਸ ਦਾ ਹਿੱਸਾ ਵੀ ਬਣਦਾ ਗਿਆ ਤੇ ਇਤਿਹਾਸ ਦੀ ਸਾਖੀ ਭਰਨ ਲਈ ਨਿਤਾਪ੍ਰਤੀ ਕੀਤੀ ਜਾਣ ਵਾਲੀ ਅਰਦਾਸ ਦਾ ਵੀ ਉਹ ਅੰਗ ਬਣ ਗਿਆ। ਅਰਦਾਸ ਦਾ ਬਹੁਤਾ ਹਿੱਸਾ ਸਿੱਖ ਕੌਮ ਤੇ ਘੋਲ ਤੇ ਸੰਘਰਸ਼ ਦੀ ਇਤਿਹਾਸਕ ਗਵਾਹੀ ਹੀ ਭਰਦਾ ਹੈ। ਅਰਦਾਸ ਦਾ ਵਿਆਪਕ ਉੱਦੇਸ਼ ਅਧਿਆਤਮਿਕ ਹੀ ਹੈ। ਪਰ ਤੱਥਾਂ ਜਾਂ ਘਟਨਾਵਾਂ ਦਾ ਕਰਮ ਇਤਿਹਾਸਕ ਹੈ।

### 2. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਤੇ ਦੀਦਾਰ

ਗੁਰੂਆਂ ਦੇ ਅਭਿਨੰਦਨ ਪਿਛੋਂ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਕ ਗੁਰੂ-ਹਸਤੀ ਦੇ ਰੂਪ ਵਿਚ ਸਵੀਕਾਰਿਆ ਗਿਆ ਤਾਂ ਪਹਿਲਾ ਸਪੱਸ਼ਟੀਕਰਨ ਇਹੀ ਉਜਾਗਰ ਹੋਇਆ, ਕਿ ਪਾਤਸ਼ਾਹੀਆਂ ਭਾਵੇਂ ੧੦ ਹਨ, ਪਰ 'ਗੁਰੂ' ਇਕ ਹੈ, ਉਸ ਦੀ 'ਜੋਤਿ' ਵੀ ਇਕ ਹੈ। ਤੇ ਉਸ ਜੋਤਿ ਦਾ 239 ਸਾਲਾਂ (1469 ਈ. ਤੋਂ 1708 ਈ. ਤੱਕ) ਵਿਚ ਪ੍ਰਚੰਡ ਹੋਇਆ ਸ਼ੁੱਧ ਤੇ ਸੰਪੂਰਨ ਗਿਆਨ-ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗਿਆਨ-ਪ੍ਰਕਾਸ਼ ਅਮਰ ਤੇ ਜੀਵੰਤ ਗਿਆਨ ਪ੍ਰਕਾਸ਼ ਹੈ, ਇਸ ਲਈ ਖ਼ਾਲਸਾ ਪੰਥ ਦਸਾਂ ਪਾਤਿਸ਼ਾਹੀਆਂ ਤੋਂ ਪਿੱਛੋਂ ਅਧਿਆਤਮਿਕ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ 'ਗੁਰੂ' ਸਵੀਕਾਰਦਾ ਹੈ। ਇਤਿਹਾਸਕ ਕਰਮ ਦੇ ਤੌਰ ਤੇ ਵੀ ਦਸਾਂ ਗੁਰੂਆਂ ਦੀ 'ਕਾਇਆ' ਪਿੱਛੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਹਸਤੀ ਹੀ 'ਗੁਰੂ' ਮੰਨੀ ਜਾਂਦੀ ਹੈ। ਇਹੀ ਕਾਰਨ ਹੈ ਕਿ ਪੰਥ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਇਕਸੁਰ ਹੋ ਕੇ ਗੁਰੂਆਂ ਦੇ ਅਭਿਨੰਦਨ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ, ਦਰਸ਼ਨ ਤੇ ਦੀਦਾਰ ਦਾ ਅਭਿਨੰਦਨ ਅਤੇ ਇੱਛਾ ਪ੍ਰਗਟਾ ਕੇ ਸਮੁੱਚੇ ਸਿੱਖ ਜਗਤ ਨੂੰ ਅਧਿਆਤਮਿਕ ਤੌਰ ਤੇ ਇਹ ਸਮਝਾਇਆ ਹੈ, ਕਿ ਨਿਰੰਤਰ ਪਾਠ, ਦਰਸ਼ਨ ਤੇ ਦੀਦਾਰ ਰਾਹੀਂ ਗੁਰੂ-ਗਿਆਨ-ਪ੍ਰਕਾਸ਼ ਨਾਲ ਜੁੜੇ ਰਹੋ, ਤੇ ਇਤਿਹਾਸਕ ਤੌਰ ਤੇ ਇਹ ਸਪੱਸ਼ਟ ਕੀਤਾ ਹੈ, ਕਿ ਜੇ ਗੁਰੂ ਗਿਆਨ-ਪ੍ਰਕਾਸ਼ ਨੂੰ ਆਪਣੇ ਧਿਆਨ ਦਾ ਕੇਂਦਰ ਬਣਾਉਗੇ, ਤਾਂ ਨਿਸਚੇ ਹੀ ਵਾਹਿਗੁਰੂ ਦੀ ਜੈ ਜੈ ਕਾਰ ਹੋਵੇਗੀ। 'ਬੋਲੋ ਜੀ !



ਵਾਹਿਗੁਰੂ' ਦਾ ਭਾਵ ਵਾਹਿਗੁਰੂ ਦੀ ਜੈਕਾਰ ਕਰਨਾ ਹੀ ਹੈ। ਸਿੱਖ ਕੌਮ ਦਾ ਦ੍ਰਿੜ੍ਹ ਨਿਸਚਾ ਹੈ, ਕਿ ਵਾਹਿਗੁਰੂ ਜਾਂ ਏਕਤਾ ਦੇ ਆਦਰਸ਼ਾਂ ਦੀ ਜੈਕਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ, ਦਰਸ਼ਨ ਤੇ ਦੀਦਾਰ ਕਰਨਾ ਅਤਿ ਜ਼ਰੂਰੀ ਹੈ। ਪਾਠ, ਦਰਸ਼ਨ ਤੇ ਦੀਦਾਰ ਨਾਲ ਦਵੈਤ ਤੇ ਭੈ-ਭਾਵਨਾ ਘਟਦੀ ਹੈ, ਏਕਤਾ, ਪ੍ਰੇਮ, ਸਾਂਝੀਵਾਲਤਾ ਤੇ ਭੈ-ਮੁਕਤ ਦੀ ਭਾਵਨਾ ਵਧਦੀ ਹੈ। ਜਦੋਂ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੰਡਲ ਵਿਚ ਬਿਰਾਜੇ ਗੁਰੂਆਂ, ਭਗਤਾਂ, ਭੱਟਾਂ ਤੇ ਰਬਾਬੀਆਂ ਦੇ ਏਕਤਾ ਤੇ ਏਕਤਾ ਦੇ ਆਧਾਰਾਂ ਨੂੰ ਵੇਖਦਾ ਹੈ ਤਾਂ ਉਸ ਦਾ ਵਿਸ਼ਵਾਸ ਹੋਰ ਦ੍ਰਿੜ੍ਹ ਹੁੰਦਾ ਹੈ ਕਿ ਉਹ ਵੀ ਸਭ ਵੰਡਾਂ-ਵਿਤਕਰੇ ਮਿਟਾ ਕੇ ਮਾਨਸ ਜਾਤਿ ਨਾਲ ਪਿਆਰ ਕਰੇ, ਸਮੁੱਚੀ ਇਨਸਾਨੀਅਤ ਨਾਲ ਸਾਂਝ ਪਾਏ। ਪਿਆਰ ਅਤੇ ਸਾਂਝ ਕਾਰਨ ਹੀ ਏਕਤਾ ਬਲ ਪ੍ਰਾਪਤ ਹੁੰਦਾ ਹੈ ਤੇ ਬੱਲ ਕਾਰਨ ਸਿੱਖ 'ਭੈ-ਮੁਕਤ' ਹੋ ਜਾਂਦਾ ਹੈ। ਚੂੰਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ, ਦਰਸ਼ਨ ਤੇ ਦੀਦਾਰ ਵਿਚੋਂ ਸਿੱਖ ਨੂੰ ਏਕਤਾ, ਪ੍ਰੇਮ, ਸਾਂਝੀਵਾਲਤਾ ਤੇ ਬੱਲ-ਪ੍ਰਾਪਤੀ ਦੀ ਨਿਰੰਤਰ ਪ੍ਰੇਰਨਾ ਮਿਲਦੀ ਹੈ, ਇਸ ਲਈ ਉਹ ਸਭ ਜਾਂ ਸਰਬੱਤ ਦੇ ਭਲੇ ਦੇ ਕਾਰਜਾਂ ਦੀ ਪੂਰਤੀ ਲਈ ਹਰ ਸਮੇਂ ਤੇ ਹਰ ਸਥਿਤੀ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਪਾਠ, ਦਰਸ਼ਨ ਦੇ ਦੀਦਾਰ ਰਾਹੀਂ ਆਪਣੇ ਧਿਆਨ ਵਿਚ ਰਖਦਾ ਹੈ। ਇਸ ਅਧਿਆਤਮਿਕ ਤੇ ਇਤਿਹਾਸਕ ਕਰਤੱਵ ਨੂੰ ਦ੍ਰਿਸ਼ਟੀ ਵਿਚ ਰਖਦਿਆਂ ਹੀ ਭਾਈ ਮਨੀ ਸਿੰਘ ਤੇ ਖਾਲਸਾ ਪੰਥ ਨੇ "ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਤੇ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ" ਦੇ ਵਾਕ ਅਰਦਾਸ ਵਿਚ ਜੋੜ ਦਿੱਤੇ । ਜਿਹੜਾ ਅਨੁਭਵ, ਚਿੰਤਨ ਮਾਰਗ ਗੁਰੂਆਂ ਦਾ ਸੀ, ਉਹੀ ਅਨੁਭਵ, ਚਿੰਤਨ ਤੇ ਮਾਰਗ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੈ ਤੇ ਇਸੇ ਅਨੁਭਵ, ਚਿੰਤਨ ਤੇ ਮਾਰਗ ਅਨੁਸਾਰ ਖਾਲਸਾ ਕੌਮ ਨੇ ਕਮਾਈ ਕੀਤੀ ਹੈ ਜਾਂ ਕਮਾਈ ਦਾ ਪ੍ਰਗਟਾਵਾ ਕੀਤਾ ਹੈ ਜਾਂ ਕਮਾਈ ਵਾਸਤੇ ਦਾਨ ਤੇ ਵਰਦਾਨ ਮੰਗਿਆ ਹੈ, ਜਾਂ ਕਮਾਈ ਕਾਰਨ ਕੌਮੀ ਗੌਰਵ ਨੂੰ ਬੁਲੰਦ ਕੀਤਾ ਹੈ। ਇਹ ਸਾਰੀ ਅਧਿਆਤਮਿਕ ਕਮਾਈ ਤੇ ਇਤਿਹਾਸਕ ਘਾਲਣਾ ਅਰਦਾਸ ਦਾ ਹਿੱਸਾ ਬਣਦੀ ਗਈ ਹੈ। ਸਿੱਖਾਂ ਦੀ ਅਰਦਾਸ ਸਿਰਜਨਾ ਦਾ ਪਰਵਾਹ ਨਿਰੰਤਰ ਹੈ। ਇਸ ਦਾ ਅੰਤ ਕਦੀ ਵੀ ਨਹੀਂ ਹੋਇਆ ਅਤੇ ਨਾ ਹੀ ਕਦੀ ਇਸ ਉਤੇ ਸੰਪੂਰਨਤਾ ਦੀ ਮੁਹਰ ਲਾ ਕੇ ਇਸਦਾ ਅੰਤ ਕੀਤਾ ਜਾ ਸਕਦਾ ਹੈ। ਜਿਉਂ ਜਿਉਂ ਖਾਲਸਾ ਪੰਥ ਨੇ ਗੁਰੂਆਂ ਦੀ ਇਤਿਹਾਸਕ ਘਾਲਣਾ ਦੀ ਦਿਸ਼ਾ ਵਿਚ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਿਕ ਅਗਵਾਈ ਹੇਠ ਜੋ ਗੌਰਵਮਈ ਕਮਾਈ-ਸੰਘਰਸ਼ ਤੇ ਕੁਰਬਾਨੀਆਂ ਦੇ ਰੂਪ ਵਿਚ ਕੀਤੀ ਹੈ, ਉਹ ਸਾਰੀ ਕਮਾਈ ਦਾ ਦਿੱਬ ਦੀਦਾਰ ਸੰਕੇਤਕ ਤੇ ਚਿੰਨਾਤਮਿਕ ਤੌਰ ਤੇ ਅਰਦਾਸ ਵਿਚੋਂ ਵੇਖਿਆ ਵਾਚਿਆ ਜਾ ਸਕਦਾ ਹੈ।

### 3. ਕਮਾਈ ਤੇ ਗੌਰਵਮਈ ਸਰੂਪ

ਸਿੱਖ ਧਰਮ ਤੇ ਸਿੱਖ ਇਤਿਹਾਸ ਵਿਚ 'ਕਮਾਈ' ਕਰਨ ਵਾਲਿਆਂ ਦੇ ਅਨੇਕਾਂ ਹੀ ਰੂਪ ਹਨ। ਕੋਈ ਗੁਰੂ ਨੂੰ ਆਪਣਾ ਤਨ ਤੇ ਮਨ ਸਉਂਪ ਕੇ 'ਪਿਆਰਾ' ਹੋਣ ਦਾ ਮਾਣ ਪ੍ਰਾਪਤ ਕਰ ਰਿਹਾ ਹੈ। ਪਿਆਰਾ ਹੋਣ ਦਾ ਮਾਣ ਪ੍ਰਾਪਤ ਕਰਨਾ—ਇਹੀ ਸਿੱਖੀ ਵਿਚ ਪਰਵਾਨਿਤ ਕਮਾਈ ਹੈ। ਹਕੂਮਤ ਦੇ ਜਬਰ-ਜ਼ੁਲਮ ਵਿਰੁੱਧ ਕਦੀ ਮੈਦਾਨੇ-ਜੰਗ ਵਿਚ ਜੂਝ ਕੇ ਤੇ ਕਦੀ ਨੀਹਾਂ ਵਿਚ ਚਿਣ ਕੇ ਸੱਚ ਤੇ ਅਣਖ ਲਈ ਮਰ-ਮਿਟ ਜਾਣਾ, ਕਦੀ ਬੰਧਨਾਂ ਤੇ ਬੇਮੁਖਤਾ ਤੋਂ ਮੁਕਤ ਹੋ ਕੇ ਗੁਰੂ-ਪ੍ਰਸੰਨਤਾ ਲਈ ਕੁਰਬਾਨ ਹੋ ਜਾਣਾ, ਕਦੀ ਸੀਸ ਚਲਾ ਜਾਏ, ਪਰ ਸਿਰੜ ਨੂੰ ਹਠੀਆਂ ਵਾਂਗ ਸੁਰੱਖਿਅਤ ਕਰ ਲੈਣਾ, ਜਪ ਤਪ ਕਰਨਾ, ਨਾਮ ਜਪਨਾ, ਜੋ

ਕਿਰਤ-ਕਮਾਈ ਹੈ, ਉਸ ਵਿਚੋਂ ਹੋਰਾਂ-ਗਰੀਬਾਂ-ਅਨਾਥਾਂ ਨਾਲ ਵੰਡ ਛਕਣਾ, ਜੇ ਲੋੜ ਪਵੇ ਤਾਂ ਦੇਗ਼ (ਲੰਗਰ) ਵੀ ਚਲਾ ਦਿਉ, ਜੇ ਕਿਧਰੇ ਤੇਗ਼ ਵਾਹੁਣ ਨਾਲ ਧਰਮ-ਕੀਮਤਾਂ, ਕੌਮ ਜਾਂ ਦੇਸ਼ ਦੀ ਆਜ਼ਾਦੀ ਦਾ ਬਚਾ ਹੁੰਦਾ ਹੋਵੇ, ਤਾਂ ਤੇਗ਼ ਵੀ ਵਾਹ ਦਿਓ, ਜੇ ਦੋਸ਼ੀ ਆਪਣੇ ਦੋਸ਼ਾਂ ਦਾ ਅਹਿਸਾਸ ਕਰ ਜੇ ਅੱਗੋਂ ਸੁਧਰਣ ਦਾ ਵਾਸਤਾ ਪਾ ਕੇ ਖ਼ਿਮਾ ਯਾਚਨਾ ਮੰਗੇ-ਦੇਖ ਕੇ ਅਣਡਿੱਠ ਕਰ ਦੇਣਾ, ਸਿੱਖ ਮੱਤ ਵਿਚ ਅਧਿਆਤਮਿਕ ਕਮਾਈ ਦੇ ਇਹ ਸਾਰੇ ਸਰੂਪ ਪਰਵਾਨ ਹਨ। ਕਿਉਂਕਿ ਇਸ ਕਮਾਈ ਦੀ ਸਾਰੀ ਭਾਵਨਾ, ਸਿੱਧਾਂਤ, ਕ੍ਰਿਆ ਤੇ ਆਦਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਤੇ ਗੁਰੂ-ਦਿਸ਼ਾ ਵਾਲੇ ਹੀ ਹਨ। ਜਿਨ੍ਹਾਂ ਪਿਆਰਿਆਂ ਤੇ ਸਚਿਆਰਿਆਂ ਸਿੱਖਾਂ ਨੇ ਇਸ ਗੌਰਵਮਈ 'ਗੁਰੂ-ਕਮਾਈ' ਨੂੰ ਆਪਣੇ ਜੀਵਨ ਵਿਚ ਕਮਾ ਕੇ, ਗੁਰੂ-ਭਾਵਨਾ, ਗੁਰੂ-ਸਿੱਧਾਂਤ, ਗੁਰੂ-ਕ੍ਰਿਆ ਤੇ ਗੁਰੂ-ਆਦਰਸ਼ਾਂ ਦੀ ਪਤਿ-ਰਾਖੀ ਲਈ, ਆਪਣੇ ਆਪ ਨੂੰ ਕੁਰਬਾਨ ਕੀਤਾ ਹੈ, ਖਾਲਸਾ ਪੰਥ ਨੇ ਉਨ੍ਹਾਂ ਦੇ ਸਿਮਰਤੀ ਨੂੰ ਨਿਰਤੰਰ ਜੀਊਂਦਾ ਰੱਖਕੇ, ਆਪਣੇ ਕੌਮੀ ਇਤਿਹਾਸ ਦਾ ਅੰਗ ਵੀ ਬਣਾ ਦਿੱਤਾ ਹੈ। ਅਰਦਾਸ ਵਿਚ ਜਿਨ੍ਹਾਂ ਪਿਆਰਿਆਂ, ਸਾਹਿਬਜ਼ਾਦਿਆਂ, ਮੁਕਤਿਆਂ ਤੇ ਸਚਿਆਰ ਸਿੱਖਾਂ, ਦੀ ਕਮਾਈ ਦੇ ਸਰੂਪਾਂ ਵਲ ਧਿਆਨ ਕਰਨ ਲਈ ਖਾਲਸਾ ਜੀ ਨੂੰ ਪ੍ਰੇਰਿਆ ਗਿਆ ਹੈ, ਉਹ 'ਕਮਾਈ' ਨਿਸਚੇ ਹੀ ਗੌਰਵਮਈ ਹੈ। ਸਿੱਖ ਧਰਮ ਨੂੰ ਵੀ ਗੌਰਵ ਪ੍ਰਦਾਨ ਕਰਦੀ ਹੈ ਤੇ ਸਿੱਖ ਇਤਿਹਾਸ ਨੂੰ ਵੀ ਗੌਰਵਸ਼ੀਲ ਸਿਰਜਦੀ ਹੈ।

**(ੳ) ਪੰਜਾਂ ਪਿਆਰਿਆਂ**

ਗੁਰੂ ਨੂੰ ਪਿਆਰ ਕਰਨ ਵਾਲੇ ਤੇ ਗੁਰੂਆਂ ਕੋਲੋਂ ਪਿਆਰ ਲੈਣ ਵਾਲਿਆਂ ਦੀ ਗਿਣਤੀ ਤਾਂ ਭਾਵੇਂ ਅਨੇਕ ਹੈ ਪਰ 'ਅਰਦਾਸ' ਵਿਚ ਜਿਨ੍ਹਾਂ 'ਪੰਜ ਪਿਆਰਿਆਂ' ਨੂੰ ਅਭਿਨੰਦਨ ਤੇ ਸਿਮਰਤੀ ਵਜੋਂ ਖਾਲਸਾ ਪੰਥ ਪਿਛਲੇ ਪੌਣੇ ਚਾਰ ਸੌ ਸਾਲਾਂ ਤੋਂ ਯਾਦ ਕਰ ਰਿਹਾ ਹੈ, ਉਹ ਪੰਜ ਪਿਆਰੇ ਇਹ ਹਨ :

1. ਭਾਈ ਦਯਾ ਸਿੰਘ ਜੀ ਜਿਨ੍ਹਾਂ ਦਾ ਜਨਮ ਲਾਹੌਰ ਦਾ ਹੈ।
2. ਭਾਈ ਧਰਮ ਸਿੰਘ ਜੀ ਜਿਨ੍ਹਾਂ ਦਾ ਜਨਮ ਦਿੱਲੀ (ਹਸਤਨਾਪੁਰ) ਦਾ ਹੈ।
3. ਭਾਈ ਹਿੰਮਤ ਸਿੰਘ ਜੀ ਜਿਨ੍ਹਾਂ ਦਾ ਜਨਮ ਜਗਨਨਾਥ ਪੁਰੀ (ਉੜੀਸਾ) ਦਾ ਹੈ।
4. ਭਾਈ ਮੋਹਕਮ ਸਿੰਘ ਜੀ ਜਿਨ੍ਹਾਂ ਦਾ ਜਨਮ ਦੁਆਰਕਾ (ਗੁਜਰਾਤ) ਦਾ ਹੈ।
5. ਭਾਈ ਸਾਹਿਬ ਸਿੰਘ ਜੀ ਜਿਨ੍ਹਾਂ ਦਾ ਜਨਮ ਬਿਦਰ (ਆਂਧਰਾ) ਦਾ ਹੈ।

1699 ਈ. ਦੀ ਵੈਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਖੁਲ੍ਹੇ ਮੈਦਾਨ ਵਿਚ 'ਖਾਲਸਾ' ਸਿਰਜਣ ਵਾਸਤੇ ਇਕ ਇਤਿਹਾਸਕ ਸਮਾਗਮ ਬੁਲਾਇਆ। ਇਤਿਹਾਸ ਸਾਖੀ ਹੈ ਕਿ ਇਸ ਸਮਾਗਮ ਵਿਚ ਪੰਜਾਬ ਤੋਂ ਹੀ ਨਹੀਂ, ਸਾਰੇ ਭਾਰਤ ਵਿਚੋਂ 80,000 ਸਿੱਖ ਹਾਜ਼ਰੀ ਭਰਨ ਵਾਸਤੇ ਆਏ। ਗੁਰੂ ਗੋਬਿੰਦ ਸਿੰਘ ਜੀ ਨੇ 'ਸ੍ਰੀ ਸਾਹਿਬ' ਲਿਸ਼ਕਾ ਕੇ ਪਹਿਲਾਂ ਇਕ ਸੀਸ ਮੰਗਿਆ, ਫਿਰ ਦੂਜਾ, ਫਿਰ ਤੀਜਾ, ਫਿਰ ਚੌਥਾ ਤੇ ਅਖ਼ੀਰ ਪੰਜਵਾਂ। ਉਪ੍ਰੋਕਤ ਪੰਜਾਂ ਸਿੱਖਾਂ ਨੇ ਵਾਰੀ ਵਾਰੀ ਆਪਣਾ ਤਨ, ਮਨ ਤੇ ਧਨ ਹੀ ਸਉਂਪਣ ਦਾ ਨਹੀਂ, ਸਗੋਂ ਗੁਰੂ ਦੀ ਮੰਗ ਉਤੇ ਆਪਣੇ 'ਸੀਸ' ਭੇਟ ਕਰਨ ਦਾ ਪਿਆਰ-ਪ੍ਰਗਟਾਵਾ ਵੀ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਪੰਜੇ ਸੀਸ ਪਰਵਾਨ ਕਰ ਲਏ। ਪੰਜਾਂ ਨੂੰ ਅੰਮ੍ਰਿਤ ਛਕਾ ਕੇ, ਪਹਿਲਾਂ ਆਖਿਆ, ਕਿ ਇਹ ਮੇਰਾ 'ਖਾਲਸਾ' ਹੈ। ਫਿਰ ਇਹਨਾਂ ਪੰਜਾਂ ਪਿਆਰਿਆਂ ਨੂੰ ਖ਼ਾਲਸਾਈ ਸਰੂਪ ਵਿਚ ਸਜਾ ਕੇ ਇੰਨਾ ਪਿਆਰ ਤੇ ਸਤਿਕਾਰ ਦਿੱਤਾ, ਕਿ ਫਿਰ ਆਪ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛੱਕ ਲਿਆ। ਇਸ ਤਰ੍ਹਾਂ ਸਦੀਆਂ ਤੋਂ ਗੁਰੂ ਤੇ ਸਿੱਖ ਵਿਚ,



ਪ੍ਰੰਪਰਾਗਤ ਰੂਪ ਵਿਚ ਜਿਹੜਾ ਭਿੰਨ-ਭੇਦ ਸੀ, ਉਹ ਮਿਟਾ ਕੇ, 'ਗੁਰੂ' ਪੰਜਾਂ ਪਿਆਰਿਆਂ ਵਿਚ ਵਿਚਰਣ ਲਗ ਪਿਆ। ਤੇ 'ਪੰਜ ਪਿਆਰੇ' ਗੁਰੂ ਦਾ ਖਾਲਸਾਈ ਰੂਪ ਗ੍ਰਹਿਣ ਕਰ ਕੇ, ਪੰਥਕ ਆਦਰਸ਼ਾਂ ਦੀ ਜੈਕਾਰ ਵਾਸਤੇ 'ਆਪਾ' ਸਮਰਪਣ ਦੇ ਪ੍ਰਤੀਕ ਬਣ ਗਏ। ਅਰਦਾਸ ਵਿਚ ਪੰਜਾਂ ਪਿਆਰਿਆਂ ਨੂੰ ਨਿਰੰਤਰ ਸਿਮਰਤੀ ਜਾਂ ਅਭਿਨੰਦਨ ਦਾ ਅੰਗ ਇਸ ਕਰਕੇ ਬਣਾਇਆ ਗਿਆ ਹੈ, ਤਾਂ ਕਿ ਇਨ੍ਹਾਂ ਪੰਜਾਂ ਪਿਆਰਿਆਂ ਦਾ ਧਿਆਨ ਧਰ ਕੇ, ਹਰ ਸਿੱਖ ਗੁਰੂ-ਮੰਗ ਉਤੇ 'ਆਪਾ' ਵਾਰ ਕੇ, ਗੁਰੂ-ਪਿਆਰਾ ਬਣ ਸਕੇ, ਅੰਮ੍ਰਿਤ ਛੱਕ ਕੇ, ਖਾਲਸਾਈ ਰੂਪ ਵਿਚ ਨਿਆਰਾ ਤੇਜ ਪ੍ਰਾਪਤ ਕਰ ਕੇ, ਪੰਥਕ ਆਦਰਸ਼ਾਂ ਨੂੰ ਉਚਿਉਂ ਉੱਚਾ ਹੀ ਨਹੀਂ, ਸਗੋਂ ਸਮੁੱਚੀ ਮਾਨਵਤਾ ਕੋਲੋਂ 'ਵਾਹਿਗੁਰੂ' ਨੂੰ ਬੁਲਾ ਕੇ ਬੁਲੰਦ ਕਰਵਾ ਸਕੇ।

**(ਅ) ਚੋਹਾਂ ਸਾਹਿਬਜ਼ਾਦਿਆਂ :**

ਅਰਦਾਸ ਵਿਚ ਚੋਹਾਂ ਸਾਹਿਬਜ਼ਾਦਿਆਂ ਦਾ ਜ਼ਿਕਰ ਇਸ ਕਰ ਕੇ ਨਹੀਂ ਆਉਂਦਾ, ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਸਪੁੱਤਰ ਹਨ। ਜੇ ਸਪੁੱਤਰਾਂ ਦਾ ਅਭਿਨੰਦਨ ਹੁੰਦਾ ਤਾਂ ਚੌਹਾਂ ਦੇ ਨਾਮ ਲਏ ਜਾਂਦੇ। ਮਰਯਾਦਾ ਅਨੁਸਾਰ ਅਰਦਾਸ ਵਿਚ ਚੋਹਾਂ ਸਾਹਿਬਜ਼ਾਦਿਆਂ ਦੇ ਨਾਮ ਨਹੀਂ ਸਿਮਰੇ ਜਾਂਦੇ। ਸਾਹਿਬਜ਼ਾਦਿਆਂ ਨੇ 7 ਤੇ 9, 15 ਤੇ 17 ਸਾਲ ਦੀਆਂ ਉਮਰਾਂ ਵਿਚ ਕਦੀ ਚਮਕੌਰ ਦੇ ਮੈਦਾਨੇ ਜੰਗ ਵਿਚ ਹਾਕਮੀ ਜ਼ੁਲਮ ਵਿਰੁੱਧ ਜੂਝ ਕੇ ਤੇ ਕਦੀ ਦੀਵਾਰ ਦੀਆਂ ਨੀਹਾਂ ਵਿਚ ਚਿਣ ਕੇ ਜਬਰ ਵਿਰੁੱਧ ਜਿਵੇਂ ਸਬਰ, ਸਿਦਕ, ਸਹਿਜ, ਮਰਦਾਨਗੀ ਤੇ ਫ਼ਤਹਿ ਦਾ ਪ੍ਰਗਟਾਵਾ ਕੀਤਾ ਹੈ, ਨਿਸਚੇ ਹੀ ਸਾਹਿਬਜ਼ਾਦਿਆਂ ਦੀ ਇਹ 'ਕਮਾਈ' ਸਦਾ ਯਾਦ ਰੱਖਣ ਵਾਲੀ ਹੈ। ਅਰਦਾਸ ਵਿਚ ਚੋਹਾਂ ਸਾਹਿਬਜ਼ਾਦਿਆਂ ਨੂੰ ਨਿਰੰਤਰ ਅਭਿਨੰਦਨ ਦੇਣ ਜਾਂ ਸਿਮਰਤੀ ਦਾ ਉੱਦੇਸ਼ ਇਹ ਹੈ, ਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਚੋਹਾਂ ਸਾਹਿਬਜ਼ਾਦਿਆਂ (1) ਬਾਬਾ ਅਜੀਤ ਸਿੰਘ ਜੀ, (2) ਬਾਬਾ ਜੁਝਾਰ ਸਿੰਘ ਜੀ, (3) ਬਾਬਾ ਜ਼ੋਰਾਵਰ ਸਿੰਘ ਜੀ, ਅਤੇ (4) ਬਾਬਾ ਫ਼ਤਹਿ ਸਿੰਘ ਜੀ — ਨੇ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦੀ ਸੁਰੱਖਿਆ ਲਈ, ਭਰਮ-ਭਉ ਤੋਂ ਮੁਕਤ ਹੋ ਕੇ, ਹਕੂਮਤ ਤੇ ਜ਼ਬਰ-ਜ਼ੁਲਮ ਵਿਰੁਧ, ਕੁਰਬਾਨੀ ਦਿੱਤੀ ਹੈ ਇਸੇ ਤਰ੍ਹਾਂ ਕੌਮ ਦੀ ਜਵਾਨੀ ਵੀ, ਜਦੋਂ ਕਦੀ ਕੌਮ ਜਾਂ ਦੇਸ਼ ਉਤੇ ਸੰਕਟ ਆਵੇ, ਉਹ ਸਾਹਿਬਜ਼ਾਦਿਆਂ ਵਾਂਗ ਕੁਰਬਾਨੀ ਵੀਂਦੇ ਵੇ।

**(ੲ) ਚਾਲ੍ਹੀਆਂ ਮੁਕਤਿਆਂ :**

ਜਿਨ੍ਹਾਂ ਗੁਰਸਿੱਖਾਂ ਨੇ ਬੰਧਨਾਂ ਦੀ ਪਕੜ ਤੇ ਬੇਮੁਖਤਾ (ਬੇਦਾਵਾ) ਤੋਂ ਮੁਕਤ ਹੋ ਕੇ, 'ਖਿਦਰਾਣੇ ਦੀ ਢਾਬ' ਉਤੇ ਮੁਗਲ ਫ਼ੌਜਾਂ ਨਾਲ ਜੂਝਦਿਆਂ ਸ਼ਹਾਦਤਾਂ ਦਿੱਤੀਆਂ ਤੇ ਆਪਣੇ ਪਿਆਰੇ ਗੁਰੂ-ਗੁਰੂ ਗੋਬਿੰਦ ਸਿੰਘ ਜੀ ਕੋਲੋਂ ਕਦੀ ਪੰਜ ਹਜ਼ਾਰੀ, ਕਦੀ ਬੀਸ ਹਜ਼ਾਰੀ, ਕਦੀ ਤੀਸ ਹਜ਼ਾਰੀ ਤੇ ਕਦੀ ਚਾਲੀਸ ਹਜ਼ਾਰੀ ਦੇ ਮਾਣ-ਵਰਦਾਨ ਪ੍ਰਾਪਤ ਕੀਤੇ ਸਨ, ਇਤਿਹਾਸ ਵਿਚ ਉਨ੍ਹਾਂ ਦੀ ਗਿਣਤੀ ਚਾਲੀ ਹੈ ਤੇ ਸਭ ਨੂੰ 'ਮੁਕਤਿਆਂ' ਦੇ ਨਾਮ ਮਿਲ ਗਏ ਹਨ, ਪਰ 'ਅਰਦਾਸ' ਵਿਚ ਪਰੰਪਰਾ ਅਨੁਸਾਰ ਚਾਲ੍ਹੀਆਂ ਮੁਕਤਿਆਂ ਵਿਚੋਂ ਕਿਸੇ ਇਕ ਦੇ ਨਾਮ, ਸਥਾਨ ਤੇ ਕਾਲ ਦਾ ਕੋਈ ਜ਼ਿਕਰ ਨਹੀਂ। ਅਰਦਾਸ ਵਿਚ ਖਾਲਸਾ ਪੰਥ ਜੇ 'ਚਾਲ੍ਹੀਆਂ ਮੁਕਤਿਆਂ' ਦੀ ਨਿਰੰਤਰ ਸਿਮਰਤੀ ਜਾਂ ਅਭਿਨੰਦਨ ਕਰਦਾ ਹੈ, ਤਾਂ ਉਸ ਦਾ ਸਪੱਸ਼ਟ ਭਾਵ ਇਹ ਹੈ ਕਿ ਚਾਲ੍ਹੀਆਂ ਮੁਕਤਿਆਂ ਨੇ ਬੰਧਨਾਂ ਤੋਂ ਮੁਕਤ ਹੋ ਤੇ ਬੇਮੁਖਤਾ ਦਾ ਮਾਰਗ ਛਡ ਕੇ, ਜੋ ਅਹੂਤੀ ਦਿੱਤੀ ਹੈ, ਨਿਸਚੇ ਹੀ ਇਹ 'ਕਮਾਈ ਗੁਰੂ-ਪੰਥ ਨੇ ਅਨੇਕਾਂ ਹੀ ਮਾਣ-ਵਰਦਾਨ ਦੇ ਕੇ ਪਰਵਾਨ ਕੀਤੀ। ਅਰਦਾਸ ਵਿਚ ਚਾਲ੍ਹੀਆਂ ਮੁਕਤਿਆਂ ਦਾ ਜ਼ਿਕਰ

ਕੇਵਲ ਕਮਾਈ ਦੇ ਅਭਿਨੰਦਨ ਵਜੋਂ ਹੈ।

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ ਤੇ ਚਾਲ੍ਹੀਆਂ ਮੁਕਤਿਆਂ ਦੀ ਅਧਿਆਤਮਿਕ ਕਮਾਈ ਬਿਲਕੁਲ ਗੁਰੂ-ਆਦਰਸ਼ਾਂ ਅਤੇ ਸਿੱਖੀ-ਸਿਧਾਤਾਂ ਵਾਲੀ ਹੈ, ਪਰ ਕੌਮੀ-ਵਿਰਸੇ ਦੀ ਸਿਰਜਨਾ ਤੇ ਗੌਰਵ ਨੂੰ ਉਜਾਗਰ ਕਰਨ ਵਿਚ ਜੋ ਇਤਿਹਾਸਕ ਤੇ ਸਾਰਥਿਕ ਯੋਗਦਾਨ ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ ਤੇ ਚਾਲੀਆਂ ਮੁਕਤਿਆਂ ਦਾ ਹੈ, ਉਸ ਵਿਲੱਖਣਤਾ ਕਾਰਨ ਹੀ ਅਰਦਾਸ ਵਿਚ ਵਿਸ਼ੇਸ਼ ਤੌਰ ਤੇ ਇਹਨਾਂ ਦਾ ਜ਼ਿਕਰ ਹੈ। ਉਂਜ ਸਾਰੀ ਅਰਦਾਸ ਵਿਚ ਪਾਤਰ-ਚਰਿੱਤਰਾਂ, ਇਤਿਹਾਸਕ ਘਟਨਾਵਾਂ ਤੇ ਕੌਮੀ-ਪ੍ਰਾਪਤੀਆਂ ਨੂੰ ਭਾਵ-ਬਿੰਬ ਬਣਾ ਕੇ ਜਾਂ ਆਦਰਸ਼ ਚਿੰਨ੍ਹ ਸਿਰਜ ਕੇ ਹੀ ਪੇਸ਼ ਕੀਤਾ ਗਿਆ ਹੈ। 'ਹਠੀਆਂ' ਉਹਨਾਂ ਗੁਰੂਆਂ ਤੇ ਸਿੰਘਾਂ ਦਾ ਪ੍ਰਤੀਕ ਬਿੰਬ ਹੈ, ਜਿਨ੍ਹਾਂ ਨੇ ਸੀਸ ਦੇ ਦਿੱਤਾ ਹੈ, ਪਰ 'ਸਿਰੜ' ਤੋਂ ਨਾ ਹੱਟਣ ਦੀ ਕਮਾਈ ਕੀਤੀ ਹੈ। ਜਿਵੇਂ ਗੁਰੂ ਤੇਗ਼ ਬਹਾਦਰ ਜੀ ਤੇ 18ਵੀਂ ਸਦੀ ਦੇ ਸਿੰਘ ਸ਼ਹੀਦਾਂ ਨੇ ਕੀਤੀ ਹੈ। 'ਜਪੀਆਂ ਤਪੀਆਂ' ਉਹਨਾਂ ਸਿੰਘਾਂ ਤੇ ਸੰਤਾਂ ਪ੍ਰਤੀ ਹਨ, ਜਿਨ੍ਹਾਂ ਨੇ 'ਜਪੁ ਤਪੁ' ਨਾਲ ਆਤਮਕ ਬਲ ਪੈਦਾ ਕੀਤਾ ਹੈ। "ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ਼ ਚਲਾਈ, ਤੇਗ਼ ਵਾਹੀ, ਦੇਖ ਕੇ ਅਣਡਿਠ ਕੀਤਾ" ਇਹ ਸਾਰੇ ਬੋਲ ਉਹਨਾਂ ਸਚਿਆਰਿਆਂ ਤੇ ਪਿਆਰਿਆਂ ਸਿੰਘਾਂ ਦੇ ਚਰਿੱਤਰ-ਸਾਖੀ ਹੀ ਹਨ, ਜਿਨ੍ਹਾਂ ਨੇ ਅੰਮ੍ਰਿਤ ਵੇਲੇ ਨਾਮ-ਸਿਮਰਨ ਤੇ ਬਾਣੀ-ਅਭਿਆਸ ਕੀਤਾ ਹੈ, ਕਿਰਤ-ਕਮਾਈ ਕਰ ਕੇ ਜੋ ਕੁਝ ਵੀ ਕੋਲ ਸੀ, ਉਹ ਦੂਜਿਆਂ ਨਾਲ ਸਾਂਝਾ ਕੀਤਾ ਹੈ, "ਇਥੋਂ ਤੱਕ ਕਿ ਜੇ ਲੰਗਰ ਚਲਾਉਣ ਦੀ ਲੋੜ ਪਈ ਤਾਂ ਲੰਗਰ ਸਜਾ ਦਿੱਤੇ, ਜੇ ਦੁਸ਼ਟ-ਦੋਖੀਆਂ ਲਈ 'ਤੇਗ਼ ਵਾਹੁਣ' ਦੀ ਲੋੜ ਪਈ ਤਾਂ ਉਹ ਵੀ ਵਾਹੀ, ਜੇ ਅਣਡਿੱਠ ਕਰਨ ਨਾਲ ਸਿੱਖੀ ਚੜ੍ਹਦੀ ਕਲਾ ਵਿਚ ਗਈ, ਤਾਂ ਅਣਡਿੱਠ ਦਾ ਪ੍ਰਗਟਾਵਾ ਵੀ ਕਰ ਦਿੱਤਾ। ਅਰਦਾਸ ਦੇ ਉਪ੍ਰੋਕਤ ਸਾਰੇ ਬੋਲ ਖਾਲਸਾ ਕੌਮ ਦੀ ਕਮਾਈ ਦੇ ਸਾਂਝੇ ਪ੍ਰਤੀਕ ਹਨ। ਕਮਾਈ ਦੇ ਜਿਨ੍ਹਾਂ ਵੱਖੋ ਵੱਖਰੇ ਸਰੂਪਾਂ ਤੇ ਦੁਆਰਿਆਂ ਨੂੰ ਅਪਨਾ ਕੇ ਖਾਲਸੇ ਨੇ ਆਪਣੇ ਆਪ ਨੂੰ ਬਲਵਾਨ ਸਿਰਜਿਆ ਤੇ ਕੌਮ ਲਈ ਇਤਿਹਾਸਕ ਗੌਰਵ ਪੈਦਾ ਕੀਤਾ ਹੈ, ਪੰਥ ਦੇ ਵਿਦਵਾਨ ਆਗੂਆਂ ਨੇ ਖ਼ਾਲਸੇ ਦੀ ਉਸ ਸਾਰੀ ਕਮਾਈ ਨੂੰ ਬੜੇ ਭਾਵਪੂਰਤ, ਸਾਰਥਿਕ ਤੇ ਇੰਨੇ ਢੁਕਵੇਂ ਸ਼ਬਦਾਂ ਰਾਹੀਂ ਅਰਦਾਸ ਵਿਚ ਪੇਸ਼ ਕੀਤਾ ਹੈ ਕਿ ਹਰ ਸ਼ਬਦ' ਕੌਮ ਦੇ ਜੀਉਂਦੇ ਚਰਿੱਤਰ ਨਾਲ ਰੰਗਿਆ-ਸ਼ਿੰਗਾਰਿਆ ਗਿਆ ਹੈ। ਅਰਦਾਸ ਦੇ ਇਸ ਜੀਉਂਦੇ ਚਰਿੱਤਰ ਦਾ ਧਿਆਨ ਧਰਕੇ ਜੇ ਕੋਈ ਜੀਵੇ, ਤਾਂ ਨਿਸ਼ਚੇ ਹੀ ਉਸਦੀ ਤੇ ਉਸਦੇ ਗੁਰੂ ਦੀ ਜੈਕਾਰ ਹੋਵੇਗੀ। ਕਮਾਈ ਵਾਲੇ ਦੀ ਹਮੇਸ਼ਾਂ ਜੈਕਾਰ ਹੋਵੇਗੀ। ਇਸੇ ਕਰ ਕੇ ਅਰਦਾਸ ਵਿਚ ਗੁਰੂਆਂ ਪਿਛੋਂ ਪਿਆਰਿਆਂ ਤੇ ਸਚਿਆਰਿਆਂ ਦੀ ਕਮਾਈ ਦਾ ਨਿਰੰਤਰ ਅਭਿਨੰਦਨ ਕੀਤਾ ਜਾਂਦਾ ਹੈ।

### 4. ਸ਼ਹੀਦ ਸਿੰਘਾਂ ਦੀ ਪ੍ਰਵਾਨਗੀ

ਸਿੱਖ ਧਰਮ ਤੇ ਸਿੱਖ ਇਤਿਹਾਸ ਵਿਚ ਕੇਵਲ ਉਨ੍ਹਾਂ ਸਿੰਘਾਂ-ਸਿੰਘਣੀਆਂ ਦੀਆਂ ਸ਼ਹਾਦਤਾਂ ਨੂੰ ਹੀ ਪਰਵਾਨਗੀ ਤੇ ਮਾਣ ਪ੍ਰਾਪਤ ਹੈ, ਜਿਨ੍ਹਾਂ ਨੇ ਧਰਮ ਹੇਤ ਸੀਸ ਦਿੱਤੇ ਹਨ, ਪਰ ਨਾ ਧਰਮ ਛੱਡਿਆ ਹੈ, ਨਾ ਧਰਮ ਦੀਆਂ ਕੀਮਤਾਂ ਨੂੰ ਨੀਵਾਂ ਹੋਣ ਦਿੱਤਾ ਹੈ ਅਤੇ ਨਾ ਹੀ ਧਰਮ ਯੁੱਧ ਤੇ ਨਿਰੰਤਰ ਸੰਘਰਸ਼ ਵਿਚੋਂ ਮੂੰਹ ਮੋੜਿਆ ਹੈ। ਗੁਰੂਆਂ ਦੀ ਸਿੱਖਿਆ, ਸਿੱਧਾਂਤ, ਸਿੱਖੀ ਸਦਾਚਾਰ ਤੇ ਆਦਰਸ਼ ਸਾਰੇ ਹੀ ਧਰਮ-ਕੇਂਦਰਿਤ ਸਨ। ਧਰਮ ਕਰ ਕੇ ਹੀ ਸਿੱਖ ਜਾਂ ਖ਼ਾਲਸਾ ਆਪਣੇ ਆਪ ਨੂੰ ਬਲਵਾਨ ਸਿਰਜਦਾ ਸੀ। ਸਰਕਾਰ ਮੁਗ਼ਲ ਸੀ ਜਾਂ ਅਫ਼ਗਾਨ ਸੀ ਜਾਂ ਅੰਗਰੇਜ਼ ਸੀ ਜਾਂ ਹਿੰਦੁਸਤਾਨੀ ਹੈ, ਜਿਸ ਸਰਕਾਰ ਨੇ ਵੀ ਸਿੱਖਾਂ ਦੀ



ਕੌਮੀ-ਸ਼ਕਤੀ ਨੂੰ ਮਾਰ-ਮੁਕਾਉਣ ਜਾਂ ਨੀਵਾਂ ਦਿਖਾਣ ਦੀ ਸਿੱਧੇ ਜਾਂ ਅਸਿੱਧੇ ਤੌਰ ਤੇ ਕਲਪਨਾ ਕੀਤੀ ਤਾਂ ਉਸ ਨੇ ਪਹਿਲਾਂ ਧਰਮ-ਕੇਂਦਰ 'ਸ੍ਰੀ ਦਰਬਾਰ ਸਾਹਿਬ' ਉੱਤੇ ਹਮਲਾ ਕੀਤਾ, ਫਿਰ ਧਰਮੀ ਸਿੰਘਾਂ ਉੱਤੇ ਜ਼ਬਰ-ਜ਼ੁਲਮ ਕੀਤਾ, ਫਿਰ ਸਿੱਖ ਸਿੱਧਾਂਤਾਂ, ਸਿੱਖ ਰਹਿਣੀ ਤੇ ਸਿੱਖ ਚਿੰਨ੍ਹਾਂ ਨੂੰ ਸੱਟ ਮਾਰੀ, ਅਖ਼ੀਰ ਸਿੱਖ ਆਦਰਸ਼ਾਂ ਨੂੰ ਨੀਵਾਂ ਦਿਖਾਇਆ। ਪਰ ਕਮਾਲ ਦਾ ਗੌਰਵ ਤੇ 'ਧਰਮ-ਧਨ' ਸ੍ਰੀ-ਗੁਰੂ ਦੇ ਸਿੰਘਾਂ ਕੋਲ। ਨਾ ਉਹ ਔਰੰਗਜ਼ੇਬ ਕੋਲੋਂ ਡਰੇ, ਨਾ ਉਹਨਾਂ ਫਰਖਸੀਅਰ, ਜ਼ਕਰੀਆ, ਮੀਰ ਮਨੂੰ ਤੇ ਅਹਿਮਦਸ਼ਾਹ ਅਬਦਾਲੀ ਦੀ ਪਰਵਾਹ ਨੂੰ ਸਵੀਕ੍ਰਿਤੀ ਦਿੱਤੀ। ਭਾਈ ਮਤੀਦਾਸ ਤੋਂ ਲੈ ਕੇ ਸੰਤ ਜਰਨੈਲ ਸਿੰਘ ਤਕ ਹਜ਼ਾਰਾਂ ਹੀ ਸਿੰਘ-ਸਿੰਘਣੀਆਂ ਹਨ, ਜਿਨ੍ਹਾਂ ਨੇ ਧਰਮ ਅਤੇ ਪੰਥ ਦੀ ਚੜ੍ਹਦੀਕਲਾ ਤੇ ਜੈਕਾਰ ਲਈ ਸ਼ਹਾਦਤਾਂ ਦੇ ਦਿੱਤੀਆਂ ਹਨ, ਪਰ 'ਧਰਮ' ਨਹੀਂ ਹਾਰਿਆ। ਧਰਮ ਨਾ ਹਾਰਨ ਵਾਲੇ ਕੁਝ ਸਿੰਘਾਂ ਦੀਆਂ ਸ਼ਹਾਦਤਾਂ ਦੇ ਰੰਗ, ਰੂਪ ਤੇ ਢੰਗ ਇੰਨੇ ਵਚਿੱਤਰ ਤੇ ਗੌਰਵਸ਼ਾਲੀ ਹਨ, ਕਿ ਪੰਥਕ ਆਗੂਆਂ ਨੇ ਉਸ ਸ਼ਹੀਦੀ ਵਿਰਸੇ ਦੀ ਸੰਭਾਲ, ਪਰਵਾਨਗੀ ਤੇ ਮਾਣ ਲਈ 'ਅਰਦਾਸ' ਵਿਚ ਸ਼ਹੀਦੀ ਰੰਗ-ਢੰਗ ਨਾਲ ਸ਼ਿੰਗਾਰਿਆ, ਇਕ ਪੂਰਾ ਪਹਿਰਾ ਦੇ ਦਿੱਤਾ ਹੈ, ਤਾਂ ਕਿ ਖਾਲਸਾ ਕੌਮ ਸਿੰਘਾਂ ਨੂੰ ਸ਼ਹੀਦ ਕਰਨ ਦੀਆਂ ਵਿਲੱਖਣ ਵਿਧੀਆਂ ਨੂੰ ਯਾਦ ਕਰ ਕਰ ਕੇ ਆਪਣੇ ਜੀਵਨ ਵਿਚ ਨਿਡਰਤਾ ਨਾਲ ਕਮਾ ਵੀ ਸਕਣ ਤੇ ਸ਼ਹੀਦ ਸਿੰਘਾਂ ਲਈ ਪਰਵਾਨਗੀ ਤੇ ਮਾਣਤਾ ਦਾ ਹੋਰ ਸਤਿਕਾਰ ਵੀ ਪੈਦਾ ਕਰ ਸਕਣ। ਅਰਦਾਸ ਵਿਚ ਜਿਨ੍ਹਾਂ ਸ਼ਹੀਦ-ਵਿਧੀਆਂ ਨੂੰ ਪਰਵਾਨਗੀ ਜਾਂ ਮਾਣਤਾ ਵਜੋਂ ਨਿਰੂਪਣ ਕੀਤਾ ਗਿਆ ਹੈ, ਹਰ ਵਿਧੀ ਪਿਛੇ ਕੋਈ ਨਾ ਕੋਈ ਸ਼ਹੀਦ ਸਿੰਘ ਦੀ ਪ੍ਰਤਿੱਭਾ ਇਕ 'ਸਤੰਭ' ਵਾਂਗ ਸਿੱਖ ਇਤਿਹਾਸ ਵਿਚ ਉਜਾਗਰ ਹੈ। ਬੰਦ ਬੰਦ ਕਟਾਣ ਵਾਲਾ ਭਾਈ ਮਨੀ ਸਿੰਘ ਹੈ, ਖੋਪਰੀ ਲੁਹਾਣ ਵਾਲਾ ਭਾਈ ਤਾਰੂ ਸਿੰਘ ਹੈ, ਚਰਖੀਆਂ ਉੱਤੇ ਚੜ੍ਹਨ ਵਾਲਾ ਭਾਈ ਸੁਬੇਗ ਸਿੰਘ ਤੇ ਭਾਈ ਸ਼ਹਿਬਾਜ਼ ਸਿੰਘ ਹੈ, ਆਰਿਆਂ ਨਾਲ ਚਿਰ ਜਾਣ ਵਾਲਾ ਭਾਈ ਸੁਬੇਗ ਸਿੰਘ ਤੇ ਭਾਈ ਸ਼ਹਿਬਾਜ਼ ਸਿੰਘ ਹੈ, ਆਰਿਆਂ ਨਾਲ ਚਿਰ ਜਾਣ ਵਾਲਾ ਭਾਈ ਮਤੀ ਦਾਸ ਹੈ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕਰਨ ਵਾਲਾ ਬਾਬਾ ਦੀਪ ਸਿੰਘ ਤੇ ਬਾਬਾ ਗੁਰਬਖਸ਼ ਸਿੰਘ ਹੈ, ਧਰਮ ਨਾ ਹਾਰਨ ਵਾਲੇ ਤੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੁਣ ਵਾਲੇ ਤਾਂ ਲੱਖਾਂ ਹਨ। ਨਿਸਚੇ ਹੀ ਸ਼ਹੀਦਾਂ ਦੀ ਕਮਾਈ ਨੂੰ ਆਪਣੇ ਧਿਆਨ ਵਿਚ ਰੱਖਣ ਨਾਲ ਸ਼ਹੀਦੀ ਜਜ਼ਬਾ ਪੈਦਾ ਹੁੰਦਾ ਹੈ, ਸ਼ਹੀਦਾਂ ਪ੍ਰਤਿ ਸਤਿਕਾਰ ਜਾਗਦਾ ਹੈ, ਸ਼ਹੀਦਾਂ ਨੂੰ ਕੌਮ ਦਾ ਮਾਣ ਮੰਨਕੇ ਮੁੜ ਮੁੜ ਕੇ ਸਿਮਰਤੀ ਦਾ ਅੰਗ ਬਣਾਉਣ ਨੂੰ ਜੀਅ ਕਰਦਾ ਹੈ। ਇਸੇ ਕਰ ਕੇ ਅਰਦਾਸ ਵਿਚ ਸ਼ਹੀਦਾਂ ਦੀ ਕਮਾਈ ਨੂੰ ਪਿਛਲੇ ਪੌਣੇ ਚਾਰ ਸੌ ਸਾਲਾਂ ਤੋਂ ਸਿਮਰਤੀ ਦਾ ਅੰਗ ਬਣਾ ਕੇ ਲਗਾਤਾਰ ਯਾਦ ਵੀ ਕੀਤਾ ਜਾਂਦਾ ਹੈ ਤੇ ਕੌਮ ਆਪਣਾ ਅਭਿਨੰਦਨ ਵੀ ਪੇਸ਼ ਕਰਦੀ ਹੈ।

### 5. ਪੰਜਾਂ ਤਖਤਾਂ ਤੇ ਸਰਬੱਤ ਗੁਰਦੁਆਰਿਆਂ ਦਾ

ਸਿੱਖਾਂ ਦੇ 'ਤਖਤ' ਪੰਜ ਹੀ ਹਨ ਤੇ ਸਾਰੇ ਹਿੰਦੁਸਤਾਨ ਵਿਚ ਹਨ—ਪਹਿਲਾਂ 'ਸ੍ਰੀ ਅਕਾਲ ਤਖ਼ਤ ਸਾਹਿਬ' ਸ੍ਰੀ ਅੰਮ੍ਰਿਤਸਰ ਵਿਚ ਹੈ, ਦੂਸਰਾ 'ਸ੍ਰੀ ਕੇਸਗੜ੍ਹ ਸਾਹਿਬ' ਸ੍ਰੀ ਅਨੰਦਪੁਰ ਵਿਚ ਹੈ, ਤੀਸਰਾ 'ਸ੍ਰੀ ਪਟਨਾ ਸਾਹਿਬ' ਪਟਨਾ ਸਾਹਿਬ ਬਿਹਾਰ ਵਿਚ ਹੈ, ਚੌਥਾ 'ਸ੍ਰੀ ਹਜ਼ੂਰ ਸਾਹਿਬ' ਨੰਦੇੜ ਮਹਾਰਾਸ਼ਟਰ ਵਿਚ ਹੈ, ਤੇ ਪੰਜਵਾਂ 'ਸ੍ਰੀ ਦਮਦਮਾ ਸਾਹਿਬ' — ਗੁਰੂ ਕੀ ਕਾਸ਼ੀ ਬਠਿੰਡਾ ਵਿਚ ਹੈ, ਪਰ 'ਗੁਰਦੁਆਰੇ' ਹਜ਼ਾਰਾਂ ਹੀ ਹਨ, ਤੇ ਸਾਰੇ ਵਿਸ਼ਵ ਵਿਚ ਹਨ। ਵਿਸ਼ਵ-ਮੰਡਲ ਵਿਚ ਜਿਥੇ ਜਿਥੇ ਵੀ ਕੋਈ ਸਿੱਖ ਆਪਣੀ ਕਿਰਤ ਕਾਰਨ ਬੈਠਾ

ਹੈ, ਉਸਨੇ ਆਪਣੇ ਆਪ ਨੂੰ ਗੁਰੂ, ਬਾਣੀ, ਕੀਰਤਨ, ਸੰਗਤ ਤੇ ਸਿੱਖੀ ਨਾਲ ਜੋੜਨ ਵਾਸਤੇ 'ਗੁਰਦੁਆਰੇ' ਦੀ ਸਿਰਜਨਾ ਕਰ ਲਈ ਹੈ। ਇੰਜ ਜਾਪਦਾ ਹੈ, ਕਿ ਗੁਰਦੁਆਰੇ' ਸਿੱਖੀ ਤੇ ਪੰਥਕ-ਸ਼ਕਤੀ ਦੇ ਸਾਂਝੇ ਦੁਆਰ ਹਨ। ਗੁਰਦੁਆਰਾ ਕਦੀ ਵੀ ਕਿਸੇ ਇਕ ਵਿਅਕਤੀ ਦੀ ਮਲਕੀਅਤ ਵਿਚ ਨਹੀਂ ਰਿਹਾ। ਹਰ ਗੁਰਦੁਆਰੇ ਵਿਚ ਹਰ ਵਿਅਕਤੀ ਨੂੰ ਪੂਜਾ-ਪਾਠ ਕਰਨ ਦੀ ਪੂਰੀ ਆਜ਼ਾਦੀ ਅਤੇ ਅਧਿਕਾਰ ਹੈ। ਸਰਬੱਤ ਗੁਰਦੁਆਰਿਆਂ ਦੀ ਸਿਰਜਨਾ ਦਾ ਮੁੱਖ ਤੇ ਵਿਆਪਕ ਉੱਦੇਸ਼ ਵੀ ਇਹੀ ਹੈ 'ਸਿੱਖ' ਸ੍ਰੀ ਗੁਰੂ ਗ੍ਰੰਥ ਸਾਹਿਬ, ਕੀਰਤਨ, ਸੰਗਤ, ਅਰਦਾਸ, ਹੁਕਮ ਤੇ ਪ੍ਰਸਾਦਿ ਉਤੇ ਨਿਰੰਤਰ ਕੇਂਦਰਿਤ ਹੋ ਕੇ ਇਕ ਦੂਜੇ ਨਾਲ ਸਾਂਝ ਵੀ ਪ੍ਰਗਟਾਏ ਤੇ ਇਸ ਤਰ੍ਹਾਂ ਸਿੱਖ-ਸਿੱਖ ਦੀ ਸਾਂਝ ਵਿਚੋਂ ਕੌਮੀ-ਸੰਕਟ ਵੇਲੇ 'ਪੰਥਕ-ਸ਼ਕਤੀ' ਦਾ ਬੱਲ ਵੀ ਮੂਰਤੀਮਾਨ ਹੋਵੇ। ਤਖ਼ਤ ਤੇ ਗੁਰਦੁਆਰੇ ਸਿੱਖਾਂ ਦੀ ਪੰਥਕ-ਸ਼ਕਤੀ ਦੇ ਸ੍ਰੋਤ ਹਨ। ਜਦੋਂ ਕਦੀ ਵੀ 'ਸਿੱਖ' ਆਪਸੀ ਵਿਵਾਦ ਜਾਂ ਕੌਮੀ ਸੰਕਟ ਵਿਚ ਗ੍ਰੱਸੇ ਗਏ ਹਨ ਤਾਂ ਵਿਵਾਦ ਜਾਂ ਕੌਮੀ ਸੰਕਟ ਦਾ ਨਿਰਣਾ ਹਮੇਸ਼ਾਂ 'ਸ੍ਰੀ ਅਕਾਲ ਤਖ਼ਤ ਸਾਹਿਬ' ਉਤੇ ਹੋਇਆ ਹੈ। ਮਹਾਰਾਜਾ ਰਣਜੀਤ ਸਿੰਘ ਸਿੱਖ ਰਾਜ ਦੀ ਸਥਾਪਤੀ ਵਾਸਤੇ ਤੇ ਸ਼੍ਰੋਮਣੀ ਅਕਾਲੀ ਦਲ ਧਰਮ ਯੁੱਧ ਦੇ ਸੰਘਰਸ਼ਾਂ ਦੀ ਜੈਕਾਰ ਲਈ ਹਮੇਸ਼ਾਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਰਦਾਨ ਪ੍ਰਾਪਤ ਕਰਕੇ, ਮੁਹਿੰਮਾਂ ਆਰੰਭ ਕਰਦੇ ਰਹੇ। ਇਹੀ ਕਾਰਨ ਹੈ, ਕਿ ਤਖ਼ਤਾਂ ਵਿਚੋਂ 'ਸ੍ਰੀ ਅਕਾਲ ਤਖ਼ਤ ਸਾਹਿਬ' ਤੇ ਗੁਰਦੁਆਰਿਆਂ ਵਿਚੋਂ 'ਸ੍ਰੀ ਹਰਿਮੰਦਰ ਸਾਹਿਬ' ਸਿੱਖਾਂ ਲਈ ਸਦਾ ਸਰਬ-ਉੱਚ, ਪਵਿੱਤਰ ਤੇ ਸ਼ਕਤੀ ਸਰੋਤ ਸਵੀਕਾਰੇ ਗਏ ਹਨ। ਤਖ਼ਤ ਤੇ ਗੁਰਦੁਆਰੇ ਸਿੱਖਾਂ ਲਈ ਅਣਖ ਤੇ ਆਜ਼ਾਦੀ ਦੇ ਪ੍ਰਤੀਕ ਹੀ ਨਹੀਂ, ਸਗੋਂ ਜਾਨ ਨਾਲੋਂ ਵੀ ਵੱਧ ਪਿਆਰੇ ਹਨ। ਗੁਰਦੁਆਰਾ ਸੁਧਾਰ ਲਹਿਰ ਦਾ ਸਾਰਾ ਇਤਿਹਾਸ ਸਾਖੀ ਹੈ, ਕਿ ਸਿੱਖਾਂ ਨੇ ਗੋਲੀਆਂ ਖਾ ਲਈਆਂ ਹਨ, ਜੰਡਾਂ ਨਾਲ ਬੰਨ੍ਹ ਕੇ ਆਪਣੇ ਆਪ ਨੂੰ ਸੜਵਾ ਲਿਆ ਹੈ, ਤੋਪਾਂ ਦਾ ਸਾਹਮਣਾ ਕਰ ਲਿਆ ਹੈ, ਪਰ ਤਖ਼ਤਾਂ ਤੇ ਗੁਰਦੁਆਰਿਆਂ ਦੀ ਪਵਿੱਤਰਤਾ ਭੰਗ ਨਹੀਂ ਹੋਣ ਦਿੱਤੀ। ਗੁਰਦੁਆਰਿਆਂ ਦੀ ਸੇਵਾ-ਸੰਭਾਲ ਤੇ ਖੁਲ੍ਹੇ ਦਰਸ਼ਨ-ਦੀਦਾਰ ਦਾ ਅਧਿਕਾਰ ਪੰਥ ਨੇ ਹਮੇਸ਼ਾਂ ਆਪਣਾ ਜਨਮ-ਸਿੱਧ ਅਧਿਕਾਰ ਰੱਖਿਆ ਹੈ। ਜੋ 'ਗੁਰਦੁਆਰੇ' ਪਾਕਿਸਤਾਨ ਵਿਚ ਰਹਿ ਗਏ ਹਨ, ਤਾਂ ਵੀ ਜਿਥੇ ਜਿਥੇ ਵੀ ਸਿੱਖ ਬੈਠਾ ਹੈ, ਉਹ ਰੋਜ਼ ਅਰਦਾਸ ਕਰਦਾ ਹੈ :

"ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ। ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ।"

ਅਰਥਾਤ ਗੁਰਦੁਆਰਿਆਂ ਪ੍ਰਤੀ ਆਪਣੀ ਸਾਂਝ ਤੇ ਆਪਣੇ ਅਧਿਕਾਰ ਦਾ ਪ੍ਰਗਟਾਵਾ ਕਰਦਾ ਹੈ। ਅਰਦਾਸ ਵਿਚ "ਪੰਜਾਂ ਤਖ਼ਤਾਂ ਤੇ ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰ," ਦਾ ਆਦੇਸ਼ ਇਸੇ ਕਰਕੇ ਹੈ, ਤਾਂ ਕਿ 'ਸਿੱਖ' ਆਪਣੇ ਤਖ਼ਤਾਂ ਅਤੇ ਗੁਰਦੁਆਰਿਆਂ ਦੀ ਸਾਂਝ ਦੁਆਰਾ ਪੰਥਕ-ਸ਼ਕਤੀ ਨਾਲ ਸਦਾ ਜੁੜਿਆ ਰਹੇ ਤਾਂ ਭਾਈਵਾਲ ਬਣਿਆ ਰਹੇ। ਤਖ਼ਤ ਤੇ ਗੁਰਦੁਆਰੇ ਨਿਸਚੇ ਹੀ ਸਿੱਖੀ ਦੇ ਸਰੋਤ ਵੀ ਹਨ ਤੇ ਸਿੱਖ ਨੂੰ ਪੰਥ ਨਾਲ ਅੰਦਰੋਂ-ਬਾਹਰੋਂ ਜੋੜਨ ਵਾਲੇ ਪ੍ਰੇਰਨਾ-ਕੇਂਦਰ ਵੀ ਹਨ।

### 6. ਖਾਲਸਾ ਜੀ ਦੀ ਇੱਛਾ ਤੇ ਅਰਦਾਸ

'ਖਾਲਸਾ' ਕਦੀ ਵੀ ਸੰਪਰਦਾਇਕ ਨਹੀਂ ਰਿਹਾ ਅਤੇ ਨਾ ਹੀ ਵੱਖਵਾਦੀ ਜਾਂ ਅਤਿਵਾਦੀ ਰਿਹਾ ਹੈ। ਜਿਸ ਦਾ ਸਿਰਜਨਾਤਮਿਕ ਮੰਡਲ ਸਦਾ 'ਸਹਿਜ' ਵਾਲਾ ਰਿਹਾ ਹੋਵੇ, ਉਹ ਕਦੀ



ਵੀ ਕਿਸੇ ਦੇਸ਼, ਮਾਨਵਤਾ, ਸਭਿਅਤਾ, ਰੂਪ ਰੰਗ ਤੇ ਬੋਲੀ ਦਾ ਦੋਖੀ ਨਹੀਂ ਹੋ ਸਕਦਾ। ਖਾਲਸਾ ਸਦਾ ਦੋਖ-ਦਵੈਤ ਤੋਂ ਆਜ਼ਾਦ ਰਹਿੰਦਾ ਹੈ। ਉਸ ਦੀ ਪ੍ਰਿਥਮੇ ਇੱਛਾ ਤੇ ਅਰਦਾਸ ਵੀ ਇਹੀ ਹੈ, ਕਿ 'ਖਾਲਸੇ' ਨੂੰ ਵਾਹਿਗੁਰੂ ਸਦਾ ਚਿੱਤ ਆਵੇ। ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਨੂੰ ਚਿੱਤ ਵਿਚ ਰੱਖਣ ਵਾਲਾ ਜੇ ਮਾਨਵਤਾ ਦਾ ਦੋਖੀ ਹੋ ਜਾਵੇ ਤਾਂ ਸਪੱਸ਼ਟ ਹੈ, ਕਿ ਉਹ ਵਾਹਿਗੁਰੂ ਦਾ ਦੋਖੀ ਹੋ ਗਿਆ ਹੈ। ਵਾਹਿਗੁਰੂ ਇਕ ਹੈ ਤੇ ਉਸ ਦੀ ਸਾਜੀ ਮਨੁੱਖਤਾ ਵੀ ਇਕ ਹੈ :

1. ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥ (ਦਸਮ ਗ੍ਰੰਥ)
2. ਅਵਲ ਅਲਹਿ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ ॥ ਪੰ. 1349
3. ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ। ਪੰ. 1299
4. ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥ ਪੰ. 74
5. ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ ਪੰਨਾ. 97

ਜਦੋਂ ਕੋਈ ਵੀ ਮਾਨਵ-ਹਿਰਦਾ ਵਾਹਿਗੁਰੂ ਤੋਂ ਸੱਖਣਾ ਨਹੀਂ, ਸਾਰੇ ਹੀ ਵਾਹਿਗੁਰੂ ਦੀ ਜੋਤਿ ਕਰ ਕੇ ਹੋਂਦ ਵਿਚ ਹਨ, ਤਾਂ ਵੈਰ ਤੇ ਬਿਗਾਨਾਪਣ ਕਿਸ ਨਾਲ ? ਇਹੀ ਕਾਰਨ ਹੈ, ਕਿ 'ਖਾਲਸਾ' ਨਾ ਕਿਸੇ ਦਾ ਵੈਰੀ ਹੈ ਅਤੇ ਨਾ ਹੀ ਕਿਸੇ ਪ੍ਰਤੀ ਬਿਗਾਨਾਪਣ ਕਦੀ ਪ੍ਰਗਟ ਕਰਦਾ ਹੈ। ਉਹ ਮੂਲ ਰੂਪ ਵਿਚ 'ਗਿਆਨ-ਗੁਰੂ' ਦਾ ਪੁਜਾਰੀ ਹੈ। ਆਪਣੇ ਗੁਰੂ-ਵਾਹਿਗੁਰੂ ਵਾਂਗ ਬਿਨਾਂ ਕਿਸੇ ਵਿਤਕਰੇ ਦੇ 'ਸਰਬ-ਸੁਖ' ਦਾ ਹਿਤੈਸ਼ੀ ਹੈ। ਉਹ 'ਸਰਬੱਤ ਦਾ ਭਲਾ' ਮੰਗ ਕੇ ਰੋਜ਼ ਐਲਾਨ ਵੀ ਕਰਦਾ ਹੈ ਕਿ 'ਖਾਲਸਾ ਵਾਹਿਗੁਰੂ ਨੂੰ ਚਿੱਤ ਵਿਚ ਰੱਖਣ ਸਦਕਾ ਸਰਬ ਸੁੱਖ, ਸਰਬ ਸ਼ਾਂਤੀ ਤੇ ਹਲੇਮੀ ਰਾਜ ਵਾਸਤੇ ਹੈ। ਖਾਲਸੇ ਨੂੰ 'ਰਾਜ' ਵੀ ਉਹੀ ਪਸੰਦ ਹੈ, ਜਿਸ ਵਿਚ ਸਭ ਨੂੰ ਸੁੱਖ-ਸ਼ਾਂਤੀ ਤੇ ਨਿਆਂ-ਮਾਣ ਪ੍ਰਾਪਤ ਹੋਵੇ। ਪੰਥਕ ਪੱਧਰ ਉਤੇ ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖਸ਼ੇ ਨਿਆਰੇ ਸਰੂਪ ਤੇ ਨਿਆਰੇ ਤੇਜ ਉੱਤੇ ਵੀ ਬੜਾ ਗੌਰਵ ਹੈ। ਜਦੋਂ 'ਅਰਦਾਸ' ਵਿਚ ਪ੍ਰਿਥਮੇ ਸਰੱਬਤ ਖਾਲਸਾ 'ਸਰਬ ਸੁਖ' ਹੋਵੇ ਦੀ ਇੱਛਾ ਤੇ ਭਾਵਨਾ ਪ੍ਰਗਟਾ ਕੇ, ਨਿਰੰਤਰ ਅਰਦਾਸ ਕਰਦਾ ਹੈ, ਕਿ

"ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ਼ ਤੇਗ ਫ਼ਤਹਿ, ਬਿਰਦ ਕੀ ਪੈਜ, ਪੰਥ ਦੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ,"

ਤਾਂ ਇਸ ਦਾ ਸਪੱਸ਼ਟ ਭਾਵ ਇਹ ਹੈ, ਕਿ 'ਖਾਲਸਾ' ਆਪਣੇ ਪੰਥ ਦੇ ਜੱਥੇਬੰਦਕ ਸਰੂਪ ਦੀ ਜੈ ਅਤੇ ਜੈਕਾਰ ਵੀ ਚਾਹੁੰਦਾ ਹੈ। ਅਰਦਾਸ਼ ਦੇ ਉਪ੍ਰੋਕਤ ਸਾਰੇ ਬੋਲ ਖਾਲਸੇ ਦੀ ਜੈ ਅਤੇ ਜੈਕਾਰ ਦੀ ਨਾਹਰੇ ਹਨ। ਖਾਲਸਾ ਜਦੋਂ ਕਦੀ ਵੀ ਕਿਸੇ ਸੰਘਰਸ਼ ਵਿਚ ਜੂਝਦਾ ਹੈ ਦੇਗ਼ ਤੇਗ਼ ਫ਼ਤਹਿ, ਪੰਥ ਕੀ ਜੀਤ ਤੇ ਸ੍ਰੀ ਸਾਹਿਬ ਜੀ ਸਹਾਇ, ਖਾਲਸਾ ਜੀ ਕੇ ਬੋਲ ਬਾਲੇ ਹੋਣ—ਇਹ ਪੰਥ ਦੇ ਪ੍ਰਸਿੱਧ ਨਾਹਰੇ ਹਰ ਪਾਸਿਉਂ ਗੂੰਜਦੇ ਹਨ ਤੇ ਖਾਲਸੇ ਦੀ ਇੱਛਾ ਤੇ ਮੰਗਾਂ ਦਾ ਪ੍ਰਗਟਾਵਾ ਵੀ ਕਰਦੇ ਹਨ। ਕਿਉਂਕਿ ਇਨ੍ਹਾਂ ਨਾਹਰਿਆਂ ਦੇ ਆਦਰਸ਼ਾਂ ਦੀ ਪੂਰਤੀ ਨਾਲ ਖਾਲਸਾ ਪੰਥ ਨੂੰ ਬੱਲ ਪ੍ਰਾਪਤ ਹੁੰਦਾ ਹੈ, ਤੇ ਬੱਲ ਕਾਰਨ ਦੁਸ਼ਟ-ਦੋਖੀਆਂ ਕੋਲੋਂ ਮਾਨਵ-ਹਿਤਾਂ ਤੇ ਮਾਨਵ-ਕੀਮਤਾਂ ਦੀ ਰਾਖੀ ਹੁੰਦੀ ਹੈ, ਇਸ ਲਈ 'ਖਾਲਸਾ' ਰੋਜ਼ ਉਸ 'ਬੋਲ-ਬਾਲੇ' ਦੀ ਪ੍ਰਾਪਤੀ ਲਈ ਅਰਦਾਸ ਵੀ ਕਰਦਾ ਹੈ, ਜਿਸ ਦੀ ਪ੍ਰਾਪਤੀ ਨਾਲ ਉਹ ਸਰਬ ਵਾਸਤੇ ਸੁੱਖ, ਸ਼ਾਂਤੀ, ਨਿਆਂ ਤੇ ਮਾਣ ਪੈਦਾ ਕਰ ਸਕੇ। ਨਿਸ਼ਚੇ ਹੀ ਖਾਲਸੇ ਦੇ ਬੋਲ ਬਾਲੇ ਨਾਲ ਭਾਰਤ ਦਾ ਬੋਲ ਬਾਲਾ ਹੈ। ਕਿਉਂਕਿ 'ਖਾਲਸਾ' ਆਪਣੇ ਜਨਮ ਤੋਂ ਹੀ

ਭਾਰਤੀ ਹੈ ਤੇ ਭਾਰਤੀ ਬੋਲ ਬਾਲੇ ਦਾ ਹਮੇਸ਼ਾਂ ਰਾਖਾ ਵੀ ਸਾਬਤ ਹੋਇਆ ਹੈ।

### 7. ਦਾਨ ਤੇ ਵਰਦਾਨ ਦੀ ਮੰਗ

ਗੁਰੂ ਦੇ ਸਿੱਖ ਦਾ ਦ੍ਰਿੜ੍ਹ ਵਿਸ਼ਵਾਸ ਹੈ, ਕਿ 'ਅਕਾਲ ਪੁਰਖ' ਸਰਬ ਸ਼ਕਤੀ-ਸੰਪੰਨ ਹੈ। ਦੁਨਿਆਵੀ ਅਤੇ ਦੈਵੀ—ਦੋਹਾਂ ਜਹਾਨਾਂ ਦਾ ਉਹ ਅਧਿਕਾਰੀ ਅਤੇ ਮਾਲਕ ਹੈ। ਸਾਰਾ ਸ੍ਰਿਸ਼ਟੀ-ਮੰਡਲ ਤੇ ਜੀਵ-ਜਗਤ ਉਸ ਅਕਾਲ ਪੁਰਖ ਦੇ ਭੈ ਅਤੇ ਹੁਕਮ ਵਿਚ ਹੀ ਵਿਚਰ ਰਿਹਾ ਹੈ। 'ਦਾਤ' ਦੁਨਿਆਵੀ ਹੋਵੇ ਜਾਂ ਦੈਵੀ ਹੋਵੇ, ਦੇਣ ਦਾ ਅਧਿਕਾਰੀ ਜਾਂ ਭੰਡਾਰੀ ਅਕਾਲ ਪੁਰਖ ਹੀ ਹੈ। ਇਹੀ ਕਾਰਨ ਹੈ, ਕਿ ਅਕਾਲ ਪੁਰਖ ਦਾ ਇਕ ਪ੍ਰਸਿੱਧ ਸਰੂਪ 'ਦਾਤਾ ਜਾਂ ਦਾਤਾਰ' ਵਾਲਾ ਵੀ ਹੈ ਅਰਥਾਤ 'ਦਾਨ' ਦੇਣ ਵਾਲਾ। ਸਿੱਖ ਜਦੋਂ ਕਦੀ ਵੀ 'ਦਾਨ ਤੇ ਵਰਦਾਨ' ਮੰਗਦਾ ਹੈ, ਤਾਂ ਉਹ ਕੇਵਲ ਦਾਤਾ, ਦਾਤਾਰ ਜਾਂ ਕਰਤਾਰ ਕੋਲੋਂ ਨਹੀਂ ਮੰਗਦਾ ਹੈ। ਕਿਸੇ ਵਿਅਕਤੀ ਜਾਂ ਹਾਕਮ ਕੋਲੋਂ ਨਹੀਂ ਮੰਗਦਾ। ਇਤਿਹਾਸ ਵਿਚ ਸਾਖੀ ਹੈ, ਕਿ ਬਲਵੰਡ-ਸੱਤਾ ਨੇ ਵੀ ਸਤਿਗੁਰੂ ਪਾਸੋਂ ਦਾਨ ਮੰਗਿਆ ਸੀ। ਗੁਰਬਾਣੀ ਵਿਚ ਵੀ 'ਦਾਨ' ਮੰਗਣ ਦੀਆਂ ਅਨੇਕਾਂ ਕ੍ਰਿਆਵਾਂ ਦਾ ਜ਼ਿਕਰ ਹੈ। ਸਿੱਖ ਆਪਣੇ ਗੁਰੂ ਕੋਲੋਂ ਕਦੀ ਨਾਮ ਮੰਗਦਾ ਹੈ, ਕਦੀ ਇਸ਼ਨਾਨ ਮੰਗਦਾ ਹੈ, ਕਦੀ ਸੰਤੋਖ ਮੰਗਦਾ ਹੈ, ਕਦੀ ਧਨ ਮੰਗਦਾ ਹੈ, ਕਦੀ ਸਬਰ, ਸਿਦਕ ਤੇ ਰਜ਼ਾ ਵਿਚ ਰਹਿਣ ਦਾ ਬੱਲ ਮੰਗਦਾ ਹੈ, ਕਦੀ ਦੁੱਖਾਂ-ਕਲੇਸ਼ਾਂ ਨੂੰ ਦੂਰ ਕਰਨ ਵਾਸਤੇ ਕ੍ਰਿਪਾ ਦ੍ਰਿਸ਼ਟੀ ਮੰਗਦਾ ਹੈ ਤੇ ਕਈ ਵਾਰ ਨਉ ਨਿੱਧਾਂ ਦੀ ਮੰਗ ਕਰਦਾ ਹੈ। ਸਿੱਖ ਨੂੰ ਦਾਨ ਤੇ ਵਰਦਾਨ ਮੰਗਣ ਦਾ ਪੂਰਨ ਅਧਿਕਾਰ ਹੈ—ਸਾਂਝੇ ਹਿੱਤਾਂ ਲਈ ਵੀ ਤੇ ਪ੍ਰਤਿਸ਼ਟਾ ਵਾਸਤੇ ਵੀ। ਪਰ ਜਦੋਂ ਸਿੱਖ ਨੂੰ ਪੰਥਕ ਅਹਿਸਾਸ ਜਾਗਦਾ ਹੈ, ਤਾਂ ਉਸ ਨੂੰ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ, ਕਿ ਮੈਂ ਮੇਰੀ ਦੀ ਕੋਈ ਹੋਂਦ ਨਹੀਂ, ਗੁਰੂ ਤੇ ਪੰਥ ਸਦਾ ਉਸ ਦੇ ਅੰਗ ਸੰਗ ਹੈ। ਪ੍ਰਥਮਤਾ ਗੁਰੂ-ਪੰਥ ਤੇ ਉਸ ਦੇ ਗੌਰਵਸ਼ਾਲੀ ਆਚਾਰ ਦੀ ਹੈ। ਜੇ ਗੁਰੂ ਦਾ ਸਤਿਕਾਰ ਨਾ ਰਿਹਾ, ਪੰਥਕ ਅਣਖ ਨਾ ਬਚੀ, ਸਿੱਖੀ ਨਾ ਰਹੀ, ਅੰਮ੍ਰਿਤਸਰ ਦਾ ਇਸ਼ਨਾਨ ਨਾ ਹੋਇਆ, ਚੌਕੀਆਂ, ਝੰਡੇ, ਬੁੰਗੇ ਨੀਵੇਂ ਹੋ ਗਏ, ਧਰਮ ਦਾ ਤ੍ਰਿਸਕਾਰ ਹੋ ਗਿਆ, ਤਾਂ ਸਿੱਖ ਦੀ ਹੋਂਦ ਜਾਂ ਜੀਉਣ ਦਾ ਕੀ ਅਰਥ ਰਹਿ ਜਾਂਦਾ ਹੈ। ਸਿੱਖ ਦਾ ਸਮੁੱਚਾ ਜੀਵਨ ਸਿੱਖੀ ਤੇ ਪੰਥ ਵਾਸਤੇ ਹੈ। ਸਿੱਖ ਵਿਸ਼ਵਾਸ ਅਨੁਸਾਰ ਗੁਰਪ੍ਰਮੇਸ਼ਰ ਦੇ ਦਰਬਾਰ ਵਿਚ ਪਰਵਾਨਿਤ ਤੇ ਪ੍ਰਭਾਵਸ਼ਾਲੀ ਜੀਵਨ ਵੀ ਇਹੀ ਹੈ। ਇਹੀ ਕਾਰਨ ਹੈ, ਕਿ ਅਰਦਾਸ ਵਿਚ ਸਿੱਖਾਂ ਦੇ ਕੇਵਲ ਉਸ ਦਾਨ ਤੇ ਵਰਦਾਨ ਦੀ ਮੰਗ ਨੂੰ ਹੀ ਮੂਰਤੀਮਾਨ ਕੀਤਾ ਗਿਆ ਹੈ, ਜਿਸ ਦਾ ਸੰਬੰਧ ਸਿੱਖੀ, ਸਿੱਖ-ਆਚਾਰ, ਸਿੱਖ ਵਿਸ਼ਵਾਸ, ਸਿੱਖ ਆਦਰਸ਼, ਸਿੱਖ ਰਹਿਤ ਤੇ ਪੰਥ ਦੀ ਚੜ੍ਹਦੀ ਕਲਾ ਨਾਲ ਹੈ। ਜ਼ਾਤੀ ਦਾਨ ਤੇ ਵਰਦਾਨ ਦੀ ਅਰਦਾਸ ਵਿਚ ਕੋਈ ਥਾਂ ਨਹੀਂ। ਮੰਗੇ ਸਾਰੇ ਦਾਨ ਤੇ ਵਰਦਾਨ ਦਾ ਸਰੂਪ ਸਾਂਝਾ ਹੈ, ਜੱਥੇਬੰਧਕ ਹੈ, ਪੰਥਕ ਹੈ, ਸਿੱਖੀ ਗੌਰਵ ਨੂੰ ਉਜਾਗਰ ਕਰਨ ਵਾਲਾ ਹੈ। ਅਰਦਾਸ ਵਿਚ 'ਸਿੱਖ' ਆਪਣੇ ਵਾਸਤੇ ਵੀ ਤੇ ਸਮੁੱਚੀ ਸਿੱਖ ਕੌਮ ਵਾਸਤੇ ਵੀ ਰੋਜ ਮੰਗਦਾ ਹੈ

*"ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ।"*

ਇਹ ਸਾਰਾ ਦਾਨ ਸਿੱਖੀ ਸਰੂਪ ਵਿਚ ਪੂਰਨ ਹੋਣ ਦਾ ਹੈ। ਫਿਰ ਮੰਗਦਾ ਹੈ :

*"ਬਿਬੇਕਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾ ਸਿਰ ਦਾਨ ਨਾਮ ਦਾਨ।"*

ਇਹ ਸਾਰਾ ਦਾਨ ਆਤਮਾ ਨੂੰ ਬਲਵਾਨ ਸਿਰਜਨ ਵਾਸਤੇ ਹੈ। ਫਿਰ ਮੰਗਦਾ ਹੈ :

*"ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ, ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗੋ*



*ਅੱਟਲ, ਧਰਮ ਕਾ ਜੈਕਾਰ।"*

ਇਹ ਸਾਰਾ ਦਾਨ ਪੰਥ ਤੇ ਧਰਮ ਦੀ ਜੈਕਾਰ ਅਤੇ ਚੜ੍ਹਦੀ ਕਲਾ ਵਾਸਤੇ ਹੈ। ਫਿਰ ਮੰਗਦਾ ਹੈ :

*"ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤਿ ਦਾ ਰਾਖਾ ਆਪਿ ਵਾਹਿਗੁਰੂ।"*

ਇਹ ਸਾਰੇ ਵਰਦਾਨ 'ਵਾਹਿਗੁਰੂ' ਨੂੰ ਹਾਜ਼ਰ ਨਾਜ਼ਰ ਜਾਣ ਕੇ ਮੰਗੇ ਹਨ ਕਿ ਸਿੱਖਾਂ ਦਾ ਮਨ ਹਮੇਸ਼ਾਂ ਨਿੰਮ੍ਰਤਾ ਵਿਚ ਰਹੇ, ਨੀਵਾਂ ਦਾ ਅਰਥ ਨਿੰਮ੍ਰਤਾ ਹੀ ਹੈ। ਨਿੰਮ੍ਰਤਾ ਦਾ ਵਿਰੋਧੀ ਹੰਕਾਰ ਹੈ। ਜਦੋਂ ਸਿੱਖ ਮਨ ਨੀਵਾਂ ਦਾ ਵਰਦਾਨ ਮੰਗਦਾ ਹੈ ਤਾਂ ਇਸ ਦਾ ਭਾਵ ਇਹ ਵੀ ਹੈ ਕਿ 'ਸਿਖ' ਕਦੀ ਹੰਕਾਰੀ ਨਾ ਹੋਵੇ, ਜਾਂ ਅਕਾਲ ਪੁਰਖ ਸਿੱਖਾਂ ਨੂੰ ਹਮੇਸ਼ਾਂ ਹੰਕਾਰ-ਮੁਕਤ ਰੱਖੇ। ਜਦ 'ਮਤ ਉਚੀ' ਦਾ ਵਰਦਾਨ ਸਿੱਖ ਮੰਗਦਾ ਹੈ, ਤਾਂ ਉਸ ਦਾ ਭਾਵ ਵੀ ਇਹ ਹੈ, ਕਿ 'ਸਿੱਖ' ਸਦਾ ਪਵਿੱਤਰ ਗਿਆਨ ਦੇ ਮੰਡਲ ਵਿਚ ਜੀਉਣਾ ਚਾਹੁੰਦਾ ਹੈ। ਉਹ ਆਪਣੀ 'ਮਤ' ਨੂੰ ਇਸ ਤਰ੍ਹਾਂ ਦਾ ਸਿਰਜਣਾ ਜਾਂ ਢਾਲਣਾ ਚਾਹੁੰਦਾ ਹੈ, ਕਿ ਉਹ ਹਮੇਸ਼ਾਂ ਵਾਹਿਗੁਰੂ ਵਾਲੀ ਹੋਵੇ। ਸਾਰੇ ਦਾਨਾਂ ਤੇ ਵਰਦਾਨਾਂ ਦੇ ਕੇਂਦਰੀ ਤੱਤ ਇਹ ਹੈ, ਕਿ 'ਸਿੱਖ' ਸਿੱਖੀ-ਸਰੂਪ ਵਿਚ ਰਹਿ, ਆਤਮ-ਬੱਲ, ਸਿਰਜ ਕੇ, ਜਿਥੇ ਪੰਥ ਤੇ ਧਰਮ ਦੀ ਜੈਕਾਰ ਵਾਸਤੇ ਜੀਵੇ, ਉਥੇ ਹਮੇਸ਼ਾਂ ਨਿੰਮ੍ਰਤਾ ਤੇ ਪਵਿੱਤਰ ਗਿਆਨ ਦੇ ਮੰਡਲ ਵਿਚ ਇਸ ਤਰ੍ਹਾਂ ਵਿਚਰੇ, ਜਿਵੇਂ ਉਸ ਦਾ ਮਨ ਤੇ ਮਤ ਵਾਹਿਗੁਰੂ ਨੂੰ ਪੂਰੀ ਤਰ੍ਹਾਂ ਸਮਰਪਿਤ ਹੈ। ਵਾਹਿਗੁਰੂ ਤੇ ਪੰਥ ਪ੍ਰਤੀ ਸਮਰਪਿਤ ਹੋਣ ਵਾਸਤੇ ਮੰਗੇ ਦਾਨ ਤੇ ਵਰਦਾਨ ਨੂੰ 'ਅਰਦਾਸ' ਰਾਹੀਂ ਰੋਜ਼ ਦੁਹਰਾ ਕੇ 'ਸਿੱਖ' ਤੇ ਪੰਥ ਵਾਸਤੇ ਆਪਣੀ ਸਮਰਪਿਤ ਦੀ ਭਾਵਨਾ ਨੂੰ ਹੋਰ ਦ੍ਰਿੜ੍ਹ ਸਿਰਜਦਾ ਹੈ।

### 8. ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ

ਚੜ੍ਹਦੀ ਕਲਾ ਹਮੇਸ਼ਾਂ 'ਨਾਮ' ਵਾਲੇ ਦੀ ਹੈ। 'ਨਾਮ' ਨਾਲ ਮਨੁੱਖ ਦੀ ਸੁਰਤਿ, ਮਤਿ, ਮਨਿ, ਬੁੱਧਿ, ਤੇ ਸੁੱਧਿ ਘੜੀ ਜਾਂਦੀ ਹੈ। ਨਾਮ ਦੀ ਸੱਚੀ ਟਕਸਾਲ ਵਿਚੋਂ ਘੜੇ ਜਾਣ ਨਾਲ ਮਨੁੱਖ ਅੰਦਰੋਂ ਬਾਹਰੋਂ 'ਗੁਰੂ' ਦਾ ਹੋ ਜਾਂਦਾ ਹੈ। 'ਗੁਰੂ' ਉਹਦੇ ਅੰਗ ਸੰਗ ਹੁੰਦਾ ਹੈ ਤੇ ਉਹ 'ਗੁਰੂ' ਵਾਸਤੇ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰੂ ਤੇ ਸਿੱਖ ਅਤੇ ਸਿੱਖ ਤੇ ਪੰਥ ਇਕ ਜਾਨ ਤੇ ਇਕ ਰੂਪ ਹੋ ਜਾਂਦੇ ਹਨ। ਜਦੋਂ ਵਿਸ਼ਵਾਸ ਇਹ ਹੋਵੇ, ਕਿ 'ਅਕਾਲ ਪੁਰਖ' ਆਪਣੇ ਪੰਥ ਦਾ ਸਦਾ ਸਹਾਈ ਦਾਤਾਰ ਹੈ, ਤਾਂ ਚਿੰਤਾ, ਨਿਰਾਸ਼ਾ, ਤੇ ਡਰ ਸਹਿਜੇ ਹੀ ਮੁਕ ਜਾਂਦਾ ਹੈ, ਤੇ 'ਪੰਥ' ਦੀ ਚੜ੍ਹਦੀ ਕਲਾ ਹੋ ਜਾਂਦੀ ਹੈ। 'ਪੰਥ' ਨੂੰ ਦਸਵੇਂ ਪਾਤਿਸ਼ਾਹ ਦਾ ਵਰਦਾਨ ਵੀ ਇਹੀ ਹੈ, ਕਿ ਉਹ ਹਰ ਸੰਕਟ ਵਿਚੋਂ ਉੱਚਿਉ ਉੱਚਾ' ਹੀ ਹੋਵੇਗਾ। ਨਿਸਚੇ ਹੀ 'ਨਾਮ' ਨਾਲ ਪੰਥ ਦੀ ਚੜ੍ਹਦੀ ਕਲਾ ਹੁੰਦੀ ਹੈ। ਚੜ੍ਹਦੀ ਕਲਾ ਨੂੰ ਸਥਿਰ ਰੱਖਣ ਵਾਸਤੇ ਹੀ ਸਿੱਖ ਸਦਾ 'ਅਰਦਾਸ' ਵਿਚ ਆਖਦਾ ਹੈ, ਕਿ "ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।" ਕਿਉਂਕਿ ਨਾਮ ਨਾਲ ਚੜ੍ਹਦੀ ਕਲਾ ਆਉਂਦੀ ਹੈ। ਚੜ੍ਹਦੀ ਕਲਾ ਦੀ ਪਛਾਣ ਇਹ ਹੈ, ਕਿ ਉਹ ਕਦੀ ਵੀ ਵੱਖਵਾਦ ਜਾ ਅਤਿਵਾਦ ਦੀ ਗੱਲ ਨਹੀ ਕਰਦਾ, ਉਹ ਹਮੇਸ਼ਾਂ ਸਰਬੱਤ ਦੇ ਕਾਰਜ ਰਾਸ ਹੋਣ, ਸਰਬੱਤ ਦਾ ਭਲਾ ਹੋਵੇ ਦੀ ਬੇਨਤੀ ਭਾਵ ਪ੍ਰਗਟਾਦਾ ਹੈ। 'ਸਰਬੱਤ ਦਾ ਭਲਾ' ਕਹਿਣ ਜਾਂ ਮੰਗਣ ਵਾਲਾ ਵਾਹਿਗੁਰੂ ਨਾਲ ਜੁੜਿਆ ਹੁੰਦਾ ਹੈ ਤੇ ਵਾਹਿਗੁਰੂ ਵੀ ਮਨੁੱਖਤਾ ਦੇ ਭਲੇ ਵਾਸਤੇ ਸਦਾ ਸਹਾਇਕ ਹੁੰਦਾ ਹੈ। ਇਹੀ ਕਾਰਨ ਹੈ ਕਿ 'ਅਰਦਾਸ' ਦਾ ਆਰੰਭ 'ਵਾਹਿਗੁਰੂ' ਦੀ ਸਿਮਰਤੀ ਨਾਲ ਹੁੰਦਾ ਹੈ ਤੇ ਅਖ਼ੀਰ 'ਸਰਬੱਤ ਦੇ ਭਲੇ' ਨਾਲ ਮੂਰਤੀਮਾਨ ਹੁੰਦਾ ਹੈ। 'ਵਾਹਿਗੁਰੂ' ਸਰਬੱਤ ਦਾ ਭਲਾ ਕਰੇ, ਇਹ ਅਰਦਾਸੀਏ

ਦੀ 'ਅਰਦਾਸ' ਕਰਨ ਵੇਲੇ ਹਿਰਦੇ-ਬੇਨਤੀ ਜਾਂ ਮਾਨਸਿਕ-ਯਾਚਨਾ ਹੁੰਦੀ ਹੈ ਤੇ ਹੋਣੀ ਚਾਹੀਦੀ ਹੈ।

(6)

'ਅਰਦਾਸ' ਦਾ ਸਮੁੱਚਾ ਤੇ ਵਿਆਪਕ ਚਰਿੱਤਰ ਅਧਿਆਤਮਿਕ ਹੁੰਦਾ ਹੋਇਆ ਵੀ ਮਾਨਵ-ਹਿਤੈਸ਼ੀ ਤੇ ਸਰਬੱਤ ਦੇ ਭਲੇ ਵਾਲਾ ਹੈ ਪਰ ਪਿਆਰਿਆਂ, ਸਚਿਆਰਿਆਂ ਤੇ ਸ਼ਹੀਦ ਸਿੰਘਾਂ ਦੀ ਕਮਾਈ, ਤਖ਼ਤਾਂ ਤੇ ਗੁਰਦੁਆਰਿਆਂ ਦੀ ਸਾਂਝ, ਪੰਥਕ ਨਾਹਰਿਆਂ ਦੀ ਗੂੰਜਾਰ, ਸਿੱਖੀ ਸਰੂਪ ਤੇ ਪੰਥਕ-ਸ਼ਕਤੀ ਦੀ ਜੈਕਾਰ ਨੇ ਸਿੱਖ ਕੌਮ ਨੂੰ ਇੰਨਾ ਬਲਵਾਨ ਤੇ ਸਿੱਖ ਇਤਿਹਾਸ ਨੂੰ ਇੰਨਾ ਗੌਰਵਮਈ ਸਿਰਜ ਦਿੱਤਾ ਹੈ ਕਿ 'ਅਰਦਾਸ' ਆਪਣੇ ਸੰਕਲਪ ਵਜੋਂ ਅਰਦਾਸ ਰਹਿ ਕੇ ਵੀ ਕੌਮ ਦੇ ਲਹੂ-ਭਿੱਜੇ ਇਤਿਹਾਸਕ ਗੌਰਵ ਨੂੰ ਪੇਸ਼ ਕਰਨ ਵਿਚ ਤੇ ਇਸ ਦੇ ਪ੍ਰਭਾਵ ਨੂੰ ਉਜਾਗਰ ਕਰਨ ਵਿਚ ਸਫ਼ਲ ਸਿੱਧ ਹੁੰਦੀ ਹੈ। 'ਅਰਦਾਸ' ਨਿਸਚੇ ਹੀ ਭਾਵਨਾ ਵਲੋਂ ਅਧਿਆਤਮਿਕ ਹੈ, ਵਿਸ਼ੇ-ਵਸਤੂ ਵਜੋਂ ਇਤਿਹਾਸਕ ਹੈ ਤੇ ਆਦਰਸ਼ ਵਜੋਂ ਗੌਰਵਸ਼ੀਲ ਤੇ ਪ੍ਰਭਾਵਸ਼ਾਲੀ ਰਚਨਾ ਹੈ।"

# ਅਰਦਾਸ : ਵਸਤੂ-ਵਿਵੇਚਨ

ਡਾ. ਮਹਿੰਦਰ ਕੌਰ ਗਿੱਲ

ਸਿੱਖ ਧਰਮ ਵਿਚ ਅਰਦਾਸ ਬਹੁਤ ਉੱਚਾ ਮਰਤਬਾ ਰੱਖਦੀ ਹੈ। ਇਸ ਤੋਂ ਬਿਨਾਂ ਕੋਈ ਵੀ ਧਾਰਮਿਕ ਦੀਵਾਨ, ਰਸਮ ਜਾਂ ਇਕੱਠ ਸਮਾਪਤ ਨਹੀਂ ਹੋ ਸਕਦਾ। ਅਰਦਾਸ ਇਕ ਬਾਣੀ ਤਾਂ ਹੈ ਪਰ ਨਾ ਤਾਂ ਇਸ ਦਾ ਪ੍ਰਚਲਿਤ ਆਕਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤੇ ਨਾ ਹੀ ਦਸਮ ਗ੍ਰੰਥ ਵਿਚ। ਅੱਜ ਕਲ ਇਹ ਗੁਟਕਿਆਂ ਵਿਚ ਨਾਮ ਵਿਸ਼ੇਸ਼ ਹੇਠ ਦਰਜ ਮਿਲਦੀ ਹੈ। ਆਪਣੇ ਸਾਧਾਰਣ ਰੂਪ ਵਿਚ ਇਸ ਨੂੰ ਬਾਣੀ ਦੀ ਸਮਰੂਪਤਾ ਪ੍ਰਾਪਤ ਹੈ। ਦੂਸਰੇ ਸ਼ਬਦਾਂ ਵਿਚ ਇਹ ਇਕ ਬਾਣੀ ਵੀ ਹੈ ਤੇ ਇਕ ਰਸਮ ਵੀ ਜਿਸਦਾ ਨਿਸ਼ਪਾਦਨ (performance) ਇਕ ਵਿਸ਼ੇਸ਼ ਸ਼ੈਲੀ ਰਾਹੀਂ ਹੁੰਦਾ ਹੈ। ਸਮਝਣ ਦੇ ਸੌਖ ਲਈ ਇਸ ਨੂੰ ਚਾਰ ਨੁਕਤਿਆਂ ਵਿਚ ਵੰਡ ਕੇ ਵਿਚਾਰਿਆਂ ਜਾ ਸਕਦਾ ਹੈ :

(ੳ) ਅਰਦਾਸ-ਸ਼ੈਲੀ
(ਅ) ਅਰਦਾਸ-ਸੰਕਲਪ
(ੲ) ਅਰਦਾਸ-ਵਸਤੂ ਸਾਮਗ੍ਰੀ
(ਸ) ਅਰਦਾਸ-ਵਿਲੱਖਣਤਾ

**ਅਰਦਾਸ-ਸ਼ੈਲੀ**

ਅਰਦਾਸ ਦਾ ਸ਼ਬਦੀ ਅਰਥ ਹੈ : ਅਰਜ਼-ਦਾਸਤ ਅਥਵਾ ਬਿਨੈ-ਪੱਤਰ। ਅਰਜ-ਦਾਸਤ ਫ਼ਾਰਸੀ ਦਾ ਸ਼ਬਦ ਹੈ। ਮਾਲੂਮ ਹੁੰਦਾ ਹੈ, ਗੁਰੂ ਸਾਹਿਬਾਨ ਨੇ ਇਹਨਾਂ ਦੋਹਾਂ ਸ਼ਬਦਾਂ ਦਾ ਸੰਯੁਕਤੀ ਕਰਨ ਕਰਕੇ ਇਸ ਨੂੰ ਅਰਦਾਸ ਬਣਾ ਲਿਆ। ਪੁਰਾਣਿਆਂ ਸਮਿਆਂ ਵਿਚ ਰਾਜਿਆਂ ਮਹਾਰਾਜਿਆਂ ਨੂੰ ਬਿਨੈ-ਪੱਤਰ ਖਲੋ ਕੇ ਦਿੱਤੇ ਜਾਂਦੇ ਸਨ ਤੇ ਵਰਤਮਾਨ ਕਾਲ ਵਿਚ ਵੀ ਗੁਰੂ ਮਹਾਰਾਜ ਦਾ ਪਾਤਸ਼ਾਹਾਂ ਦਾ ਪਾਤਸ਼ਾਹ ਅਕਾਲ ਪੁਰਖ ਸੀ। ਸ਼ਾਇਦ, ਇਹੀ ਕਾਰਣ ਹੈ, ਅੱਜ ਵੀ ਅਰਦਾਸ ਖਲੋ ਕੇ, ਹੱਥ ਜੋੜਣ ਦੀ ਮੁਦ੍ਰਾ ਨਾਲ ਰੂੜ੍ਹ ਹੈ। ਅਰਦਾਸ ਦੀ ਇਕ ਆਪਣੀ ਨਿਯਮਿਤ ਸ਼ੈਲੀ ਹੈ। ਇਹ ਨਿਰੀ ਖਲੋ ਕੇ ਹੱਥ ਜੋੜਨ ਨਾਲ ਹੀ ਨਹੀਂ ਹੁੰਦੀ ਸਗੋਂ ਅਦਬ ਵਿਚ ਸਿਰ ਵੀ ਥੋੜ੍ਹਾ ਝੁਕ ਜਾਂਦਾ ਹੈ ਤੇ ਅੱਖਾਂ ਪ੍ਰੇਮ-ਰਸ ਵਿਚ ਆਪੇ ਹੀ ਮੁੰਦੀਆਂ ਜਾਂਦੀਆਂ ਹਨ। ਇਸ ਲਈ ਸਭ ਤੋਂ ਜ਼ਰੂਰੀ ਵਸਤ ਹੈ, ਚਿੱਤ ਦੀ ਇਕਾਗ੍ਰਤਾ। ਅਰਦਾਸ ਸਹਿਜ ਟਿਕਾਉ ਦੀ ਮੁਦ੍ਰਾ ਹੈ। ਹਰ ਕੋਈ ਮਗਨ ਚਿੱਤ ਪ੍ਰਭੂ ਨਾਲ ਜੁੜਨ ਦਾ ਉਪਰਾਲਾ ਕਰਦਾ ਹੈ। ਧਿਆਨ ਰਹੇ, ਅਰਦਾਸ ਵਿਅਕਤੀ ਵਿਸ਼ੇਸ਼ ਵੀ ਕਰ ਸਕਦਾ ਹੈ। ਪਰ ਧਰਮ ਸਥਾਨਾਂ ਉਪਰ ਇਹ ਸਾਮੂਹਿਕ ਰੂਪ ਵਿਚ ਸਮੂਹ ਲਈ ਕੀਤੀ ਜਾਂਦੀ ਹੈ। ਇਕ ਮਨੁੱਖ ਕਰਦਾ ਹੈ ਤੇ ਬਾਕੀ ਸਭ ਮੂਕ ਅਵਸਥਾ ਵਿਚ ਸ਼ਰਧਾ ਨਾਲ ਸੁਣਦੇ ਹਨ। ਇਹੋ ਅਰਦਾਸ-ਸ਼ੈਲੀ ਸਰਬ ਪ੍ਰਵਾਣਿਤ ਹੈ। ਸਾਧਾਰਣ ਜੀਵਨ ਵਿਚ ਅਰਦਾਸ ਕਦੀ

ਵੀ ਕਿਧਰੇ ਵੀ ਹਾਲਤ ਵਿਚ ਕੀਤੀ ਜਾ ਸਕਦੀ ਹੈ। ਇਸ ਦਾ ਸੰਬੰਧ ਨਾ ਤਾਂ ਸਮੇਂ ਵਿਸ਼ੇਸ਼ ਨਾਲ ਹੈ, ਨਾ ਮੌਕੇ ਵਿਸ਼ੇਸ਼ ਨਾਲ ਹੈ, ਨਾ ਰਸਮ ਵਿਸ਼ੇਸ਼ ਨਾਲ ਤੇ ਨਾ ਦਿਵਾਨ ਵਿਸ਼ੇਸ਼ ਨਾਲ। ਇਸ ਦਾ ਉਚਾਰ ਹਰ ਕੋਈ ਸਵੈ ਇੱਛਾ ਜਾਂ ਲੋੜ ਅਨੁਸਾਰ ਕਰ ਸਕਦਾ ਹੈ।

ਇਥੇ ਇਹ ਨੁਕਤਾ ਧਿਆਨ ਯੋਗ ਹੈ ਕਿ ਗੁਰੂ ਸਾਹਿਬਾਨ ਨੇ ਜਿਸ ਤਰ੍ਹਾਂ ਅਰਦਾਸ ਸ਼ਬਦ ਘੜਿਆਂ ਉਥੇ ਇਸ ਲਈ ਨਿਸ਼ਚਿਤ ਸ਼ੈਲੀ ਵੀ ਸਥਾਪਿਤ ਕੀਤੀ ਤੇ ਖ਼ੁਦ ਆਪਣੀ ਬਾਣੀ ਵਿਚ ਇਸ ਮੁਦ੍ਰਾ ਉਤੇ ਮੋਹਰ ਲਾਈ :

*(ੳ) ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੇ ਨਾਨਕਾ ਖਲਿਇ ਕੀਚੈ ਅਰਦਾਸਿ ॥ ਪੰ. ੧੦੯੩*

*(ਅ) ਦੁਇ ਕਰ ਜੋੜਿ ਕਰਉ ਅਰਦਾਸਿ ॥*
*ਤੁਧ ਭਾਵੈ ਤਾਂ ਆਣਹਿ ਰਾਸਿ ॥ ਪੰ. ੭੩੬, ੩੭*

ਅਰਦਾਸ ਦੇ ਨਾਲ ਇਕ ਹੋਰ ਗੱਲ ਵੀ ਜੁੜ ਗਈ ਤੇ ਉਹ ਵੀ ਗੁਰੂ ਸਾਹਿਬਾਨ ਦੇ ਜ਼ਮਾਨੇ ਤੋਂ ਹੀ। ਅਰਦਾਸ ਨਿੱਤਨੇਮ ਦਾ ਅੰਗ ਬਣ ਗਈ। ਗੁਰੂ ਘਰ ਦੇ ਸ਼ਰਧਾਲੂਆਂ ਦੀ ਇਹ ਨਿੱਤ-ਕਿਰਿਆ ਬਣ ਗਈ। ਗੁਰੂ ਸਾਹਿਬਾਨ ਨੇ ਇਸ ਤੱਥ ਉਪਰ ਛਾਪ ਲਾਉਂਦੇ ਹੋਏ ਇਸ ਦੀ ਪ੍ਰੇਰਣਾ ਦਿੱਤੀ :

*(ੳ) ਸਭ ਤੁਧੇ ਪਾਸੋਂ ਮੰਗਦੇ ਨਿਤ ਕਰ ਅਰਦਾਸ ॥ ਪੰ. ੮੬*

*(ਅ) ਸੇਵਕ ਕੀ ਅਰਦਾਸਿ ਪਿਆਰੇ ॥*
*ਜਪ ਜੀਵਾ-ਪ੍ਰਭੂ ਚਰਨ ਤੁਮਾਰੇ। ਪੰ. ੫੬੨*

ਕੁਲ ਮਿਲਾ ਕੇ, ਅਰਦਾਸ-ਮੁਦਰਾ ਤੇ ਇਸ ਦੇ ਨਿੱਤਨੇਮ ਨਾਲ ਦੁਹਰਾਉ ਕਰਨ ਦੀ ਮਰਿਆਦਾ ਗੁਰੂ ਕਾਲ ਵਿਚ ਹੀ ਨਿਸ਼ਚਿਤ ਹੋ ਗਈ ਸੀ।

ਸੁਆਲ ਹੋ ਸਕਦਾ ਹੈ, ਅਰਦਾਸ ਅਤੇ ਬੇਨਤੀ ਵਿਚ ਕੀ ਫ਼ਰਕ ਹੈ। ਅਰਦਾਸ ਨੂੰ ਜੇ ਸੰਸਕ੍ਰਿਤ ਸ੍ਰੋਤ ਨਾਲ ਵਿਚਾਰੀਏ ਤਾਂ ਇਸਦਾ ਮੂਲ ਹੈ ਆਦ੍ਰੰ ਜਿਸਦਾ ਅਰਥ ਹੈ, ਮੰਗਣਾ ਅਥਵਾ ਮੁਰਾਦ ਮੰਗਣ ਦੀ ਕਿਰਿਆ। ਸਾਫ਼ ਹੈ, ਬੇਨਤੀ ਮੁਰਾਦ ਮੰਗਣ ਦੇ ਅਰਥਾਂ ਵਿਚ ਪ੍ਰਵਾਨ ਹੋਈ ਹੈ। ਬੇਨਤੀ ਕਿਸੇ ਵੀ ਸਮੇਂ, ਕਿਸੇ ਵੀ ਸਥਾਨ, ਕਿਸੇ ਵੀ ਮੁਦ੍ਰਾ ਵਿਚ ਹੋ ਸਕਦੀ ਹੈ। ਅਰਦਾਸ ਆਪਣੇ ਮੂਲ ਰੂਪ ਵਿਚ ਅਰਜ਼ ਕਰਨ ਦੀ ਕਿਰਿਆ ਨਾਲ ਸੰਬੰਧਿਤ ਹੈ ਤੇ ਬੇਨਤੀ ਆਪਣੇ ਮੂਲ ਰੂਪ ਵਿਚ ਯਾਚਨਾਪਰਕ ਹੈ। ਅਰਦਾਸ ਬਾਣੀ ਵਿਸ਼ੇਸ਼ ਦੇ ਉਚਾਰਣ ਨਾਲ ਸੰਬੰਧਿਤ ਹੈ। ਬੇਨਤੀ ਮਨੋਕਾਮਨਾ ਜਾਂ ਮਨੋਇੱਛਾ ਨਾਲ। ਅਰਦਾਸ ਆਪਣੇ ਇਸ਼ਟ ਪਾਸੋਂ ਮੰਗਣ ਦੇ ਅਸਿੱਧੇ ਰੂਪ (indirect) ਨਾਲ ਸੰਬੰਧਿਤ ਹੈ। ਬੇਨਤੀ ਸਿੱਧੇ ਰੂਪ (direct) ਨਾਲ। ਇਥੇ ਅਸਿੱਧੇ  ਰੂਪ ਦਾ ਵਿਸਤਾਰ ਕਰ ਲੈਣਾ ਜ਼ਰੂਰੀ ਭਾਸ ਰਿਹਾ ਹੈ।

ਅਰਦਾਸ ਬਾਣੀ ਵਿਸ਼ੇਸ਼ ਦੀ ਵਸਤੂ ਸਾਮਗ੍ਰੀ ਨੂੰ ਜੇ ਧਿਆਨ ਨਾਲ ਵਾਚੀਏ ਤਾ ਪਤਾ ਲਗਦਾ ਹੈ ਇਹ ਸਰਬ ਪ੍ਰਥਮ ਪਾਰਬ੍ਰਹਮ ਦੀ ਮਹਿਮਾ ਅਤੇ ਗੁਰੂ ਸਾਹਿਬਾਨ ਦੀ ਮਹਿਮਾ ਕਰਦੀ ਹੈ। ਉਸ ਤੋਂ ਬਾਅਦ ਗੁਰੂ ਅਤੇ ਸਿੱਖ ਇਤਿਹਾਸ ਦੇ ਵੇਰਵਿਆ ਨੂੰ ਰੂਪ-ਮਾਨ ਕਰਦੀ ਹੋਈ ਗੁਰੂ ਘਰ ਦੇ ਲੰਮੇ ਇਤਿਹਾਸ ਦਾ ਇਕ ਤਰ੍ਹਾਂ ਸਰਵੇਖਣ ਪੇਸ਼ ਕਰਦੀ ਹੈ। ਅੰਤ ਵਿਚ, ਜਾਚਕ ਸਵੈ-ਇੱਛਾ ਜਾਂ ਮਨੋਕਾਮਨਾ ਦੀ ਮੰਗ ਦੁਹਰਾ ਸਕਦਾ ਹੈ। ਸੰਖੇਪ ਵਿਚ, ਜਾਚਕ ਨੂੰ ਕੁਝ ਮੰਗਣ ਤੋਂ ਪਹਿਲਾਂ ਗੁਰੂ ਮਹਿਮਾ ਤੇ ਸਿੱਖ ਇਤਿਹਾਸ ਦਾ ਦੁਹਰਾਉ ਕਰਨਾ ਹੀ ਪੈਂਦਾ ਹੈ। ਉਸ ਤੋਂ ਬਾਅਦ ਹੀ ਉਹ ਅਕਾਲਪੁਰਖ ਨੂੰ ਆਪਣੇ ਸਨਮੁਖ ਹਾਜਰਾ ਹਜ਼ੂਰ ਜਾਂ ਜ਼ਾਹਿਰਾ ਜ਼ਹੂਰ ਮੰਨਕੇ ਆਪਣੀ ਮਨੋਕਾਮਨਾ ਨੂੰ ਬੋਲ ਦੇ ਸਕਦਾ ਹੈ। ਇਸੇ ਕਰਕੇ



ਅਰਦਾਸ ਨੂੰ ਯਾਚਨਾ ਦਾ ਅਸਿੱਧਾ ਰੂਪ ਕਿਹਾ ਗਿਆ ਹੈ। ਬੇਨਤੀ ਸਮੇਂ ਜਾਚਕ ਨੂੰ ਨਾ ਤਾ ਦਸ ਪਾਤਸ਼ਾਹੀਆਂ ਦੀ ਮਹਿਮਾ ਦੀ ਲੋੜ ਹੈ ਤੇ ਨਾ ਹੀ ਸਿੱਖ ਇਤਿਹਾਸ ਦੇ ਵੇਰਵੇ ਦੁਹਰਾਉਣ ਦੀ। ਉਹ ਨਿਰੋਲ ਆਪਣੀ ਮੰਗ ਫੌਰੀ ਦੁਹਰਾ ਸਕਦਾ ਹੈ। ਇਸ ਕਾਰਜ ਲਈ ਉਸਨੂੰ ਮੁਦਰਾ ਵਿਸ਼ੇਸ਼ ਦੀ ਲੋੜ ਵੀ ਨਹੀਂ। ਉਹ ਤਾਂ ਸਿੱਧੀ ਆਪਣੀ ਮੰਗ ਮੰਗਦਾ ਹੈ। ਇਸੇ ਲਈ ਬੇਨਤੀ ਯਾਚਨਾ ਦਾ ਸਿੱਧਾ ਰੂਪ ਹੈ।

ਧਿਆਨ ਰਹੇ ਯਾਚਨਾ ਦੇ ਸਿੱਧੇ-ਅਸਿੱਧੇ ਰੂਪ ਵਿਚ ਕੋਈ ਤਾਤਵਿਕ ਅੰਤਰ ਨਹੀਂ। ਇਹ ਤਾਂ ਇਕੋ ਹੀ ਆਸ਼ੇ ਦੀ ਪੂਰਤੀ ਦੇ ਦੋ ਰੂਪ ਹਨ। ਇਕ ਦਾ ਸੰਬੰਧ ਮਰਿਆਦਾ ਨਾਲ ਹੈ। ਦੂਜਾ ਮਰਿਆਦਾ ਤੋਂ ਮੁਕਤ ਹੈ। ਪਹਿਲਾ ਮਰਿਆਦਤ ਢੰਗ ਨਾਲ ਮੰਗਦਾ ਹੈ। ਦੂਜਾ ਨਿਰੋਲ ਆਪਣੇ ਢੰਗ ਨਾਲ।

ਬੇਨਤੀ ਵਾਚਕ ਪੰਕਤੀਆਂ ਇਸ ਤੱਥ ਦੀ ਪੁਸ਼ਟੀ ਵਜੋਂ ਪੇਸ਼ ਹਨ :

*(ੳ) ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣ ਅਵਗੁਣ ਨ ਬੀਚਾਰੋ ਕੋਈ ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਨਸ ਕੀ ਗਤਿ ਏਹੀ ॥ ਪੰ. ੮੮੨*

*(ਅ) ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥*
*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨ ਸੁਹੇਲਾ ॥ ਪੰ. ੧੩*

*(ੲ) ਕਰ ਕਿਰਪਾ ਮੇਰੇ ਪ੍ਰੀਤਮ ਪਿਆਰੇ ਨੇਤ੍ਰ ਦੇਖਹਿ ਦਰਸ ਤੇਰਾ ॥*
*ਲਾਖ ਜਿਹਵਾ ਦੇਹ ਮੇਰੇ ਪਿਆਰੇ ਮੁਖ ਹਰਿ ਆਰਾਧੇ ਮੇਰਾ ॥ ਪੰ. ੭੮੦*

ਹੁਣ ਵੇਖੋ ਅਰਦਾਸ ਯੁਕਤ ਪੰਕਤੀਆਂ :

*(ੳ) ਤੀਨੇ ਤਾਪ ਨਿਵਾਰਣ ਹਾਰਾ ਦੁਖ ਹੰਤਾ ਸੁਖ ਰਾਸ ॥*
*ਤਾਕਉ ਬਿਘਨ ਨ ਕੋਊ ਲਾਗੈ ਜਾਕੀ ਪ੍ਰਭੂ ਆਗੈ ਅਰਦਾਸ ॥ ਪੰ. ੭੧੮*

*(ਅ) ਤੂ ਠਾਕੁਰ ਤੁਮ ਪਹਿ ਅਰਦਾਸਿ ॥*
*ਜੀਉ ਪਿੰਡ ਸਭ ਤੇਰੀ ਰਾਸਿ ॥*
*ਤੁਮ ਮਾਤ ਪਿਤਾ ਹਮ ਬਾਰਕ ਤੇਰੇ ॥*
*ਤੁਮਰੀ ਕਿਰਪਾ ਮਹਿ ਸੂਖ ਘਨੇਰੇ ॥*
*ਕੋਇ ਨ ਜਾਨੈ ਤੁਮਰਾ ਅੰਤੁ ॥*
*ਊਚੇ ਤੇ ਊਚਾ ਭਗਵੰਤ ॥*
*ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥*
*ਤੁਮ ਤੇ ਹੋਇ ਸੁ ਆਗਿਆਕਾਰੀ ॥*
*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥*
*ਨਾਨਕ ਦਾਸ ਸਦਾ ਕੁਰਬਾਨੀ ॥ ਪੰ. ੨੮੬*

ਦੁਹਰਾਉ ਦਾ ਦੋਸ਼ ਲੈ ਕੇ ਵੀ ਇਹ ਸਪੱਸ਼ਟ ਕਰਨਾ ਚਾਹਾਂਗੀ ਕਿ ਅਰਦਾਸ ਅਤੇ ਬੇਨਤੀ ਵਿਚ ਤਾਤਵਿਕ ਭੇਦ ਨਹੀ। ਅੰਤਰ ਸਿਰਫ਼ ਯਾਚਨਾ-ਵਿਧੀ ਵਿਚ ਹੈ। ਸੰਜੋਗ ਨਾਲ 'ਤੂ ਠਾਕੁਰ  ਤੁਮ ਪਹਿ ਅਰਦਾਸਿ' ਵਾਲਾ ਸ਼ਬਦ ਅੱਜਕਲ ਵਿਧੀਵਤ ਅਰਦਾਸ-ਕਰਮ ਤੋਂ ਪਹਿਲਾ ਪੜ੍ਹਿਆ ਜਾਂਦਾ ਹੈ। ਅਰਦਾਸ-ਵਿਧੀ ਦਾ ਲਖਾਇਕ ਵੀ ਹੈ।

**ਅਰਦਾਸ ਸੰਕਲਪ**

ਅਰਦਾਸ ਸੰਕਲਪ ਆਪਣੇ ਮੂਲ ਵਿਚ ਯਾਚਨਾਪਰਕ ਹੈ। ਸੁਆਲ ਹੋ ਸਕਦਾ ਹੈ, ਅਰਦਾਸ ਕਿਸ ਪਾਸ ਕੀਤੀ ਜਾਂਦੀ ਹੈ ? ਉੱਤਰ ਸਾਫ ਹੈ। ਪ੍ਰਮਾਤਮਾ ਪਾਸ। ਪਰਮਾਤਮਾ

ਦੀ ਹੋਂਦ ਦਾ ਮੂਲਾਧਾਰ ਵਿਸ਼ਵਾਸ ਹੈ ਤੇ ਇਹੋ ਵਿਸ਼ਵਾਸ ਧਰਮ-ਸੰਸਾਰ ਦੀ ਵੀ ਬੁਨਿਆਦ ਸ਼ਿਲਾ ਹੈ। ਅਰਦਾਸ ਕਰਨ ਵਾਲਾ ਅਰਦਾਸ ਕਰਨ ਵੇਲੇ ਧਿਆਨ-ਕੇਂਦਰਿਤ ਹੋ ਕੇ ਪ੍ਰਭੂ ਦੀ ਸਾਖਿਆਤਕਾਰਤਾ ਦਾ ਅਨੁਭਵ ਕਰਦਾ ਹੈ। ਇਹ ਇਕ ਤਰ੍ਹਾਂ ਅਨੁਭਵ ਸਿੱਧ ਅਵਸਥਾ ਨੂੰ ਜਣਾਉਂਦੀ ਹੈ। ਅਰਦਾਸਯਾਚਕ ਪ੍ਰਭੂ ਨੂੰ ਆਪਣੇ ਸਨਮੁਖ ਖਲੋਤਾ ਮੰਨ ਕੇ ਅਰਦਾਸ ਕਰਦਾ ਹੈ। ਧਰਮ ਦੇਸ਼ ਦੀ ਇਹੋ ਖ਼ੂਬਸੂਰਤੀ ਹੈ, ਇਹ ਆਪਣੇ ਅਨੁਆਈਆਂ ਦੇ ਮਨ ਵਿਚ ਇਕ ਅਜਿਹਾ ਸੰਸਕਾਰ ਪੈਦਾ ਕਰ ਦੇਂਦਾ ਹੈ ਕਿ ਉਹ ਪ੍ਰਭੂ ਨੂੰ ਸਦਾ ਆਪਣੇ ਅੰਗ-ਸੰਗ ਅਨੁਭਵਣ ਲਗ ਪੈਂਦੇ ਹਨ ਤੇ ਇੰਜ ਮਹਿਸੂਸ ਕਰਦੇ ਹਨ ਜਿਵੇਂ ਉਹ ਜ਼ਾਹਿਰਾ ਖਲੋਕੇ ਉਹਨਾਂ ਦੀ ਅਰਦਾਸ ਬੇਨਤੀ ਨੂੰ ਸੁਣ ਰਿਹਾ ਹੈ। ਬਾਣੀਕਾਰ ਖ਼ੁਦ ਇਸ ਤੱਥ ਦੀ ਪੁਸ਼ਟੀ ਕਰਦੇ ਹਨ :

*(ੳ) ਅਰਦਾਸਿ ਸੁਣੀ ਦਾਤਾਰ ਪ੍ਰਭੂ ਹੋਇ ਕਿਰਪਾਲ ॥*
*ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰ ॥ ਪੰ. ੮੧੮*
*(ਅ) ਗੁਰ ਮੇਰੇ ਸੰਗ ਸਦਾ ਹੈ ਨਾਲੇ ॥*
*ਸਿਮਰਿ ਸਿਮਰਿ ਤਿਸ ਸਦਾ ਸਮਾਲੇ ॥ ਪੰ. ੩੯੪*

ਪ੍ਰਭੂ ਦੀ ਸਾਖਿਆਤ ਅਨੁਭਵ ਸਿੱਧੀ ਵਿਚ ਅਰਦਾਸ ਦਾ ਬਹੁਤ ਵੱਡਾ ਹੱਥ ਹੈ। ਪ੍ਰਭੂ ਨੂੰ ਕਿਸੇ ਸਮੇਂ ਸਾਖਿਆਤ ਮੰਨਣਾ ਤੇ ਹਰ ਵੇਲੇ ਉਸਦੀ ਹੋਂਦ ਨੂੰ ਆਪਣੇ ਨਾਲ ਮੰਨਣਾ ਦੋ ਵੱਖਰੀ ਤਰ੍ਹਾਂ ਦੀਆ ਗੱਲਾਂ ਹਨ। ਸਿੱਖ ਧਰਮ ਵਿਚ ਪ੍ਰਭੂ ਨੂੰ ਸਾਖਿਆਤ ਮੰਨਣ ਕਰਕੇ ਹੀ ਉਸਦਾ ਨਾਮ ਜਾਂ ਹੁਕਮਨਾਮਾ ਲਿਆ ਜਾਂਦਾ ਹੈ। ਅਰਦਾਸ ਉਪਰੰਤ ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈਣਾ ਨਿਰਾ ਸ਼ਬਦ ਉਚਾਰਣ ਨਹੀਂ ਸਗੋਂ ਸਿੱਖਾਂ ਵਿਚ ਸਹਿਜੇ ਹੀ ਇਹ ਵਿਸ਼ਵਾਸ ਹੈ ਕਿ ਗੁਰੂ ਸਾਹਿਬ ਨੇ ਖ਼ੁਦ ਉਸ ਦੀ ਅਰਦਾਸ ਸੁਣਕੇ, ਉਸ ਨੂੰ ਆਪਣਾ ਹੁਕਮਨਾਮਾ ਬਖਸ਼ਿਆ ਹੈ। ਨਿਰਣੇ ਵਜੋਂ, ਅਰਦਾਸ ਦਾ ਪਹਿਲਾ ਸੰਬੰਧ ਸਾਖਿਆਤਕਾਰਤਾ ਨਾਲ ਹੈ ਤੇ ਦੂਸਰਾ ਪ੍ਰਤੀਤੀਕਰਣ ਨਾਲ। ਅਰਦਾਸ-ਕਰਤਾ ਆਪਣੀ ਮਨੋਸਥਿਤੀ ਅਨੁਸਾਰ ਇਹਨਾਂ ਦੋਹਾਂ ਗੱਲਾਂ ਨੂੰ ਮਾਣਦਾ ਅਤੇ ਬੁੱਝਦਾ ਹੈ। ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਸੰਤੋਖ ਸਿੰਘ ਨੇ ਇਕ ਥਾਂ ਲਿਖਿਆ ਹੈ ਕਿ ਇਕ ਸਿੱਖ ਭਾਈ ਲਾਲ ਸਿੰਘ ਜੋ ਦਸਮ ਗੁਰੂ ਪਾਸ ਇਕ ਢਾਲ ਲੈ ਕੇ ਆਇਆ। ਦਸਮ ਗੁਰੂ ਕਹਿਣ ਲਗੇ ਗੋਲੀ ਤਾਂ ਇਸ ਨੂੰ ਵੀ ਪਾਰ ਕਰ ਸਕਦੀ ਹੈ। ਸਿੱਖ ਬਹਿਸ ਵਿਚ ਪੈ ਗਿਆ ਤੇ ਅਖ਼ੀਰ ਗੱਲ ਮੁਕੀ, ਕਲ੍ਹ ਢਾਲ ਨੂੰ ਗੋਲੀ ਮਾਰ ਕੇ ਵੇਖਾਂਗੇ। ਹੁਣ ਲਾਲ ਸਿੰਘ ਘਰ ਪੁੱਜਾ ਪਰ ਘਬਰਾਇਆ ਹੋਇਆ ਤੇ ਨਾਲੇ ਪਛਤਾਵੇ ਵਿਚ ਕਿ ਐਵੇਂ ਗੁਰੂ ਜੀ ਨਾਲ ਜਿਦ ਕਰ ਬੈਠਾ। ਉਸਦੀ ਵਹੁਟੀ ਬੜੀ ਗੁਰਮੁਖ ਸੀ। ਕਹਿਣ ਲੱਗੀ ਕੋਈ ਗੱਲ ਨਹੀਂ ਆਪਾਂ ਪੰਜ ਪਿਆਰਿਆਂ ਨੂੰ ਪ੍ਰਸ਼ਾਦਾ ਛਕਾ ਕੇ ਅਰਦਾਸ ਕਰਾ ਲੈਂਦੇ ਹਾਂ। ਆਪੂੰ ਮਹਾਰਾਜ ਸਾਡੀ ਪਤ ਰੱਖੇਗਾ। ਹੁਣ ਮਿਥੇ ਸਮੇਂ ਅਨੁਸਾਰ ਭਾਈ ਲਾਲ ਸਿੰਘ ਨੇ ਦਸਮ ਗੁਰੂ ਪਾਸ ਪਹੁੰਚਣਾ ਹੀ ਸੀ। ਦਸਮ ਗੁਰੂ ਦੇ ਹੁਕਮ ਨਾਲ ਭਾਈ ਆਲਮ ਸਿੰਘ ਨੇ ਢਾਲ ਉਪਰ ਤਿੰਨ ਗੋਲੀਆਂ ਮਾਰੀਆਂ ਪਰ ਉਹ ਢਾਲ ਨੂੰ ਵਿੰਨ੍ਹਣ ਦੀ ਬਜਾਇ ਆਸੇ ਪਾਸੇ ਚਲੀਆਂ ਗਈਆਂ। ਦਸਮ ਗੁਰੂ ਸੋਚ ਵਿਚ ਪੈ ਗਏ ਜਾਂ... ਅੰਤਰ ਧਿਆਨ ਹੋ ਕੇ ਵੇਖਿਆ ਤਾਂ ਪਤਾ ਲਗਾ ਪੂਰਬ ਵਰਤੀ ਗੁਰੂ ਸਾਹਿਬਾਨ ਸਾਰੇ ਦੇ ਸਾਰੇ ਖ਼ੁਦ ਲਖੋਕੇ ਭਾਈ ਲਾਲ ਸਿੰਘ ਦੀ ਪੈਜ ਦੀ ਰੱਖਿਆ ਕਰ ਰਹੇ ਸਨ।' ਇਸ ਪ੍ਰਸੰਗ ਤੋਂ ਵੀ ਇਹੋ ਸਿੱਧ ਹੁੰਦਾ ਹੈ ਕਿ ਅਜਿਹਾ ਵਿਸਵਾਸ ਗੁਰੂ ਸਾਹਿਬ ਦੇ ਜ਼ਮਾਨੇ ਤੋਂ ਹੀ ਬਣ ਗਿਆ ਸੀ ਕਿ ਗੁਰੂ ਸਾਹਿਬਾਨ ਅਰਦਾਸ ਸਮੇਂ ਹਾਜ਼ਰ ਰਹਿ ਕੇ ਖ਼ੁਦ ਅਰਦਾਸ ਨੂੰ ਸੁਣਦੇ ਸਨ। ਇਥੇ



ਇਸ ਕਥਨ ਨੂੰ ਪੇਸ਼ ਕਰਨ ਦਾ ਅਰਥ ਸਿਰਫ਼ ਇਤਨਾ ਹੀ ਹੈ ਕਿ ਅੱਜ ਵੀ ਸਿੱਖ ਦਾ ਅਰਦਾਸ ਪ੍ਰਤੀ ਇਸੇ ਤਰ੍ਹਾਂ ਦਾ ਅਕੀਦਾ ਹੈ। ਅਰਦਾਸ ਵਿਚ ਜੋ ਕੁਝ ਵੀ ਮੰਗਿਆ ਜਾਂਦਾ ਹੈ ਪ੍ਰਭੂ ਮਨਵਾਂਛਿਤ ਵਸਤੂ ਦੇਂਦੇ ਹਨ :

*(ੳ) ਜੋ ਮਾਂਗਉ ਸੋਈ ਸੋਈ ਪਾਵਉ*
*ਅਪਨੇ ਖਸਮ ਭਰੋਸਾ ॥ ਪੰ. ੬੧੮*
*(ਅ) ਜੋ ਮਾਗਹਿ ਠਾਕੁਰ ਅਪਨੇ ਤੇ*
*ਸੋਈ ਸੋਈ ਦੇਵੈ। ਪੰ. ੬੮੧*

ਕੁਲ ਮਿਲਾ ਕੇ, ਜਾਚਕ ਪ੍ਰਭੂ ਤੋਂ ਆਪਣੀ ਲੋੜ ਅਨੁਸਾਰ ਮੰਗਦਾ ਹੈ। ਪ੍ਰਭੂ ਦੇਂਦਾ ਉਸਨੂੰ ਹੈ ਜੋ ਉਸ ਉਪਰ ਭਰੋਸਾ ਰੱਖਦਾ ਹੈ। ਮੰਗਣ ਅਤੇ ਪੂਰੇ ਹੋਣ ਦਾ ਦੁਵੱਲਾ ਭਰੋਸਾ ਹੀ ਜਾਚਕ ਦੀ ਮਨੋ-ਕਾਮਨਾ ਨੂੰ ਪੂਰਾ ਕਰਵਾਉਣ ਦਾ ਮਾਧਿਅਮ ਹੈ। ਧਰਮ ਦੀ ਆਧਾਰ-ਸ਼ਿਲਾ ਭਾਵੇਂ ਵਿਸ਼ਵਾਸ ਹੈ ਪਰ ਤਰਕ ਦੀ ਪੱਧਰ ਤੇ ਸਮਝਣ ਲਈ ਇਸ ਨੂੰ ਸਿਧਾਂਤਕ ਤੌਰ ਤੇ ਗ੍ਰਹਿਣ ਕੀਤਾ ਜਾਂਦਾ ਹੈ। ਇਸੇ ਦਰਸ਼ਨ ਰਹੁ-ਰੀਤਾਂ ਦੇ ਮਾਧਿਅਮ ਰਾਹੀਂ ਵਿਹਾਰਕ ਅਮਲ ਵਿਚ ਤਬਦੀਲ ਕੀਤਾ ਜਾਂਦਾ ਹੈ। ਵਿਹਾਰਕ-ਅਮਲ ਦਰਅਸਲ, ਇਕ ਤਰ੍ਹਾਂ ਦਾ ਅਨੁਭਵ ਹੈ ਜਿਸ ਉਤੇ ਧਰਮ ਦੇਸ਼ ਦਾ ਸਾਰਾ ਦਾਰੋਮਦਾਰ ਹੈ। ਅਨੁਭਵ ਕਰਤੇ ਤੋਂ ਬਿਨਾਂ ਨਾ ਤਾਂ ਪ੍ਰਭੂ ਸਿਮਰਨ ਕੀਤਾ ਜਾ ਸਕਦਾ ਹੈ ਨਾ ਪ੍ਰਭੂ ਨੂੰ ਹਰ ਰੰਗ, ਰੂਪ, ਸਥਾਨ ਵਿਚ ਪ੍ਰਤੀਤ ਕੀਤਾ ਜਾ ਸਕਦਾ ਹੈ ਨਾ ਹੀ ਉਸਦੀ ਭਗਤੀ ਕੀਤੀ ਜਾ ਸਕਦੀ ਹੈ ਤੇ ਨਾ ਹੀ ਉਸ ਤੋਂ ਕੁਝ ਮੰਗਿਆ ਜਾਂ ਪ੍ਰਾਪਤ ਕੀਤਾ ਜਾ ਸਕਦਾ ਹੈ। ਅਨੁਭਵਹੀਣ ਦਰਸ਼ਨ ਅਤੇ ਰਹਿਤ-ਮਰਿਆਦਾ ਨਿਰਾ ਪੁਸਤਕੀ ਗਿਆਨ ਹੈ। ਇਹਨਾਂ ਨੂੰ ਜੀਵੰਤ ਕਰਨ ਲਈ ਅਨੁਭਵ ਲਾਜ਼ਮੀ ਮਾਧਿਅਮ ਹੈ। ਇਸੇ ਸਦਕਾ 'ਰਸ ਦੇ ਹਾਜ਼ਰਾ ਹਜ਼ੂਰ, ਜ਼ਾਹਿਰਾ ਜ਼ਹੂਰ, ਸਰਬਕਲਾ ਭਰਪੂਰ' ਦੀ ਪ੍ਰਤੀਤੀ ਹੁੰਦੀ ਹੈ।

ਸੰਖੇਪ ਵਿਚ, ਅਰਦਾਸ-ਸੰਕਲਪ ਨੂੰ ਤਰਕ ਦੀ ਪੱਧਰ ਤੇ ਪੰਜ ਗੁਣਾਂ-ਲੱਛਣਾਂ ਰਾਹੀਂ ਅਨੁਮਾਨਿਤ ਕੀਤਾ ਜਾ ਸਕਦਾ ਹੈ :

(ੳ) ਸਾਖਿਆਤਕਾਰਤਾ
(ਅ) ਸਨਮੁਖਤਾ ਅਤੇ ਪ੍ਰਤੀਤੀਕਰਣ
(ੲ) ਯਾਚਨਾ ਜਾਂ ਮੰਗਣਾ
(ਸ) ਦ੍ਰਿੜ੍ਹ ਅਕੀਦਾ
(ਹ) ਪੂਰਤੀ ਜਾਂ ਫਲ ਪ੍ਰਾਪਤੀ

**ਅਰਦਾਸ : ਵਸਤੂ-ਸਾਮਗ੍ਰੀ**

ਆਪਣੇ ਮੂਲ ਰੂਪ ਵਿਚ ਅਰਦਾਸ ਦਾ ਆਕਾਰ ਕੇਵਲ ਪੰਜ ਪੰਕਤੀਆਂ ਦਾ ਹੈ ਤੇ ਇਹਨਾਂ ਦੇ ਰਚੈਤਾ ਦਸਮ ਗੁਰੂ ਹਨ। ਇਹ ਪਉੜੀ ਵਾਰ ਸ੍ਰੀ ਭਗਉਤੀ ਜੀ ਕੀ ਦੀ ਅਰੰਭਕ ਪਉੜੀ ਹੈ। ਉਥੇ ਇਸਦਾ ਨਾਮ ਅਰਦਾਸ ਨਹੀਂ। ਅਰਦਾਸ ਬਾਣੀ ਦਾ ਨਾਮ-ਕਰਣ ਕਿਸਨੇ ਕਦੋਂ ਕੀਤਾ? ਵਖਰੇ ਲੇਖ ਦੀ ਮੰਗ ਕਰਦਾ ਹੈ। ਅੱਜਕਲ ਅਰਦਾਸ ਦਾ ਆਕਾਰ ਕਾਫ਼ੀ ਲੰਮੇਰਾ ਹੋ ਗਿਆ ਹੈ। ਇਸਦੇ ਕਾਲ ਵਿਚ ਨਾ ਉਲਝ ਕੇ ਹਾਲ ਦੀ ਘੜੀ ਇਤਨਾ ਸੰਕੇਤ ਹੀ ਕਾਫ਼ੀ ਹੈ ਕਿ ਅਰਦਾਸ ਸਿੱਖ ਧਰਮ ਦੇ ਨਿਕਾਸ ਅਤੇ ਵਿਕਾਸ ਦੇ ਪੜਾਵਾਂ ਨੂੰ ਰੂਪਮਾਨ ਕਰਦੀ ਹੋਈ ਸਾਰੇ ਜਗਤ ਦੀ ਕਲਿਆਣ ਦਾ ਜੈਕਾਰਾ ਗਜਾਉਂਦੀ ਹੈ। ਸਮਝਣ ਦੀ ਸੁਖੇਨਤਾ ਨੂੰ ਧਿਆਨ ਵਿਚ ਰਖਦੇ ਹੋਏ ਪ੍ਰਚਲਿਤ ਅਰਦਾਸ ਨੂੰ ਦਸ ਇਕਾਈਆਂ ਵਿਚ

ਵੰਡ ਕੇ ਵਿਚਾਰਿਆ ਜਾ ਸਕਦਾ ਹੈ :

1. ਪ੍ਰਿਥਮ ਭਗਉਤੀ........................ ਸਭ ਥਾਈ ਹੋਈ ਸਹਾਇ।
2. ਦਸਮ ਪਾਤਸ਼ਾਹ........................ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਠ ਦੀਦਾਰ ਦਾ
3. ਪੰਜਾਂ ਪਿਆਰਿਆਂ........................ ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ
4. ਜਿਨ੍ਹਾਂ ਸਿੰਘਾਂ ਸਿੰਘਣੀਆਂ............ ਸਿਖੀ ਕੇਸਾਂ ਸੁਆਸਾਂ ਨਾਲ ਨਿਭਾਹੀ ਤਿਨਾਂ ਦੀ ਕਮਾਈ ਦਾ ਧਿਆਨ ਧਰਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ।
5. ਪੰਜਾਂ ਤਖਤਾਂ........................ ਧਿਆਨ ਧਰਕੇ
6. ਪ੍ਰਿਥਮੇ ਸਰਬਤ ਖਾਲਸਾ............ ਖਾਲਸਾ ਜੀ ਕੇ ਬੋਲਬਾਲੇ, ਬੋਲੋ ਜੀ ਵਾਹਿਗੁਰੂ
7. ਸਿੱਖਾਂ ਨੂੰ ਸਿੱਖੀ ਦਾਨ................ ਧਰਮ ਕਾ ਜੈਕਾਰ
8. ਸਿੱਖਾਂ ਦਾ ਮਨ ਨੀਵਾਂ................ ਸੇਵਾ ਸੰਭਾਲਤਾ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ
9. ਹੇ ਨਿਮਾਣਿਆਂ ਦੇ ਮਾਣ............ ਦੀ ਅਰਦਾਸ ਹੈ ਜੀ
10. ਅੱਖਰ ਵਾਧਾ ਘਾਟਾ................ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

ਜ਼ਾਹਿਰ ਹੈ, ਅਰਦਾਸ ਦਾ ਆਕਾਰ ਵੀ ਉਸੇ ਤਰ੍ਹਾਂ ਵਧਦਾ ਗਿਆ ਹੈ ਜਿਵੇਂ ਜਿਵੇਂ ਖਾਲਸਾ ਪੰਥ ਵਿਕਾਸ ਦੇ ਮਾਰਗ ਉਪਰ ਤੁਰਦਾ ਰਿਹਾ ਹੈ। ਅਰਦਾਸ ਦੀ ਪਹਿਲੀ ਇਕਾਈ ਦਾ ਉਚਾਰਣ ਦਸਮ ਪਾਤਸ਼ਾਹ ਨੇ ਕੀਤਾ। ਉਸ ਤੋਂ ਬਾਅਦ ਦੀਆਂ ਨੌਂ ਇਕਾਈਆਂ ਦਾ ਰਚਨਾਹਾਰ ਕੌਣ ਹੈ ? ਇਤਿਹਾਸ ਖਾਮੋਸ਼ ਹੈ ਪਰ ਇਕ ਗੱਲ ਬੜੀ ਸਪੱਸ਼ਟ ਹੈ, ਅਰਦਾਸ ਵਿਚ ਉਹ ਸਾਰੇ ਵੇਰਵੇ ਮੌਜੂਦ ਹਨ ਜਿਹਨਾਂ ਦੀ ਪ੍ਰਮਾਣਿਕਤਾ ਉਪਰ ਇਤਿਹਾਸ ਵੀ ਮੋਹਰ ਲਾਉਂਦਾ ਹੈ। ਗੁਰੂ ਪੰਥ ਅਤੇ ਅਰਦਾਸ ਵਿਚਲੇ ਵੇਰਵੇ ਇਤਿਹਾਸਕ ਤੌਰ ਤੇ ਇਕ ਦੂਜੇ ਦੇ ਬਰਾਬਰ ਤੁਰਦੇ ਹਨ। ਇਸੇ ਤੋਂ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ ਕਿ ਅਰਦਾਸ ਗੁਰੂ-ਸਿੱਖ ਇਤਿਹਾਸ ਦੀ ਗਤੀ ਨੂੰ ਰੂਪਮਾਨ ਕਰਦੀ ਹੈ।

ਆਪਣੀ ਹੋਂਦ ਵਿਧੀ ਵਿਚ ਅਰਦਾਸ ਦੁਧਿਰੀ ਹੈ। ਅਰਦਾਸ-ਸ੍ਰੋਤਾ ਤੇ ਅਰਦਾਸ ਕਰਤਾ। ਦੂਜੀ ਧਿਰ ਪਹਿਲੀ ਧਿਰ ਦੇ ਅਹਿਸਾਸ ਵਿਚ ਹੱਥ ਜੋੜਕੇ, ਖਲੋਕੇ, ਉਸਨੂੰ ਆਪਣੇ ਸਨਮੁਖ ਮੌਜੂਦ ਮੰਨਕੇ ਅਰਦਾਸ ਕਰਦੀ ਹੈ। ਗੁਰੂ ਇਤਿਹਾਸ ਅਨੁਸਾਰ ਚੌਥੇ ਗੁਰੂ ਰਾਮਦਾਸ ਦੇ ਸਮੇਂ ਅਰਦਾਸੀਏ ਨੂੰ 'ਮੇਵੜਾ' ਕਿਹਾ ਜਾਂਦਾ ਸੀ। ਇਸ ਦੀ ਡਿਊਟੀ ਸਿਰਫ ਉਤਨੀ ਹੀ ਹੁੰਦੀ ਸੀ ਕਿ ਇਹ ਦੀਵਾਨ ਵਿਚ ਅਰਦਾਸ ਕਰਦਾ ਸੀ। 'ਮੇਵੜਿਆਂ' ਦੀ ਨਿਯੁਕਤੀ ਬਾਰੇ ਗੁਰੂ-ਇਤਿਹਾਸ ਗਵਾਹ ਹੈ ਕਿ ਇਹ ਪਰਵਰਤੀ ਗੁਰੂ ਸ਼ਾਹਿਬਾਨ ਦੇ ਜ਼ਮਾਨੇ ਵੀ ਨਿਯੁਕਤ ਹੁੰਦੇ ਰਹੇ ਹਨ। ਅਸਚਰਜ ਤਾਂ ਇਹ ਹੈ, ਗੁਰੂ ਇਤਿਹਾਸ ਵਿਚ 'ਮੇਵੜੇ' ਦੀ ਨਿਯੁਕਤੀ ਦਾ ਸੰਕੇਤ ਤਾਂ ਮੌਜੂਦ ਹੈ ਪਰ ਇਹ 'ਮੇਵੜਾ' ਅਰਦਾਸ ਕਿਹਨਾਂ ਅੱਖਰਾਂ ਦੇ ਉਚਾਰਣ ਨਾਲ ਕਰਦਾ ਸੀ ਇਸ ਬਾਰੇ ਇਤਿਹਾਸ ਚੁੱਪ ਹੈ। ਇਸੇ ਤੋਂ ਇਕ ਅੰਤਰ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਗੁਰੂ ਘਰ ਵਿਚ ਅਰਦਾਸ ਵਿਸ਼ੇਸ਼ ਮਰਿਆਦਾ ਦੀ ਅਧਿਕਾਰੀ ਰਹੀ ਹੈ ਤੇ ਇਸ ਦੀ ਸਹੀ ਅਦਾਇਗੀ ਲਈ ਵਿਅਕਤੀ ਵਿਸ਼ੇਸ਼ ਦੀ ਨਿਯੁਕਤੀ ਹੁੰਦੀ ਰਹੀ ਹੈ। ਪਰੰਪਰਾ ਅਨੁਸਾਰ ਅਰਦਾਸ ਦੇ ਪਾਠ ਵਿਚ ਜਦ ਕਦੀ ਵੀ ਵਾਧਾ ਕੀਤਾ ਪੰਥ ਦੇ ਮੁਖੀ ਇਕੱਤਰ ਹੋਏ ਤੇ



ਉਹਨਾਂ ਨੇ 'ਗੁਰਮਤਾ' ਸੋਧ ਕੇ ਸਰਬ ਪ੍ਰਵਾਨਗੀ ਨਾਲ 'ਟੁਕੜੀ ਵਿਸ਼ੇਸ਼' ਨੂੰ ਅਰਦਾਸ ਦੇ ਪਾਠ ਵਿਚ ਸ਼ਾਮਲ ਕੀਤਾ। ਹਾਲ ਦੀ ਘੜੀ ਇਹ ਟੁਕੜੇ ਕਿਸੇ ਨੇ ਜੋੜੇ ? ਕਦੋਂ ਜੋੜੇ ? ਕਿਉਂ ਜੋੜੇ ? ਆਦਿ ਪ੍ਰਸ਼ਨਾਂ ਵਿਚ ਨਾ ਉਲਝਕੇ ਇਸ ਵਕਤ ਪ੍ਰਚਲਿਤ ਅਰਦਾਸ ਬਾਣੀ ਨੂੰ ਸਮਝਣ ਦਾ ਉਪਰਾਲਾ ਕਰਨ ਲਗੀ ਹਾਂ। ਧਿਆਨ ਰਹੇ, ਅਰਦਾਸ ਦੀ ਸਮਾਪਤੀ ਤੋਂ ਉਪਰੰਤ ਵੀ ਆਗਿਆ ਭਈ ਅਕਾਲ ਕੀ ! ਤੇ ਜੈਕਾਰਾ ਗਜਾਇਆ ਜਾਂਦਾ ਹੈ। ਇਹ ਇਸ ਅਧਿਐਨ ਵਿਚ ਸ਼ਾਮਲ ਨਹੀਂ।

ਅਰਦਾਸ ਦੀ ਪਹਿਲੀ ਟੁਕੜੀ ਦਾ ਆਰੰਭ ਪਰੰਪਰਕ ਮੰਗਲ ਦਾ ਤਿਆਗ ਨਹੀਂ ਕਰਦੀ ਸਗੋਂ ਉਸਦੇ ਨਾਲ ਕੁਝ ਨਵਾਂ ਜੋੜਦੀ ਹੈ : 'ੴ ਵਾਹਿਗੁਰੂ ਜੀ ਕੀ ਫਤਿਹ' ਇਕ ਮੰਗਲ ਹੈ। ਇਸ ਮੰਗਲ ਦੇ ਦੋ ਹਿੱਸੇ ਕੀਤੇ ਜਾ ਸਕਦੇ ਹਨ। ਪਹਿਲਾ, ੴ ਇਹ ਪਰੰਪਰਕ ਮੰਗਲ ਹੈ। ਮੰਗਲ ਦੀਆਂ ਵੰਨਗੀਆਂ ਵਿਚ ਇਸ ਨੂੰ ਵਸਤੂ ਨਿਰਦੇਸ਼ ਮੰਗਲ ਕਿਹਾ ਜਾਂਦਾ ਹੈ। ਵਸਤੂ ਨਿਰਦੇਸ਼ ਤੋਂ ਭਾਵ ਹੈ ਬ੍ਰਹਮ ਦਾ ਨਾਮ ਮੰਗਲ ਰੂਪ ਕਰਕੇ ਲਿਖਣਾ। ੴ ਨਿਰਗੁਣ ਅਤੇ ਸਰਗੁਣ ਬ੍ਰਹਮ ਦਾ ਪ੍ਰਤੀਕ ਹੈ। ਦੂਜਾ 'ਵਾਹਿਗੁਰੂ ਜੀ ਕੀ ਫਤੇ' ਬ੍ਰਹਮ ਦੇ ਇਸੇ ਸਰੂਪ ਦਾ ਜੈਕਾਰ ਕਰਦਾ ਹੈ। 'ਸ੍ਰੀ ਭਗਉਤੀ ਜੀ ਸਹਾਇ' ਅਸ਼ੀਰਵਾਦਾਤਮਕ ਮੰਗਲ ਦਾ ਸੰਕੇਤਕ ਹੈ ਅਥਵਾ ਪ੍ਰਭੂ ਤੋਂ ਅਸ਼ੀਰਵਾਦ ਦੀ ਯਾਚਨਾ ਦਾ ਸੰਕੇਤਕ ਹੈ। ਪਰੰਪਰਾ ਅਨੁਸਾਰ ਬਾਣੀਕਾਰ ਪ੍ਰਭੂ ਪਾਸੋਂ ਅਸ਼ੀਰਵਾਦ ਦੀ ਯਾਚਨਾ ਕਰਕੇ ਆਪਣਾ ਰਚਨਾ-ਕਾਰਜ ਆਰੰਭ ਕਰਦੇ ਹਨ। ਵਾਰ ਸ੍ਰੀ ਭਗਉਤੀ ਜੀ ਕੀ ਇਸ ਰਚਨਾ ਵਿਸ਼ੇਸ਼ ਦੇ ਨਾਮ ਦਾ ਲਖਾਇਕ ਹੈ। ਮੰਗਲ ਦੀ ਗੱਲ ਇਥੇ ਹੀ ਸਮਾਪਤ ਨਹੀਂ ਹੁੰਦੀ ਸਗੋਂ ਮੰਗਲ ਵਿਧੀਵਤ ਕ੍ਰਮ ਅਨੁਸਾਰ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਭਗੌਤੀ (ਜਿਸਦੇ ਤਿੰਨ ਅਰਥ ਕੀਤੇ ਗਏ ਹਨ : ਮਹਾਂਕਾਲ, ਤਲਵਾਰ ਅਤੇ ਦੇਵੀ। ਇਥੇ ਭਗੌਤੀ, ਮਹਾਂਕਾਲ ਅਥਵਾ ਅਕਾਲ ਪੁਰਖ ਨੂੰ ਕਿਹਾ ਗਿਆ ਹੈ, ਦਾ ਮੰਗਲ ਕਰਨ ਤੋਂ ਬਾਅਦ ਨੌਵੇਂ ਗੁਰੂ ਤਕ ਤਾਂ ਇਸ਼ਟ ਮੰਗਲ ਕੀਤਾ ਗਿਆ ਤੇ ਨਾਲ ਹੀ ਸਭ ਥਾਈਂ ਸਹਾਈ ਹੋਣ ਕਰਕੇ ਸ਼ੁਕਰਾਨਾ ਕੀਤਾ ਗਿਆ ਹੈ। ਜ਼ਾਹਿਰ ਹੈ ਪਹਿਲੀ ਟੁਕੜੀ ਇਕ ਪਾਸੇ ਵਸਤੂ ਨਿਰਦੇਸ਼ ਮੰਗਲ ਨੂੰ ਰੂਪਮਾਨ ਕਰਦੀ ਹੈ ਦੂਜੇ ਪਾਸੇ, ਅਸ਼ੀਰਵਾਦਾਤਮਕ ਮੰਗਲ ਨੂੰ ਦੁਹਰਾਉਂਦੀ ਹੈ।

ਅਰਦਾਸ ਦੀ ਦੂਸਰੀ ਇਕਾਈ ਦਸਮ ਗੁਰੂ ਅਤੇ ਗੁਰੂ ਗ੍ਰੰਥ ਸਾਹਿਬ ਦਾ ਕ੍ਰਮਵਾਰ ਅਭਿਨੰਦਨ ਕਰਦੀ ਹੋਈ ਜੋਤ-ਸੰਕਲਪ ਨੂੰ ਦ੍ਰਿੜ੍ਹ ਕਰਾਉਂਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਸ਼ਬਦ-ਗੁਰੂ-ਸਮਰੂਪਤਾ ਨੂੰ ਸਨਮੁਖ ਕਰਦੀ ਹੈ ਉਸਦਾ ਜੈਕਾਰ ਵੀ। ਅਰਦਾਸ ਦੀ ਤੀਸਰੀ ਇਕਾਈ ਗੁਰੂ ਘਰ ਨਾਲ ਸੰਬੰਧਿਤ ਪੰਜਾਂ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਤੇ ਉਹਨਾਂ ਹਠੀਆਂ (ਹਠ ਕਰਨ ਵਾਲੇ), ਜਪੀਆਂ (ਨਾਮ ਜਪਣ ਵਾਲੇ), ਤਪੀਆਂ (ਸਰੀਰ ਨੂੰ ਕਸ਼ਟ ਦੇ ਕੇ ਨਾਮ ਜਪਣ ਵਾਲੇ) ਦੀ ਗੱਲ ਨੂੰ ਦੁਹਰਾਉਂਦੀ ਹੈ ਜਿਹਨਾਂ ਨੇ ਸਿਰੜ ਨਾਲ ਨਾਮ ਜਪਿਆ। ਉਹਨਾਂ ਨੂੰ ਜੋ ਕੁਝ ਪ੍ਰਾਪਤ ਸੀ ਉਸਨੂੰ ਵੰਡ ਕੇ ਛਕਿਆ। 'ਦੇਗ ਚਲਾਈ' ਦਿਨ ਰਾਤ ਲੰਗਰ ਦੀ ਸੇਵਾ ਕੀਤੀ। 'ਤੇਗ ਵਾਹੀ' ਧਰਮ ਯੁੱਧ ਲਈ ਬਲੀਦਾਨ ਦਿੱਤਾ। 'ਦੇਖਕੇ ਅਣਡਿੱਠ ਕੀਤਾ' ਜਿਹਨਾਂ ਨੇ ਜ਼ੁਲਮ ਜਾਂ ਬੁਰਾ ਵਿਹਾਰ ਕੀਤਾ, ਉਸਨੂੰ ਭੁੱਲਾ ਕੇ ਉਹਨਾ ਨਾਲ ਚੰਗਿਆਈ ਕੀਤੀ। 'ਉਹਨਾ ਪਿਆਰਿਆਂ' ਉਹਨਾਂ ਰਬੀ ਪਿਆਰ ਵਾਲਿਆਂ। ਸਚਿਆਰਿਆਂ—ਸੱਚ ਬੋਲਣ ਵਾਲਿਆਂ ਦੀ ਕਮਾਈ ਨੂੰ ਚਿਤਾਰ ਕੇ ਅਥਵਾ ਅਜਿਹੇ ਉਚੇਰੇ ਆਦਰਸ਼ਕ ਵਿਅਕਤੀਆਂ ਦੀ ਕਮਾਈ ਨੂੰ ਧਿਆਨ ਵਿਚ ਰਖਕੇ "ਖਾਲਸਾ ਜੀ ! ਬੋਲੋ ਵਾਹਿਗੁਰੂ" ਖਾਲਸਾ ਜੀ ਵਾਹਿਗੁਰੂ ਦਾ ਉਚਾਰਨ ਕਰੋ। ਇਥੇ ਇਹ

ਸੰਕੇਤ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ। ਵਿਸਮਾਦ ਦੋ ਤਰ੍ਹਾਂ ਨਾਲ ਪੈਦਾ ਹੁੰਦਾ ਹੈ। ਅਸੁਭਾਵਕ ਜਾਂ ਅਸਾਧਰਣ ਕਾਰਜ ਨੂੰ ਵੇਖਕੇ। ਉਪਰ ਸੰਕੇਤਕ ਸਾਰ ਆਸਾਧਰਣ ਚੰਗੇ ਕਾਰਜ ਵਿਹਾਰ ਨੂੰ ਵੇਖਕੇ ਅਸਚਰਜਤਾ ਦਾ ਇਜ਼ਹਾਰ ਕਰਦਿਆਂ ਹੋਇਆਂ ਵਾਹਿਗੁਰੂ ਬੋਲਣ ਦਾ ਆਦੇਸ਼ ਦਿੱਤਾ ਗਿਆ ਹੈ। ਵਾਹਿਗੁਰੂ ਮਹਿਮਾਮਈ ਬੋਲ ਹੈ ਜੋ ਵਿਸਮਾਦਿਤ ਅਵਸਥਾ ਨੂੰ ਜਣਾਉਂਦਾ ਹੈ। ਸ਼ਾਇਦ ਇਹੋ ਕਾਰਣ ਹੈ, ਅਰਦਾਸ ਵਿਚ ਇਸਦਾ ਬਾਰੰਬਾਰ ਦੁਹਰਾਉ ਹੋਇਆ ਹੈ।

ਅਰਦਾਸ ਦੀ ਚੋਥੀ ਇਕਾਈ ਗੁਰੂ ਘਰ ਨਾਲ ਸੰਬੰਧਿਤ ਉਹਨਾਂ ਅਦੁੱਤੀ ਬਲੀਦਾਨੀਆਂ ਦੇ ਸਿਦਕ ਨਾਲ ਸੰਬੰਧਿਤ ਹੈ ਜਿਹਨਾਂ ਨੇ ਆਪਣੇ ਧਰਮ ਦੀ ਆਨਸ਼ਾਨ ਲਈ ਸੀਸ ਕੁਰਬਾਨ ਕੀਤੇ। ਆਪਣੇ ਬੰਦ ਬੰਦ ਕਟਾਏ (ਭਾਈ ਮਨੀ ਸਿੰਘ), ਖੋਪਰੀਆਂ ਲੁਹਾਈਆਂ (ਭਾਈ ਤਾਰੂ ਸਿੰਘ), ਚਰਖੜੀਆਂ ਤੇ ਚੜ੍ਹੇ (ਭਾਈ ਸੁਬੇਗ ਸਿੰਘ, ਸ਼ਾਹਬਾਜ਼ ਸਿੰਘ), ਆਰਿਆਂ ਨਾਲ ਚਿਰਾਏ ਗਏ (ਭਾਈ ਮਤੀ ਦਾਸ) 'ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀ ਹਾਰਿਆਂ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ।' ਇਥੇ ਨਨਕਾਣਾ ਸਾਹਿਬ, ਮੋਰਚਾ ਜੈਤੋ ਗੰਗਸਰ, ਮੋਰਚਾ ਗੁਰੂ ਕਾ ਬਾਗ ਤੇ ਪੰਜਾ ਸਾਹਿਬ ਦੇ ਸਾਕੇ ਵਿਚ ਸ਼ਹੀਦ ਹੋਏ ਸਿੰਘਾਂ ਦੇ ਸੰਕੇਤ ਹੈ। ਇਹਨਾਂ ਸਿੰਘਾਂ ਦੀ ਲਾਸਾਨੀ ਕਮਾਈ ਨੂੰ ਧਿਆਨ ਵਿਚ ਰਖਦੇ ਹੋਏ ਵਿਸਮਾਦ ਦਾ ਭਾਵ ਜਾਗਦਾ ਹੈ। ਧੰਨ ਹਨ ਇਹ ਸਿੰਘ ਜੋ ਇਸ ਸਾਰੇ ਭਾਣੇ ਨੂੰ ਸਹਿ ਗੁਜ਼ਰੇ। ਇਹੋ ਜਿਹੇ ਕਾਰਨਾਮਿਆਂ ਨੂੰ ਚਿਤਾਰ ਕੇ ਵਾਹਿਗੁਰੂ ਦਾ ਉਚਾਰਨ ਕਰਨ ਦਾ ਆਦੇਸ਼ ਹੈ। ਅਰਦਾਸ ਦੀ ਪੰਜਵੀਂ ਇਕਾਈ ਗੁਰੂ ਘਰ ਨੂੰ ਇਕ ਸਥਾਪਿਤ ਸੰਸਥਾ ਦੇ ਰੂਪ ਵਿਚ ਪ੍ਰਵਾਨ ਕਰਦੀ ਹੋਈ ਉਸਦਾ ਜੈਗਾਨ ਕਰਦੀ ਹੈ। ਗੁਰੂ ਘਰ ਜਿਥੇ ਆਪਣੇ ਨਾਲ ਕੁਰਬਾਨੀਆਂ ਦਾ ਇਤਿਹਾਸ ਲੈ ਕੇ ਉਦੈ ਹੋਇਆ ਉਥੇ ਨਾਲੋ ਨਾਲ ਆਪਣੀਆਂ ਕਦਰਾਂ ਕੀਮਤਾਂ, ਰਹਿਤ-ਮਰਿਯਾਦਾ, ਜੀਵਨ-ਵਿਧੀ ਨੂੰ ਵੀ ਵਿਕਾਸ ਦੇ ਰਾਹੇ ਤੋਰੀ ਰੱਖਿਆ। ਪੰਜਾਂ ਤਖਤਾਂ ਦੀ ਸਥਾਪਨਾ, ਸਿੱਖ ਧਰਮ ਦੇ ਭਾਈਚਾਰਕ ਤੇ ਰਾਜਨੀਤਕ ਪੱਖ ਨੂੰ ਦ੍ਰਿੜ ਕਰਾਉਂਦੀ ਹੈ। ਇਸੇ ਤਰ੍ਹਾਂ ਸਰਬਤ ਗੁਰਦੁਆਰੇ ਵਿਸ਼ੇਸ਼ ਰਹਿਤ-ਮਰਿਯਾਦਾ ਉਪਰ ਛਾਪ ਲਾਉਂਦੇ ਹਨ। ਅਰਦਾਸ ਕਰਤਾ ਆਪਣੇ ਵਿਰਸੇ ਦੀਆਂ ਪ੍ਰਾਪਤੀਆਂ ਨੂੰ ਵਿਸਮਾਦ ਹੋਇਆ ਵੇਖਦਾ ਤੇ ਵਾਹਿਗੁਰੂ ਦਾ ਜੈਕਾਰ ਕਰਦਾ ਹੈ।

ਅਰਦਾਸ ਦੀ ਛੇਵੀਂ ਇਕਾਈ ਪੰਥ ਦੀ ਉਸ ਬਿਖੜੀ ਹਾਲਤ ਦਾ ਸੰਕੇਤ ਕਰਦੀ ਹੈ ਜਦੋਂ ਖਾਲਸਾ ਪੰਥ ਜੰਗਲ ਜੂਹਾਂ ਵਿਚ ਧਰਮ ਬਚਾਉਣ ਦੀ ਖਾਤਰ ਜੂਝ ਰਿਹਾ ਸੀ। ਜਿਥੇ ਕਿਧਰੇ ਸਿੰਘਾਂ ਨੂੰ ਦਾਅ ਲਗਦਾ ਸੀ ਇਕ ਪਾਸੇ, ਵਕਤ ਕਟੀ ਸੁਖਚੈਨ ਨਾਲ ਕਰਦੇ ਸੀ ਦੂਜੇ ਪਾਸੇ, ਰਬ ਦਾ ਨਾਮ-ਸਿਮਰਨ। ਵਖਤਾਂ ਨਾਲ ਜੂਝਦੇ ਸਿੰਘਾਂ ਦੇ ਹੌਂਸਲੇ ਮਾਂਦੇ ਨਾ ਪੈ ਜਾਣ ਉਹ ਗੁਰੂ-ਘਰ ਦੀ ਮਰਿਯਾਦਾ ਦਾ ਉਲੰਘਣ ਨਾ ਕਰ ਲੈਣ ਇਸ ਲਈ ਸਾਰੇ ਸਿੰਘ ਜਿਥੇ ਕਿਤੇ ਵੀ ਹੁੰਦੇ ਇਕ ਦੂਜੇ ਦੀ ਖੈਰ ਅਕਾਲ ਪੁਰਖ ਤੋਂ ਮੰਗਦੇ। "ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ ਸਰਬਤ ਖਾਲਸਾ ਜੀ ਕੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਨਾਮ ਚਿਤ ਆਵੈ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੈ" ਪਰ ਸਭ ਤੋਂ ਵਧ ਜਿਸ ਵਸਤੂ ਨੂੰ ਮੰਗਿਆ ਗਿਆ ਹੈ ਉਹ ਹੈ, ਵਾਹਿਗੁਰੂ ਦੀ ਯਾਦ। ਇਸ ਦੀ ਯਾਚਨਾ, ਅਰਦਾਸ ਵਿਚ ਤਿੰਨ ਵਾਰੀ ਕੀਤੀ ਗਈ ਹੈ। ਵਾਹਿਗੁਰੂ ਦੀ ਯਾਦ ਕਿਸੇ ਇਕੱਲੇ ਲਈ ਨਹੀਂ ਮੰਗੀ ਗਈ ਸਗੋਂ ਸਰਬੱਤ ਖਾਲਸੇ ਨੂੰ ਵਾਹਿਗੁਰੂ ਦੀ ਯਾਦ ਬਣੀ ਰਹੇ। ਇਹੀ ਧਰਮ ਦੇਸ਼ ਦੀ ਵਿਲੱਖਣਤਾ ਹੈ। ਹਰ ਕਾਰਜ ਵਿਚ ਸਾਮੂਹਿਕ ਕਾਮਨਾ, ਸਾਮੂਹਿਕ ਵਿਸ਼ਵਾਸ ਤੇ ਸਾਮੂਹਿਕ



ਭਾਵਨਾ ਕੰਮ ਕਰਦੀ ਹੈ। ਇਹੀ ਕਾਰਨ ਹੈ, ਅੱਜ ਵੀ ਸਾਰੇ, ਸਾਰਿਆਂ ਲਈ ਪ੍ਰਭੂ ਦੇ ਨਾਮ-ਸਿਮਰਨ ਦੀ ਮੰਗ ਨੂੰ ਦੁਹਰਾਉਂਦੇ ਹਨ। ਪ੍ਰਭੂ ਚਿਤ ਆਉਣ ਨਾਲ ਹੀ ਖਾਲਸੇ ਨੂੰ ਸਰਬ-ਸੁਖਾਂ ਦੀ ਪ੍ਰਾਪਤੀ ਦਾ ਅਹਿਸਾਸ ਹੋ ਜਾਂਦਾ ਹੈ। "ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ" ਇਸ ਪੰਕਤੀ ਵਿਚ ਖਾਲਸਾ ਜੀ ਸਾਹਿਬ ਸਤਿਕਾਰ ਵਾਚਕ ਸ਼ਬਦ ਹਨ। ਬਿਖੜੇ ਪੈਂਡੇ ਤੇ ਤੁਰਦਿਆਂ ਉਦੋਂ ਸਿੰਘ ਇਕ ਦੂਜੇ ਦਾ ਸਤਿਕਾਰ ਕਰਨਾ ਨਹੀਂ ਭੁਲੇ। ਦਰਅਸਲ, ਪਿਆਰ ਦੀ ਨਿਸ਼ਾਨੀ ਹੀ ਸਤਿਕਾਰ ਹੈ। ਸਿੰਘ ਉਦੋਂ ਪਿਆਰ-ਮੁਹੱਬਤ ਨਾਲ ਇਕੱਠੇ ਰਹਿ ਕੇ ਮੁਸੀਬਤਾਂ ਨੂੰ ਹੱਸ ਹੱਸ ਕੇ ਝਲ ਰਹੇ ਸੀ। ਇਹਨਾਂ ਸਾਰਿਆਂ ਵਿਚ ਸਾਮੂਹਿਕ ਭਾਵਨਾ ਆਪਣੀ ਚਰਮ ਸੀਮਾ ਨੂੰ ਪ੍ਰਾਪਤ ਸੀ। ਅਰਦਾਸ ਵਿਚ ਜਿਥੇ ਜਿਥੇ ਖਾਲਸਾ ਪੰਥ ਦੇ ਸਿੰਘ ਹੋਵਣ ਉਥੇ ਅਕਾਲ ਪੁਰਖ ਉਹਨਾਂ ਦੀ ਰੱਖਿਆ (ਰਛਿਆ) ਕਰਨ। ਭਲਾ ਜੇ ਰੱਛਿਆ ਕਰਨ ਵਿਚ ਕੋਈ ਰੁਕਾਵਟ ਪੈਂਦੀ ਹੋਵੇ ਤਾਂ ਅਕਾਲਪੁਰਖ ਉਹਨਾਂ ਨੂੰ ਥੋੜੀ ਜਿਹੀ ਰਿਆਇਤ (concession) ਦੇ ਕੇ ਵੀ ਬਚਾਉਣ। ਇਹ ਸਾਮੂਹਿਕ ਮੰਗ ਹਰ ਸਿੰਘ ਦੀ ਦੂਸਰੇ ਸਿੰਘ ਲਈ ਸੀ ਅਥਵਾ ਸਾਰੇ ਹੀ ਇਹ ਕਾਮਨਾ ਕਰਦੇ ਸਨ। "ਦੇਗ ਤੇਗ਼ ਫ਼ਤਿਹ" ਸਿੰਘ ਉਦੋਂ ਬੀਆਬਾਨ ਔਝੜਾਂ ਵਿਚੋਂ ਲੰਘ ਰਹੇ ਸਨ। ਉਹਨਾਂ ਨੂੰ ਅਨਾਜ ਜਾਂ ਖਾਣ-ਪੀਣ ਦੇ ਪਦਾਰਥਾਂ ਦਾ ਖ਼ਦਸ਼ਾ ਸੀ ਸਾਰੇ ਹੀ ਸਿੰਘ ਵਾਹਿਗੁਰੂ ਅੱਗੇ ਇਕ, ਦੂਜੇ ਲਈ ਅਰਦਾਸ ਕਰਦੇ ਸਨ: ਸਿੰਘ ਜਿਥੇ ਵੀ ਹੋਣ ਉਹਨਾਂ ਦੀਅ ਲੰਗਰ ਦੀਆਂ ਦੇਗਾਂ ਭਰੀਆਂ ਰਹਿਣ ਅਥਵਾ ਕੋਈ ਭੁੱਖਾ ਨਾ ਰਹੇ। ਸਮਾਂ ਆਵੇ ਤਾਂ ਕਾਇਰਾਂ ਵਾਂਗ ਨਹੀਂ ਸਗੋਂ ਸੂਰਮਿਆਂ ਵਾਂਗ ਤੇਗਾਂ (ਕਿਰਪਾਨਾਂ) ਚਲਾਕੇ, ਮੁਕਾਬਲਾ ਕਰਕੇ ਫ਼ਤਹਿ ਪਾਉਣ। ਸਿੱਖ ਪੰਥ ਨੇ ਦੋ ਵਸਤਾਂ ਦੀ ਮੰਗ ਸਭ ਤੋਂ ਵਧੇਰੇ ਕੀਤੀ ਹੈ। ਪਹਿਲੀ ਨਾਮ-ਸਿਮਰਨ। ਦੂਜੀ ਫ਼ਤਹਿ। ਫ਼ਤਹਿ ਦੇ ਦੋ ਪੱਖ ਹਨ। ਇਕ ਹੈ ਸਮਾਪਤੀ, ਦੂਜੀ ਹੈ ਜਿੱਤ। ਸਿੰਘਾਂ ਨੇ ਹਰ ਹਾਲ ਵਿਚ ਫ਼ਤਹਿ ਦੀ ਕਾਮਨਾ ਕੀਤੀ ਹੈ। ਫ਼ਤਹਿ ਦਰ ਅਸਲ ਮਾਨਸਿਕ ਅਵਸਥਾ ਨਾਲ ਸੰਬੰਧਿਤ ਹੈ। ਕਮਾਲ ਗੱਲ ਤਾਂ ਇਹ ਹੈ, ਸਿੱਖ ਨੇ ਸੰਕਟ ਨਵਿਰਤੀ ਦੀ ਮੰਗ ਨਹੀਂ ਕੀਤੀ ਸਗੋਂ ਇਸ ਨੂੰ ਭਾਣੇ ਜਾਂ ਰਜ਼ਾ ਵਿਚ ਰਹਿਕੇ ਬਰਦਾਸ਼ਤ ਕਰਨ ਦਾ ਬਲ ਮੰਗਿਆ ਹੈ। ਇਹੋ ਬਲ ਹੀ ਸਿੱਖ ਲਈ ਫ਼ਤਹਿ ਹੈ। ਦੂਸਰੇ ਸ਼ਬਦਾ ਵਿਚ ਦੁਖ-ਸੰਤਾਪ ਉਤੇ ਫ਼ਤਹਿ ਜਾਂ ਉਸ ਤੋਂ ਛੁਟਕਾਰਾ ਲਾਚਾਰ ਹੋ ਕੇ ਨਹੀਂ ਮੰਗਿਆ। ਫ਼ਤਹਿ ਦਾ ਸੰਬੰਧ ਚੜ੍ਹਦੀ ਕਲਾ ਨਾਲ ਹੈ। ਸਿੱਖ ਤੇਗ਼ ਦੀ ਫ਼ਤਹਿ ਖੁਸ਼ੀ ਅਥਵਾ ਉਚੇਰੇ ਮਨੋਬਲ ਨੂੰ ਬਰਕਰਾਰ ਰੱਖ ਕੇ ਮੰਗਦਾ ਹੈ। "ਬਿਰਦ ਕੀ ਪੈਜ" ਬਿਰਦ ਦਾ ਅਰਥ ਹੈ : ਸੁਭਾ, ਪ੍ਰਕ੍ਰਿਤੀ, ਵਤੀਰਾ। ਇਥੇ ਅਕਾਲ ਪੁਰਖ ਅੱਗੇ ਬੇਨਤੀ ਹੈ, ਉਹ ਆਪਣੇ ਬਿਰਦ ਦੀ ਲਾਜ ਰੱਖਦਾ ਹੋਇਆ ਸੰਕਟ ਵਿਚ ਫਸੇ ਹੋਏ ਸਿੰਘਾਂ ਨੂੰ ਭਾਵੇਂ ਉਹ ਭੁੱਖ ਦਾ ਹੋਵੇ ਜਾਂ ਸਰੀਰਕ ਰੱਖਿਆ ਦਾ, ਹਰ ਹਾਲ ਵਿਚ ਅਉਖੀ ਘੜੀ ਤੋਂ ਬਚਾਵੇ। ਅਕਾਲ ਪੁਰਖ ਦਾ ਬਿਰਦ ਹੈ ਹੀ ਆਪਣੇ ਪਿਆਰਿਆਂ ਦੀ ਪੈਜ ਜਾਂ ਇਜ਼ਤ ਬਚਾਉਣੀ। "ਪੰਥ ਦੀ ਜੀਤ" ਸਿੰਘਾਂ ਨੂੰ ਕਦੀ ਹਾਰ ਨਾ ਆਵੇ, ਉਹ ਹਰ ਹਾਲ ਵਿਚ ਜਿੱਤ ਪ੍ਰਾਪਤ ਕਰਨ। "ਸ੍ਰੀ ਸਾਹਿਬ ਜੀ ਸਹਾਇ" ਲੜਾਈਆਂ ਕਰਦੇ ਮੱਲਾਂ ਮਾਰਦੇ, ਅਉਘਟ ਘਾਟੀ ਵਿਚੋਂ ਲੰਘਦਿਆ ਸਿੰਘਾਂ ਨੂੰ ਹਥਿਆਰਾਂ ਦੀ ਕਦੀ ਤੋਟ ਨਾ ਆਵੇ 'ਸ੍ਰੀ ਸਾਹਿਬ' ਜਾਂ ਤਲਵਾਰ ਸਦਾ ਉਹਨਾਂ ਦੀ ਸਹਾਇਤਾ ਕਰੇ। 'ਖਾਲਸੇ ਜੀ ਕੇ ਬੋਲਬਾਲੇ' ਸਦਾ ਜਿੱਤਾਂ ਜਿੱਤਦੇ ਦੂਸਰਿਆਂ ਉਪਰ ਹਾਵੀ ਰਹਿਣ ਜਾਂ ਕਿਸੇ ਗੱਲੋਂ ਵੀ ਪਿੱਛੇ ਨਾ ਰਹਿਣ। ਜ਼ਾਹਿਰ ਹੈ, ਇਹ ਇਕਾਈ ਸੰਕਟ-ਗ੍ਰਸਤ ਖਾਲਸੇ ਦੀ ਸਾਮੂਹਿਕ ਤੌਰ ਤੇ ਸੁਖ-ਕਾਮਨਾ ਸੰਕਟ-ਨਿਵ੍ਰਤੀ, ਤੇ ਚੜ੍ਹਦੀ ਕਲਾ ਦੀ ਮੰਗ ਨਾਲ ਸੰਬੰਧਿਤ

ਹੈ। ਸਾਰੇ ਸਿੰਘ ਇਕ ਦੂਜੇ ਦੇ ਭਲੇ ਹਿਤ ਅਕਾਲ ਪੁਰਖ ਪਾਸੋਂ ਯਾਚਨਾ ਕਰਦੇ ਸਨ ਤੇ ਹੁਣ ਵੀ ਕਰਦੇ ਹਨ।

ਅਰਦਾਸ ਦੀ ਸਤਵੀਂ ਇਕਾਈ ਨਿੱਜ ਅਤੇ ਪਰ ਦੋਹਾਂ ਲਈ ਸਾਮੂਹਿਕ ਰੂਪ ਵਿਚ ਕੁਝ ਗੁਣਾਂ ਨੂੰ ਗ੍ਰਹਿਣ ਕਰਨ ਲਈ ਬੇਨਤੀ ਨਾਲ ਸੰਪੰਨ ਹੈ। ਇਹ ਗੁਣ ਸਾਧਾਰਣ ਕਿਸਮ ਦੇ ਨਹੀਂ ਤੇ ਨਾ ਹੀ ਹਰ ਇਕ ਪ੍ਰਭੂ ਦੀ ਕਿਰਪਾ ਤੋਂ ਬਿਨਾਂ ਇਹਨਾਂ ਵਿਚ ਪੂਰਾ ਉਤਰ ਸਕਦਾ ਹੈ। ਇਹੋ ਕਾਰਣ ਹੈ, ਇਹਨਾਂ ਗੁਣਾਂ ਨੂੰ ਦਾਨ ਵਾਂਗ ਹੀ ਮੰਗਿਆ ਗਿਆ ਹੈ। ਦਾਨ ਵਿਸ਼ੇਸ਼ ਕਰਕੇ ਦਿੱਤਾ ਜਾਂਦਾ ਹੈ। ਪ੍ਰਭੂ ਨੇ ਜੀਵ ਨੂੰ ਅਨੇਕਾਂ ਪਦਾਰਥ  ਸਹਿਜ ਰੂਪ ਵਿਚ ਹੀ ਦਿੱਤੇ ਹੋਏ ਹਨ। ਉਹਨਾਂ ਤੋਂ ਇਲਾਵਾ ਗੁਰੂ ਘਰ ਦੇ ਕੁਝ ਅਜਿਹੇ ਅਸਾਧਾਰਣ ਉੱਤਮ ਗੁਣ ਹਨ, ਉਹਨਾਂ ਨੂੰ ਪ੍ਰਾਪਤ ਕਰਨ ਲਈ ਜਾਂ ਆਪਣੇ ਜੀਵਨ ਦਾ ਅੰਗ ਬਣਾਉਣ ਲਈ ਉਚੇਚੀ ਬੇਨਤੀ ਕੀਤੀ ਗਈ ਹੈ ਮਿਸਾਲ ਵਜੋਂ 'ਸਿੱਖਾਂ ਨੂੰ ਸਿੱਖੀ ਦਾਨ' ਅਥਵਾ ਸਿੱਖਾਂ ਨੂੰ ਗੁਰੂ ਦੀ ਸਿੱਖਿਆ ਜਾਂ ਗੁਰੂ ਆਸ਼ੇ ਦਾ ਅਮਲੀ ਵਿਹਾਰ ਬਖਸ਼ੋ। ਦਰ ਅਸਲ, ਸਿੱਖੀ ਆਪਣੇ ਆਪ ਵਿਚ ਇਕ ਸ਼ੈਲੀ ਹੈ ਤੇ ਇਸ ਉਪਰ ਚਲਣਾ ਅਤੀ ਕਠਿਨ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ :

*ਗੁਰਸਿਖੀ ਬਾਰੀਕ ਹੈ ਸਿਲ ਅਲੂਣੀ ਚਟਣ ਫਿਕੀ।*

ਇਸੇ ਤਰ੍ਹਾਂ ਤਤਕਾਲੀ ਸਮਾਜ ਵਿਚ "ਕੇਸ ਦਾਨ" ਅਥਵਾ ਕੇਸਾਂ ਨੂੰ ਕੁਦਰਤੀ ਰੂਪ ਵਿਚ ਨਹੀਂ ਸੀ ਸੰਭਾਲਿਆ ਜਾ ਰਿਹਾ। ਨਵੀਂ ਪਿਰਤ ਹੋਣ ਕਰਕੇ ਇਸ ਨੂੰ ਪੂਰੀ ਤਰ੍ਹਾਂ ਸੰਭਾਲਣਾ ਮੁਸ਼ਕਿਲ ਸੀ ਤੇ ਕੋਈ ਵੀ ਇਸ ਤੋਂ ਪਿੱਛੇ ਹਟ ਸਕਦਾ ਸੀ ਜਾਂ ਇਸ ਨੂੰ ਦਾਗ ਲਗਾ ਸਕਦਾ ਸੀ। ਸੋ, ਸਾਰੇ ਹੀ ਸਿੰਘ ਇਸ ਸਾਮੂਹਿਕ ਜੀਵਨ-ਜਾਚ ਉਪਰ ਪੂਰਾ ਉਤਰਨ ਲਈ ਰੋਜ਼ ਅਰਦਾਸ ਕਰਦੇ ਹਨ। "ਰਹਿਤ ਦਾਨ" ਸਿੱਖ ਦੇ ਜੀਵਨ ਲਈ ਅੰਮ੍ਰਿਤ ਛਕਣ ਤੋਂ ਬਾਅਦ ਇਕ ਵਿਸ਼ੇਸ਼ ਤਰ੍ਹਾਂ ਦੀ ਰਹਿਤ-ਮਰਯਾਦਾ ਦੀ ਬਾਕਾਇਦਗੀ ਨੂੰ ਲਾਜ਼ਮੀ ਕਰਾਰ ਦਿੱਤਾ ਗਿਆ। ਇਸੇ ਦਾ ਸਾਮੂਹਿਕ ਦਾਨ ਮੰਗਣਾ ਅਰਦਾਸ ਵਿਚ ਸ਼ਾਮਿਲ ਹੈ। "ਬਿਬੇਕ ਦਾਨ" ਗੁਰੂ ਘਰ ਦਾ ਸਿਧਾਂਤਕ ਗਿਆਨ ਹੈ। ਇਸ ਤੋਂ ਪਹਿਲਾਂ ਅਮਲੀ ਵਿਚਾਰ ਨੂੰ 'ਸਿੱਖੀ ਦਾਨ' ਦੇ ਅੰਤਰਗਤ ਮੰਗਿਆ ਗਿਆ ਹੈ। ਹੁਣ ਸਿੱਖੀ ਦੇ ਸਿਧਾਂਤਕ ਅਥਵਾ ਥਿਊਰੀ ਦੀ ਸਹੀ ਪਹਿਚਾਣ ਲਈ ਯਾਚਨਾ ਕੀਤੀ ਗਈ ਹੈ। 'ਵਿਸਾਹਦਾਨ' ਇਸ ਦਾ ਸੰਬੰਧ ਸਮਾਜਿਕ ਵਿਹਾਰ ਨਾਲ ਹੈ। ਕਿਸੇ ਨੇ ਕਿਸੇ ਤੇ ਇਤਬਾਰ ਕਰ ਲਿਆ ਅਥਵਾ ਸਿੱਖ ਬਚਨ ਕਰਕੇ ਪਿੱਛੇ ਨਾ ਹਟੇ। ਦੂਸਰੇ ਸ਼ਬਦਾਂ ਵਿਚ ਆਪਣੇ ਬਚਨ ਉਤੇ ਪੂਰਾ ਉਤਰੇ। ਇਤਿਹਾਸ ਗਵਾਹ ਹੈ, ਆਮ ਜਨਤਾ ਸਿੱਖਾਂ ਨੂੰ ਬਚਨਾਂ ਦੇ ਸੂਰ ਅਥਵਾ ਆਪਣੀ ਗੱਲ ਨੂੰ ਪੂਰਾ ਕਰਨ ਵਾਲੇ ਲੋਕ ਮੰਨਦੀ ਰਹੀ ਹੈ। ਸਿੱਖ ਇਸ ਗੁਣ ਦੀ ਯਾਚਨਾ ਵੀ ਪ੍ਰਭੂ ਪਾਸੋਂ ਕਰਦਾ ਹੈ। ਭਰੋਸਾ ਦਾਨ ਸਿੱਖ ਗੁਰੂ ਜਾਂ ਅਕਾਲ ਪੁਰਖ ਉਪਰ ਪੂਰਨ ਵਿਸ਼ਵਾਸ਼ ਬਣਾਈ ਰਖੇ। ਸੰਕਟ ਦੇ ਸਮੇਂ ਵਿਚ ਉਸਦਾ ਵਿਸ਼ਵਾਸ ਕਦੇ ਡੋਲ ਨਾ ਜਾਏ। ਮਨੁੱਖੀ ਜੀਵਨ ਦੀ ਇਕ ਸੰਭਾਵਨਾ ਇਹ ਵੀ ਹੈ ਕਿ ਬੰਦਾ ਦੁਖ ਦੇ ਸਮੇਂ ਰਬ ਤੋਂ ਨਾਬਰ ਹੋ ਜਾਏ। ਅਜੇਹੀ ਸੰਭਾਵਨਾ ਦੇ ਡਰੋਂ ਹੀ 'ਭਰੋਸਾ-ਦਾਨ' ਦੀ ਮੰਗ ਕੀਤੀ ਗਈ ਹੈ। ਦਾਨ ਦੇ ਪ੍ਰਕਰਣ ਵਿਚ ਸਭ ਤੋਂ ਵੱਡਾ ਦਾਨ ਪ੍ਰਭੂ ਦੇ ਨਾਮ-ਸਿਮਰਨ ਕਰਨ ਦਾ ਵਰਦਾਨ ਹੀ ਹੈ। ਦੁਨੀਆ ਵਿਚ ਬਾਕੀ ਹਰ ਕਿਸਮ ਦੀ ਸਾਮਗਰੀ ਅਖੀਰ ਮੁਕ ਜਾਂ ਖੁਟ ਜਾਂਦੀ ਹੈ। ਕੇਵਲ ਪ੍ਰਭੂ ਦਾ ਨਾਮ ਹੀ ਅਜਿਹਾ ਉੱਤਮ ਪਦਾਰਥ ਹੈ ਜੋ ਕਦੀ ਮੁਕਦੀ ਨਹੀਂ। ਪ੍ਰਭੂ ਦਾ ਨਾਮ-ਸਿਮਰਨ ਪ੍ਰਭੂ ਦੀ ਮਿਹਰ ਤੋਂ ਬਿਨਾ ਨਹੀਂ ਹੋ ਸਕਦਾ। ਇਸ ਲਈ ਜਾਚਕ ਜਿਥੇ ਹੋਰ ਦੁਨੀਆਵੀ ਪਦਾਰਥਾਂ ਦੀ ਮੰਗ ਕਰਦੇ



ਹਨ ਉਥੇ 'ਨਾਮ-ਦਾਨ' ਵੀ ਉਚੇਚ ਨਾਲ ਮੰਗਦੇ ਹਨ। ਸਿੱਖ ਕਿਸੇ ਵੀ ਥਾਂ, ਕਿਸੇ ਵੀ ਹਾਲ ਵਿਚ ਹੋਵੇ ਪ੍ਰਭੂ ਦਾ ਨਾਮ ਉਸਦੇ ਅੰਗ-ਸੰਗ ਰਹੇ। ਇਸੇ ਮੰਗ ਨੂੰ ਦ੍ਰਿੜ੍ਹ ਕਰਦਾ ਹੈ, ਨਾਮ-ਦਾਨ।

ਸਿੱਖੀ ਮਰਿਆਦਾ ਅਨੁਸਾਰ ਸਿੱਖ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰੇ ਉਪਰੰਤ ਨਾਮ ਅਭਿਆਸ। ਗੁਰੂ ਗ੍ਰੰਥ ਸਾਹਿਬ ਵਿਚ ਸਿੱਖੀ ਰਹਿਤ-ਮਰਿਆਦਾ ਨੂੰ ਰੂਪਮਾਨ ਕਰਨ ਵਾਲਾ ਇਕੋ ਇਕ ਸ਼ਬਦ ਹੈ ਜਿਸ ਦਾ ਉਚਾਰਣ ਗੁਰੂ ਰਾਮਦਾਸ ਜੀ ਨੇ ਕੀਤਾ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ॥*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ਪੰ. ੩੦੫*

ਜਾਹਿਰ ਹੈ, ਸਿੱਖ ਇਸ ਜੀਵਨ ਜਾਚ ਨੂੰ ਸੱਚੇ ਦਿਲੋਂ ਅਪਨਾਣਾ ਚਾਹੁੰਦੇ ਸਨ। ਆਲਸ ਵਿਚ ਕਿਧਰੇ ਅੰਮ੍ਰਿਤ ਵੇਲਾ ਖੁੰਝ ਨਾ ਜਾਵੇ ਇਸ ਕਰਕੇ ਸਿੱਖਾਂ ਨੇ ਨਿੱਤ ਦੀ ਅਰਦਾਸ ਵਿਚ ਇਸ਼ਨਾਨ ਦਾਨ ਮੰਗਿਆ ਹੈ। ਇਸ਼ਨਾਨ ਸਿੱਖ ਦੀ ਸਾਮੂਹਿਕ ਜੀਵਨ-ਜਾਚ ਦਾ ਸਰਬ ਪ੍ਰਵਾਣਿਤ ਅੰਗ ਹੈ। ਪਰ ਸਭ ਤੋਂ ਚੰਗਾ ਸੁਖਦ ਇਸ਼ਨਾਨ ਤਾਂ ਸ੍ਰੀ ਅੰਮ੍ਰਿਤਸਰ ਜੀ ਦਾ ਮੰਨਿਆ ਗਿਆ ਹੈ। ਜਾਦੂ ਨਾਥ ਸਰਕਾਰ ਨੇ ਇਕ ਥਾਂ ਲਿਖਿਆ ਹੈ, ਗੁਰੂ ਅਰਜਨ ਦੇਵ ਜੀ ਨੇ ਸਰੋਵਰਾਂ ਤੇ ਧਰਮ-ਗੁਰਦੁਆਰਿਆਂ ਦੀ ਰਚਨਾ ਕਰਕੇ ਸਿੱਖਾਂ ਦੇ ਮਨ ਵਿਚੋਂ ਤੀਰਥ ਯਾਤਰਾ ਦੀ ਭਟਕਣਾਂ ਜਾਂ ਖਿਆਲ ਸਦਾ ਲਈ ਸਮਾਪਤ ਕਰ ਦਿੱਤਾ। ਸਿੱਖ, ਗੁਰੂ ਸਾਹਿਬਾਨ ਦੁਆਰਾ ਬਣਾਏ ਗਏ ਧਰਮ-ਅਸਥਾਨਾਂ ਨੂੰ ਆਪਣੇ ਤੀਰਥ ਮੰਨਣ ਲੱਗੇ ਤੇ, ਇਥੋਂ ਦੇ ਦਰਸ਼ਨ ਇਸ਼ਨਾਨ ਨਾਲ ਸੁੱਖ ਸ਼ਾਂਤੀ ਦਾ ਅਨੁਭਵ ਵੀ। ਇਥੇ ਇਹ ਸੰਕੇਤ ਕਰਨਾ ਉਚਿਤ ਹੈ, ਗੁਰੂ ਅਨੁਆਈਆਂ ਦੀ ਅਗਾਧ ਸ਼ਰਧਾ ਨੇ ਕਈ ਵਾਰ ਹਕੂਮਤ ਦੇ ਮਨ ਵਿਚ ਭੈਅ ਦਾ ਭਾਵ ਜਗਾਇਆ ਤੇ ਉਹਨਾਂ ਨੇ ਸਿੱਖਾਂ ਦੀ ਕੇਂਦਰੀ ਸ਼ਕਤੀ ਨੂੰ ਤੋੜਨ ਲਈ ਕਈ ਵਾਰ ਅੰਮ੍ਰਿਤ ਸਰੋਵਰ ਦੇ ਦਰਸ਼ਨਾਂ ਉਤੇ ਪਾਬੰਦੀ ਲਾ ਦਿੱਤੀ ਤੇ ਇਸ ਨੂੰ ਪੂਰਨ ਦੇ ਜਤਨ ਵੀ ਕੀਤੇ। ਅਜਿਹੇ ਸਮਿਆਂ ਵਿਚ ਗੁਰੂ ਅਸਥਾਨ ਦੇ ਦਰਸ਼ਨ ਅਤੇ ਸਰੋਵਰ ਦੇ ਇਸ਼ਨਾਨ ਦੀ ਕਾਮਨਾ ਸਿੱਖ-ਸੰਗਤਾਂ ਦੇ ਮਨ ਵਿਚ ਸ਼ਿਦਤ ਨਾਲ ਉਭਰੀ। ਇਸੇ ਤੱਥ ਦੀ ਪੁਸ਼ਟੀ ਕਰਦੀ ਹੈ "ਸ੍ਰੀ ਅੰਮ੍ਰਿਤਸਰ ਜੀ ਦਾ ਦਰਸ਼ਨ ਇਸ਼ਨਾਨ ਦਾ ਦਾਨ।"

"ਚੌਂਕੀਆਂ" ਬਹੁਮੁਖੀ ਅਰਥ ਰਖਦੀਆਂ ਹਨ। ਚੌਕੀ ਭਰਨੀ, ਚੌਕੀ ਖੋਲ੍ਹਣੀ (ਗੋਲਕ) ਚੌਕੀ ਜਾਣੀ ਜਿਵੇਂ ਕਿ ਅੱਜਕਲ ਵੀ ਹਰਿਮੰਦਰ ਸਾਹਿਬ ਤੋਂ ਤਰਨਤਾਰਨ ਇਕ ਚੌਕੀ ਮੱਸਿਆ ਨੂੰ ਜਾਂਦੀ ਹੈ। ਇਹ ਚੌਕੀ ਮਾਤਾ ਗੰਗਾ ਜੀ ਨੇ ਆਰੰਭ ਕੀਤੀ ਜਿਸ ਵਿਚ ਨਿਰੀਆਂ ਬੀਬੀਆਂ ਨਹੀਂ ਸਗੋਂ ਰਲੀ ਮਿਲੀ ਸੰਗਤ ਜਾਂਦੀ ਸੀ ਤੇ ਇਹ ਸੰਗਤ ਜੋਟੀਆਂ ਵਿਚ ਸ਼ਬਦ-ਕੀਰਤਨ ਕਰਦੀ ਸੀ। ਹਰਿਮੰਦਰ ਸਾਹਿਬ ਦੀ ਚੌਕੀ ਪ੍ਰਕਰਮਾ ਦੇ ਸੰਕਲਪ ਨਾਲ ਸੰਬੰਧਿਤ ਹੈ। ਪਰੰਪਰਾ ਅਨੁਸਾਰ ਇਸ਼ਟ ਦੇਵ ਦੇ ਮੰਦਿਰ ਦੀ ਪ੍ਰਕਰਮਾ ਕਰਨ ਦਾ ਮਹਾਤਮ ਬਹੁਤ ਵੱਡਾ ਮੰਨਿਆ ਗਿਆ ਹੈ। ਇਸ ਦੇ ਪ੍ਰਮਾਣ ਵਜੋਂ ਬਿੰਦ੍ਰਾਬਨ ਦੀ ਸਤਕੋਸ਼ ਦੀ ਪ੍ਰਕਰਮਾ ਅਤੇ ਸ੍ਰੀ ਨਗਰ ਸ਼ਹਿਰ ਵਿਚਲੇ ਹਰੀਪ੍ਰਬਤ ਦੀ ਪ੍ਰਕਰਮਾ ਨੂੰ ਪੇਸ਼ ਕੀਤਾ ਜਾ ਸਕਦਾ ਹੈ। ਧਾਰਮਿਕ ਵਿਸ਼ਵਾਸ ਅਨੁਸਾਰ ਧਰਮ-ਮੰਦਿਰ ਦੀ ਪ੍ਰਕਰਮਾ ਕਰਨ ਨਾਲ ਮਨਵਾਂਛਿਤ ਫਲ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਇਤਿਹਾਸ ਦੇ ਅਨੁਸਾਰ ਜਦੋਂ ਗੁਰੂ ਹਰਿਗੋਬਿੰਦ ਜੀ ਨੂੰ ਮੁਗਲ ਹਕੂਮਤ ਨੇ ਕੈਦ ਕਰ ਲਿਆ ਤਾਂ ਬਾਬਾ ਬੁੱਢਾ ਜੀ ਬੈਰਾਗ ਨਾਲ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਕਰਦੇ ਕਰਦੇ ਸ਼ਬਦ ਪੜ੍ਹਿਆ ਕਰਦੇ ਸਨ। ਦਰਬਾਰ ਸਾਹਿਬ ਵਿਚ ਅੱਜ ਵੀ ਇਹ ਚੌਕੀਆਂ ਬਕਾਇਦਗੀ ਨਾਲ ਸ਼ਰਧਾਲੂ ਸਿੱਖ ਭਰਦੇ ਹਨ।

ਇਹਨਾਂ ਦੀ ਸ਼ਬਦ ਪੜ੍ਹਨ ਦੀ ਧਾਰਨਾ ਅਜੇ ਵੀ ਪਰੰਪਰਿਕ ਰੰਗਤ ਨੂੰ ਰੂਪਮਾਨ ਕਰਦੀ ਹੈ।

"ਝੰਡੇ ਬੁੰਗੇ ਜੁਗੋ ਜੁਗ ਅਟਲ ਧਰਮ ਕਾ ਜੈਕਾਰ" ਗੁਰੂ ਘਰ ਪਹਿਲੀ ਵਾਰ ਝੰਡੇ ਗੁਰੂ ਹਰਿਗੋਬਿੰਦ ਜੀ ਨੇ ਝੂਲਾਏ। ਜਦੋਂ ਅਕਾਲ ਤਖਤ ਦੀ ਸਥਾਪਨਾ ਹੋਈ ਤਾਂ ਬਾਬਾ ਬੁਢਾ ਜੀ ਨੇ ਛੇਵੀਂ ਪਾਤਸ਼ਾਹੀ ਨੂੰ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਸਜਾਈਆਂ। ਇਸੇ ਤਰ੍ਹਾਂ ਛੇਵੀਂ ਪਾਤਸ਼ਾਹੀ ਨੇ ਅਕਾਲ ਤਖਤ ਉਤੇ ਦੋ ਝੰਡੇ ਮੀਰੀ-ਪੀਰੀ ਦੇ ਪ੍ਰਤੀਕ ਵਜੋਂ ਝੁਲਾਏ। ਅੱਜ ਵੀ ਅਕਾਲ ਤਖਤ ਉਪਰ ਦੋ ਝੰਡੇ ਝੂਲਦੇ ਦਿਖਾਈ ਦੇਂਦੇ ਹਨ ਜੋ ਪਰੰਪਰਿਕ ਮਰਿਯਾਦਾ ਦਾ ਸੰਕੇਤ ਦੇਂਦੇ ਹਨ। ਨਿਸ਼ਾਨ ਸਾਹਿਬ ਇਕ ਪਾਸੇ, 'ਨਾਨਕ ਰਾਜ' ਦਾ ਪ੍ਰਤੀਕ ਹੈ। ਦੂਜੇ ਪਾਸੇ, ਗੁਰੂ ਘਰ ਦਾ ਸੰਕੇਤਕ। ਅੱਜ ਗੁਰਦੁਆਰੇ ਦੀ ਸਭ ਤੋਂ ਵੱਡੀ ਨਿਸ਼ਾਨੀ ਕੇਸਰੀ ਨਿਸ਼ਾਨ ਸਾਹਿਬ ਕਰਕੇ ਪਛਾਣੀ ਜਾਂਦੀ ਹੈ।

'ਬੁੰਗੇ' ਦਰਬਾਰ ਸਾਹਿਬ ਦੀਆਂ ਚਾਰੇ ਬਾਰੀਆਂ ਉਤੇ ਸਮੇਂ ਸਮੇਂ ਸਿੱਖ ਜਥੇਬੰਦੀਆਂ ਨੇ ਬਣਾਏ ਜੋ ਨਾਮ ਵਿਸ਼ੇਸ਼ ਕਰਕੇ ਵੀ ਜਾਣੇ ਜਾਂਦੇ ਰਹੇ ਹਨ। ਪੁਰਾਣੇ ਵਕਤਾਂ ਵਿਚ ਜਦੋਂ ਸ਼ਰਧਾਲੂ ਸਿੰਘ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਉਂਦੇ ਸਨ ਤਾਂ ਉਹ ਬੁੰਗਿਆਂ ਵਿਚ ਆ ਕੇ ਠਹਿਰਦੇ ਸਨ। ਬੁੰਗੇ ਇਕ ਤਰ੍ਹਾਂ ਉਸ ਸਮੇਂ ਦੀਆਂ ਸਰਾਵਾਂ ਹਨ। ਲੋਕ ਧਰਮ-ਕਾਰਜ ਕਰਨ ਨ:ਈ, ਸੇਵਾ ਕਰਨ ਲਈ ਧਾਰਮਿਕ ਮੇਲਿਆਂ ਗੁਰਪੁਰਬਾਂ ਉਤੇ ਜਦੋਂ ਵੀ ਦਰਸ਼ਨ ਕਰਨ ਲਈ ਆਉਂਦੇ ਤਾਂ ਬੁੰਗਿਆਂ ਵਿਚ ਡੇਰੇ ਲਾਉਂਦੇ। ਧਰਮ ਕਾਰਜਾਂ ਦੀ ਪੂਰਤੀ ਲਈ ਕਿਸੇ ਟਿਕਾਣੇ ਦੀ ਲੋੜ ਪੈਂਦੀ ਹੀ ਸੀ। ਇਹੋ ਕਾਰਨ ਹੈ ਕਿ ਅਰਦਾਸ ਵਿਚ ਬੁੰਗਿਆਂ ਦੇ ਸਦਾ ਬਣੇ ਰਹਿਣ ਦੀ ਕਾਮਨਾ ਕੀਤੀ ਗਈ ਹੈ। 'ਝੰਡੇ ਅਤੇ ਬੁੰਗੇ' ਧਰਮ ਸਥਾਨ ਤੇ ਧਰਮ-ਕਾਰਜਾਂ ਦੇ ਪ੍ਰਤੀਕ ਹਨ ਇਸੇ ਕਰਕੇ ਇਹਨਾਂ ਦੀ ਅਮਰਤਾ ਉਤੇ ਧਰਮ ਦਾ ਜੈਕਾਰ ਕੀਤਾ ਗਿਆ ਹੈ। ਸੰਖੇਪ ਵਿਚ, ਸਤਵੀਂ ਇਕਾਈ ਜਿਥੇ ਸਿੱਖੀ ਜੀਵਨ ਦੇ ਧਾਰਨੀ ਸਿੱਖਾਂ ਦੇ ਆਚਾਰ-ਵਿਹਾਰ ਦੀ ਥਹੁ ਦੇਂਦੀ ਹੈ ਉਥੇ ਉਹਨਾਂ ਦੇ ਮਰਿਆਦਤ ਜੀਵਨ ਦੇ ਵੇਰਵੇ ਰੂਪਮਾਨ ਕਰਦੀ ਹੈ। ਇਸੇ ਤਰ੍ਹਾਂ ਧਰਮ-ਸਥਾਨ ਅਤੇ ਧਰਮ-ਕਾਰਜ ਸਿੱਖੀ ਜੀਵਨ ਦੀ ਕੰਗਰੋੜ ਹਨ।

ਅਰਦਾਸ ਦੀ ਅੱਠਵੀਂ ਇਕਾਈ ਸਿੱਖ ਦੀ ਉਸ ਅਵਸਥਾ ਵਲ ਸੰਕੇਤ ਕਰਦੀ ਹੈ ਜਿਸ ਨੂੰ ਸਿੱਖ ਗੁਰੂ ਦੇ ਦਸੇ ਰਾਹ ਉਪਰ ਚਲਕੇ ਪ੍ਰਾਪਤ ਕਰਦਾ ਹੈ। ਜਿਸ ਨੂੰ ਇਹ ਉਚੇਰੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਉਹ ਇਸ ਅਵਸਥਾ ਦੀ ਰੱਖਿਆ ਕਰਨਾ ਮੰਗਦਾ ਹੈ। ਇਸ ਲਈ ਉਹ ਰੋਜ਼ ਗੁਰੂ ਤੋਂ ਮੰਗਦਾ ਹੈ : "ਸਿੱਖਾਂ ਦਾ ਮਨ ਨੀਵਾਂ ਮਤ ਉੱਚੀ ਮਤ ਪਤ ਦਾ ਰਾਖਾ ਆਪ ਵਾਹਿਗੁਰੂ" ਕਮਾਲ ਗੱਲ ਤਾਂ ਇਹ ਹੈ ਸਿੱਖ ਨਿੰਮਰਤਾ ਦੇ ਨਾਲ ਨਾਲ ਉਚੇਰੀ ਬੁੱਧੀ ਮੰਗਦਾ ਹੈ। ਬੁੱਧੀ ਕਦੇ ਵੀ ਭਰਿਸ਼ਟ ਹੋ ਸਕਦੀ ਹੈ। ਇਸੇ ਲਈ ਮਤ ਅਤੇ ਪਤ ਦੋਹਾਂ ਦੀ ਰੱਖਿਆ ਵੀ ਰੋਜ਼ ਵਾਹਿਗੁਰੂ ਤੋਂ ਮੰਗਦਾ ਹੈ। ਸਿੱਖ ਨੂੰ ਆਪਣੇ ਵਿਰਸੇ ਉਤੇ ਬੜਾ ਗੌਰਵ ਹੈ ਇਸੇ ਲਈ ਜੋ ਗੁਰਧਾਮ ਉਸ ਤੋਂ ਕਿਸੇ ਕਾਰਨ ਵਿਛੋੜੇ ਗਏ ਹਨ ਉਹਨਾਂ ਦੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਵੀ ਨਿੱਤ ਮੰਗਦਾ ਹੈ। ਕੁਲ ਮਿਲਾਕੇ ਇਹ ਇਕਾਈ ਨਿੰਮ੍ਰਤਾ, ਉੱਚੀ ਬੁੱਧੀ, ਗੁਰਧਾਮਾਂ ਦੀ ਸੇਵਾ ਆਦਿ ਦੀ ਯਾਚਨਾ ਨੂੰ ਸਮਰਪਿਤ ਹੈ।

ਨੌਵੀਂ ਇਕਾਈ ਵਿਚ ਅਕਾਲ ਪੁਰਖ ਦੀ ਵਿਸ਼ੇਸ਼ਣਾਤਮਕ ਮਹਿਮਾ ਕੀਤੀ ਗਈ ਹੈ। ਮਹਿਮਾ ਕਰਨ ਲਈ ਗੁਣ ਅਤੇ ਵਿਸ਼ੇਸ਼ਣ ਸਦਾ ਲੋੜੀਂਦੇ ਹਨ। ਇਹ ਉਹ ਇਕਾਈ ਹੈ, ਜਿਥੇ ਜਗਿਆਸੂ ਪਰੰਪਰਕ ਮੰਗਲ ਕਰਨ ਤੋਂ ਬਾਅਦ, ਜੋਤ-ਸੰਕਲਪ ਨੂੰ ਦ੍ਰਿੜ ਕਰਕੇ ਸ਼ਬਦ-ਗੁਰੂ ਅਵਤਾਰ ਦੀ ਮਹਿਮਾ ਕਰਕੇ, ਗੁਰੂ ਘਰ ਨਾਲ ਸੰਬੰਧਿਤ ਹਸਤੀਆਂ ਦੀਆਂ



ਕੁਰਬਾਨੀਆਂ ਨੂੰ ਦੁਹਰਾ ਕੇ ਸਿੱਖਾਂ ਦੀਆਂ ਲਾਸਾਨੀ ਕੁਰਬਾਨੀਆਂ ਦਾ ਜਿਕਰ ਕਰਕੇ, ਖਾਲਸੇ ਦੇ ਬਿਖੜੇ ਪੈਂਡੇ ਵਿਚ ਆਉਣ ਵਾਲੀਆਂ ਦੁਸ਼ਵਾਰਿਆਂ ਤੋਂ ਰੱਖਿਆ ਦੀ ਬੇਨਤੀ ਕਰਕੇ, ਰੂਹਾਨੀ ਉਚੇਰੀ ਅਵਸਥਾ ਲਈ ਅਨੇਕ ਪ੍ਰਕਾਰੀ ਦਾਨ ਮੰਗਕੇ, ਮਤ ਪਤ ਦੀ ਰੱਖਿਆ-ਯਾਚਨਾ ਕਰਕੇ ਆਪਣੀ ਨਿੱਜੀ ਅਰਦਾਸ ਲੋੜ ਅਨੁਸਾਰ ਕਰਦਾ ਹੈ। ਇਹ ਆਸ ਉਮੀਦ ਨਾਲ ਕਿ ਅਕਾਲ ਪੁਰਖ ਸਾਖਿਆਤ ਉਸਦੀ ਅਰਦਾਸ ਬੇਨਤੀ ਕੇਵਲ ਸੁਣ ਹੀ ਨਹੀਂ ਰਹੇ ਸਗੋਂ ਬੇਨਤੀ ਪ੍ਰਵਾਨ ਕਰਕੇ, ਉਸਨੂੰ ਪੂਰਾ ਵੀ ਕਰਨਗੇ। ਇਕਾਈ ਤੋਂ ਇਕ ਅੰਤਰਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਸਿੱਖ ਨੂੰ ਆਪਣੇ ਗੁਰੂ ਤੋਂ ਕੁਝ ਪਹਿਲੇ ਅਕਾਲ ਪੁਰਖ ਦੀ ਮਹਿਮਾ ਕਰਨੀ ਚਾਹੀਦੀ ਹੈ। ਜਸਗਾਨ ਉਪਰੰਤ ਮਨੋ ਇੱਛਾ ਪ੍ਰਗਟ ਕਰਕੇ ਹੀ ਮਨਵਾਂਛਿਤ ਫਲ ਦੀ ਪ੍ਰਾਪਤੀ ਹੋ ਸਕਦੀ ਹੈ।

ਅਰਦਾਸ ਦੀ ਅੰਤ੍ਰਿਮ ਇਕਾਈ ਕ੍ਰਿਤੱਗਤਾ ਦੇ ਭਾਵਾਂ ਨਾਲ ਪਰਿਪੂਰਣ ਹੈ। ਇਸ ਦਾ ਆਰੰਭ "ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ" ਨਾਲ ਹੁੰਦਾ ਹੈ ਜਿਸਦਾ ਅਰਥ ਹੈ ਅਰਦਾਸ ਉਚਾਰਣ ਕਰਦੇ ਸਮੇਂ ਜੇ ਕਿਸੇ ਅੱਖਰ ਜਾਂ ਮਾਤਰਾ ਦਾ ਉਚਾਰਣ ਅਸ਼ੁੱਧ ਹੋ ਗਿਆ ਹੋਵੇ ਤਾਂ ਭੁਲ ਦੀ ਮੁਆਫ਼ੀ ਦੇਣੀ। "ਸਰਬੱਤ ਦੇ ਕਾਰਜ ਰਾਸ ਕਰਨੇ" ਆਮ ਇਨਸਾਨ ਆਪਣੇ ਹੀ ਲਾਭ ਜਾਂ ਹਿਤ ਦੀ ਸੋਚਦਾ ਹੈ। ਪਰ ਗੁਰੂ ਅਨੁਆਈ ਆਪਣੇ ਆਪ ਨੂੰ ਸਮੂਹ ਦਾ ਹੀ ਇਕ ਅੰਗ ਮੰਨਦੇ ਹਨ। ਉਹ ਸਮੂਹ ਵਿਚ ਰਹਿ ਕੇ ਸਮੂਹ ਦਾ ਭਾਗ ਹਨ। ਉਹਨਾਂ ਦੇ ਭਲੇ ਵਿਚ ਹੀ ਸਾਰਿਆਂ ਦਾ ਭਲਾ ਹੈ ਅਥਵਾ ਸਾਰਿਆਂ ਦੇ ਭਲੇ ਵਿਚ ਹੀ ਉਹਨਾਂ ਦਾ ਭਲਾ ਹੈ। ਇਹ ਸੋਚ ਸਰਬ ਭਲਿਆਈ ਨਾਲ ਸੰਬੰਧਿਤ ਹੈ। ਸਾਰੇ ਜਗਤ ਲਈ ਸ਼ੁਭ ਇੱਛਾ ਦੀ ਕਾਮਨਾ ਪ੍ਰਗਟ ਕਰਦੀ ਹੈ। "ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ" ਗੁਰੂ ਦੇ ਸਿੱਖ ਭਲਾ ਮੰਗਣ ਲਈ ਕੋਈ ਭੇਦ ਭਾਵ ਨਹੀਂ ਕਰਦੇ ਅਥਵਾ ਸਭ ਦਾ ਭਲਾ ਮੰਗਦੇ ਹਨ ਪਰ ਜਦੋਂ ਸੰਗੀ ਸਾਥੀ ਦੀ ਚੋਣ ਕਰਨ ਦਾ ਵੇਲਾ ਆਉਂਦਾ ਹੈ ਤਾਂ ਉਹ ਹਰ ਇਕ ਦੀ ਸੰਗਤ ਵਿਚ ਰਹਿਣਾ ਪਸੰਦ ਨਹੀਂ ਕਰਦੇ ਸਗੋਂ ਬੰਦਗੀ ਵਿਚ ਜੁੜੇ ਹੋਇਆਂ ਦੀ ਸੰਗਤ ਮੰਗਦੇ ਹਨ। ਅਰਦਾਸ ਵਿਚ ਗੁਰੂ ਘਰ ਤੋਂ ਵਰੋਸਾਏ ਹੋਏ ਸਿਦਕੀ ਜੀਊੜਿਆਂ ਦਾ ਸੰਗ-ਸਾਥ ਮੰਗਿਆ ਗਿਆ ਹੈ ਜਿਹਨਾਂ ਦੀ ਸੰਗਤ ਵਿਚ ਪ੍ਰਭੂ ਦਾ ਨਾਮ ਚੇਤੇ ਆਉਂਦਾ ਰਹੇ। "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ" ਇਹ ਅਰਦਾਸ ਦੀ ਅੰਤਿਮ ਪੰਕਤੀ ਹੈ। ਇਹ ਇਕ ਤਰ੍ਹਾਂ ਗੁਰੂ ਨਾਨਕ ਮਿਸ਼ਨ ਦਾ ਸਰਲੀਕਰਣ ਕਰਦੀ ਹੈ। ਇਸ ਵਿਚ ਆਤਮਕ, ਮਾਨਸਿਕ, ਇਤਿਹਾਸਕ ਅਤੇ ਭਾਈਚਾਰਕ ਭਾਵਨਾ ਦਾ ਗੁੰਦਵਾਂ ਰੂਪ ਪੇਸ਼ ਕੀਤਾ ਗਿਆ ਹੈ। ਜੀਵਨ ਦੇ ਚਾਰ ਪੱਖਾ ਨੂੰ ਇਸ ਵਿਚ ਗੁੰਨ੍ਹ ਕੇ ਇਕ ਸੰਜੁਗਤ ਪਰ ਸਰਲ ਰੂਪ ਦਿੱਤਾ ਗਿਆ ਹੈ :

ਇਸ ਪੰਕਤੀ ਦੇ ਚਾਰ ਟੁਕੜੇ ਬਣ ਸਕਦੇ ਹਨ :

| | | |
|---|---|---|
| ਨਾਨਕ ਨਾਮ | : | ਗੁਰੂ ਨਾਨਕ ਦੇਵ ਦੇ ਮਤ ਅਨੁਸਾਰ ਨਾਮ ਜਪਣ ਵਾਲੇ ਸਿੱਖ ਦੀ ........ |
| ਚੜ੍ਹਦੀ ਕਲਾ | : | ਮਾਨਸਿਕ ਅਵਸਥਾ ਚੜ੍ਹਦੀ ਕਲਾ ਅਥਵਾ ਉਚੇਰੀ ਸ਼ਕਤੀ ਵਾਲੀ ਬਣ ਜਾਂਦੀ ਹੈ ਜਿਸ ਨਾਲ ਦੁਖ ਦਾ ਵਾਸਤਵਿਕ ਅਹਿਸਾਸ ਨਹੀਂ ਹੁੰਦਾ। ਗੁਰੂ ਘਰ ਵਿਚ ਅਨੇਕਾਂ ਜੀਊੜਿਆਂ ਨੇ ਅਕਹਿ ਅਤੇ ਅਸਹਿ ਦੁਖ ਝਲਦਿਆਂ ਹੋਇਆ ਕੁਰਬਾਨੀਆ ਦਿੱਤੀਆਂ। ਕਿਸੇ ਨੇ ਵੀ ਘਬਰਾ ਕੇ ਰੱਬ ਤੋਂ ਰਹਿਮ ਨਹੀਂ ਮੰਗਿਆ ਸਗੋਂ |

ਆਤਮਕ ਬੁਲੰਦੀ ਨਾਲ।

ਤੇਰੇ ਭਾਣੇ : ਪ੍ਰਭੂ ਦੇ ਭਾਣੇ ਨੂੰ ਪ੍ਰਵਾਨ ਕੀਤਾ। ਕਿਸੇ ਨੇ ਅਕਾਲ ਪੁਰਖ ਨੂੰ ਉਲਾਂਭਾ ਨਹੀਂ ਦਿੱਤਾ ਨਾ ਹੀ ਉਸ ਨੂੰ ਦੋਸ਼ੀ ਠਹਿਰਾਇਆ। ਸਗੋਂ ਸਾਰਿਆਂ ਸ਼ਹੀਦਾਂ ਨੇ ਪ੍ਰਭੂ ਤੋਂ ਉਸਦੀ ਰਜ਼ਾ ਨੂੰ ਖਿੜੇ ਮੱਥੇ ਝੱਲਣ ਦੀ ਤਾਕਤ ਮੰਗੀ। ਧਿਆਨ ਰਹੇ ਇਹਨਾਂ ਬਲੀਦਾਨੀਆਂ ਨੇ ਸੰਕਟ-ਮੁਕਤ ਹੋਣ ਦੀ ਕਾਮਨਾ ਨਹੀਂ ਕੀਤੀ ਸਗੋਂ ਉਚੇਰੀ ਮਾਨਸਿਕ ਅਵਸਥਾ ਦੀ ਯਾਚਨਾ ਕੀਤੀ। ਜਿਸ ਨਾਲ ਉਸ ਸੰਕਟ ਨੂੰ ਖੁਸ਼ੀ ਖੁਸ਼ੀ ਸਹਾਰਿਆ ਜਾ ਸਕੇ।

ਸਰਬੱਤ ਦਾ ਭਲਾ : ਉਪਰ ਅੰਕਿਤ ਸਿਦਕੀ ਜੀਊੜਿਆਂ ਨੇ ਨਾਨਕ ਨਾਮ ਜਪਦੇ ਹੋਏ, ਉਮਾਹ ਨਾਲ ਪ੍ਰਭੂ ਦੀ ਰਜ਼ਾ ਨੂੰ ਕਬੂਲ ਕਰਦੇ ਹੋਏ ਕੁਲ ਲੋਕਾਈ ਦਾ ਭਲਾ ਮੰਗਦੇ ਹੋਏ ਸਰੀਰਾਂ ਦਾ ਤਿਆਗ ਕੀਤਾ।

ਜ਼ਾਹਿਰ ਹੈ, ਉੱਚੀ ਸੁਰਤ ਵਾਲੇ ਸਦਾ ਉਤਸ਼ਾਹ ਵਿਚ ਰਹਿੰਦੇ ਹਨ। ਉਨ੍ਹਾਂ ਦਾ ਮਨੋਬਲ ਨਾਮ ਜਪਣ ਕਰਕੇ ਬੁਲੰਦ ਹੋ ਜਾਂਦਾ ਹੈ। ਉੱਚੀ ਆਤਮਾ ਵਾਲੇ ਹੀ ਰਾਗ-ਦਵੈਖ, ਆਪਾ-ਪਰ ਤੋਂ ਮੁਕਤ ਹੋ ਕੇ ਸਭ ਦਾ ਭਲਾ ਮੰਗਦੇ ਹਨ। ਇਸ ਉਚੇਰੇ ਆਸ਼ੇ ਨੂੰ ਹਰ ਰੋਜ਼ ਹਰ ਤਰ੍ਹਾਂ ਦੀ ਅਰਦਾਸ ਵਿਚ ਸਾਧ ਸੰਗਤ ਦ੍ਰਿੜ੍ਹ ਕਰਾਉਂਦੀ ਹੈ। ਅਜਿਹੀ ਸਾਮੂਹਿਕ-ਰੂਹਾਨੀ ਕਿਰਿਆ ਕਰਕੇ ਸਿੱਖ ਧਰਮ ਹੋਰ ਧਰਮਾਂ ਦੀ ਤੁਲਨਾ ਵਿਚ ਆਪਣੀ ਹੀ ਛਾਪ ਲਾਉਂਦਾ ਹੈ। ਇਹ ਧਰਮ ਨਿੱਜ ਅਤੇ ਪਰ ਤੋਂ ਮੁਕਤ ਕੁਲ ਲੋਕੀ ਦੀ ਕਲਿਆਣ ਦਾ ਹਾਮੀ ਹੈ।

ਸੰਖੇਪ ਵਿਚ, ਇਹ ਕਿਹਾ ਜਾ ਸਕਦਾ ਹੈ, ਆਪਣੀ ਰਚਨਾ-ਬਣਤਰ ਵਿਚ 'ਅਰਦਾਸ' ਦੋ-ਧਿਰੀ ਹੈ। ਇਕ ਪਾਸੇ, ਇਸ਼ਟ ਹੈ ਦੂਜੇ ਪਾਸੇ ਜਾਚਕ। ਇਸ਼ਟ ਅਲੌਕਿਕ ਹੋਂਦ ਹੈ ਤੇ ਜਾਚਕ ਮਾਇਆਵੀ ਜੀਵ। ਇਹ ਹੋਂਦ ਅੰਤਰਜਾਮੀ ਹੈ ਤੋਂ ਜਾਚਕ ਲਈ ਲੁਕਾਵਾ ਬਿਰਤੀ ਸੰਭਵ ਨਹੀਂ। ਇਸੇ ਕਰਕੇ ਅੰਤ੍ਰਿਮ ਸੱਚ ਅਤੇ ਵਕਤੀ ਸੱਚ ਦਾ ਪ੍ਰਗਟਾਵਾ ਜਾਚਕ ਰਾਹੀਂ ਹੁੰਦਾ ਹੈ ਤੇ ਉਹ ਮਨੋਂਕਾਮਨਾ ਅਕਾਲ ਪੁਰਖ ਅੱਗੇ ਰੱਖਦਾ ਹੈ। ਇਹ ਇਕ ਤਰ੍ਹਾਂ ਮੁਰਾਦ ਮੰਗਣ ਦੀ ਕਿਰਿਆ ਨਾਲ ਸੰਬੰਧਿਤ ਹੈ। ਮੁਰਾਦ ਕੇਵਲ ਮੰਗੀ ਹੀ ਨਹੀਂ ਜਾਂਦੀ ਸਗੋਂ ਜਾਚਕ ਮਨ ਦੀ ਵਿਥਿਆ ਅੰਤਰਜਾਮੀ ਪ੍ਰਭੂ ਅੱਗੇ ਇਸ ਵਿਸ਼ਵਾਸ ਨਾਲ ਰਖਦਾ ਹੈ ਕਿ ਪ੍ਰਭੂ ਉਸ ਦੀ ਲੋਚਾ ਪੂਰੀ ਕਰੇਗਾ। ਅਰਦਾਸ ਇਕ ਤਰ੍ਹਾਂ ਆਤਮ ਤਸੱਲੀ ਦੀ ਕਿਰਿਆ ਹੈ ਜਿਸ ਦਾ ਆਧਾਰ ਵਿਸ਼ਵਾਸ ਹੈ। ਇਹ ਜਾਚਕ ਨੂੰ ਫਤਹਿ ਪ੍ਰਾਪਤੀ ਦਾ ਭਰੋਸਾ ਦੇਂਦੀ ਹੈ। ਉਸ ਵਿਚ ਆਸਤਕਤਾ ਜਗਾਉਂਦੀ ਹੈ। ਅਰਦਾਸ ਕਰਨ ਵਾਲਾ ਲਾਜ਼ਮੀ ਤੌਰ ਤੇ ਨਿਰਮਲ ਬੁੱਧੀ ਵਾਲਾ, ਨਿੰਮ੍ਰਤਾ ਵਾਲਾ ਤੇ ਉਚੇਰੀ ਮਤ ਵਾਲਾ ਹੁੰਦਾ ਹੈ। ਅਰਦਾਸੀਏ ਲਈ ਪ੍ਰਭੂ ਨੂੰ ਆਪਣੇ ਸਨਮੁਖ ਸਾਖਿਆਤਕਾਰ ਪ੍ਰਤੀਤ ਕਰਨਾ ਲਾਜ਼ਮੀ ਹੈ। ਇਕ ਤਰ੍ਹਾਂ ਅਰਦਾਸ ਪ੍ਰਤੀਤੀਕਰਣ ਦੀ ਕਿਰਿਆ ਹੈ ਜੋ ਜਾਚਕ ਨੂੰ ਅਨੁਭਵਸਿੱਧ ਅਵਸਥਾ ਤਕ ਪਹੁੰਚਾਉਂਦੀ ਹੈ।

**ਅਰਦਾਸ ਬਾਣੀ-ਵਿਲੱਖਣਤਾ**

ਅੰਤ ਵਿਚ ਅਰਦਾਸ ਬਾਣੀ ਦੀਆਂ ਵਿਲੱਖਣਤਾਵਾਂ ਨੂੰ ਵਾਚ ਲੈਣਾ ਵੀ ਉਚਿਤ ਜਾਪਦਾ ਹੈ। ਅਰਦਾਸ ਸਰਬੋਚ ਹਸਤੀ ਦੇ ਮੰਗਲ ਦੇ ਨਾਲ ਨਾਲ ਦਸ ਪਾਤਸ਼ਾਹੀਆਂ ਦਾ ਮੰਗਲ ਕਰਦੀ ਕਰਦੀ ਸ਼ਬਦ-ਅਵਤਾਰ ਉਪਰ ਆ ਕੇ ਸਮਾਪਤ ਹੁੰਦੀ ਹੈ। ਇਹ ਇਕ



ਤਰ੍ਹਾਂ ਸਰਲੀਕਰਣ ਦੀ ਵਿਧੀ ਹੈ। ਉਂਞ ਤਾਂ ਜਗਤ ਵਿਚ ਹਜ਼ਾਰਾਂ-ਧਰਮ-ਸੰਚਾਲਕ ਆਏ ਤੇ ਆਪੋ ਆਪਣੇ ਧਰਮ ਚਲਾਏ। ਪਰ ਬ੍ਰਹਮੀ ਹੋਂਦ ਨਾਲ ਜੁੜੇ ਵੰਨ ਸੁਵੰਨੇ ਧਰਮ-ਪ੍ਰਕਾਰਾਂ ਵਿਚ ਨਾ ਉਲਝਾ ਕੇ ਇਤਨਾ ਸੰਕੇਤ ਹੀ ਕਾਫ਼ੀ ਹੈ ਕਿ ਅਰਦਾਸ ਆਪਣੇ ਮੂਲ ਰੂਪ ਵਿਚ ਸਿੱਖ ਪੰਥ ਨੂੰ ਇਕ ਸਿੱਧੀ ਸਾਧੀ ਸੇਧ ਦੇਂਦੀ ਹੈ। ਅਕਾਲ ਪੁਰਖ (ਪ੍ਰਥਮ ਭਗੌਤੀ) ਦੇ ਸਿਮਰਨ ਤੋਂ ਬਾਅਦ ਸਿੱਖ ਫੌਰਨ ਆਪਣੇ ਧਰਮ ਦੀਆਂ ਆਦਰਸ਼ਕ ਹਸਤੀਆਂ ਨਾਲ ਜੁੜ ਜਾਂਦਾ ਹੈ। ਆਪਣਾ ਵਿਰਸਾ ਮੁਕਾਬਲਤਨ ਦੂਸਰੇ ਦੇ ਪਹੁੰਚ ਵਿਚ ਵਧੇਰੇ ਸੁਗਮਤਾ ਨਾਲ ਆ ਜਾਂਦਾ ਹੈ। ਇਸ ਪ੍ਰਕਿਰਿਆ ਰਾਹੀਂ ਸਰਬਕਾਲੀ ਅਕਾਲਪੁਰਖ ਤੋਂ ਫੌਰਨ ਬਾਅਦ ਸਿੱਖ ਦੀ ਪਹੁੰਚ ਆਪਣੇ ਗੁਰੂ ਸਾਹਿਬਾਨ ਨਾਲ ਹੋ ਜਾਂਦੀ ਹੈ। ਗੁਰੂ ਸਾਹਿਬਾਨ ਜਿਥੇ ਬ੍ਰਹਮੀ ਹੋਂਦ ਦਾ ਸਰਗੁਣ-ਸਰੂਪ ਹਨ ਉਥੇ ਉਹਨਾਂ ਨੇ ਕੌਮੀ ਆਚਰਣ ਨੂੰ ਉਸਾਰਨ ਲਈ ਨਵੇਂ ਪੂਰਨੇ ਵੀ ਪਾਏ ਹਨ। "ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭ ਦੁਖ ਜਾਇ" ਦੂਸਰਿਆਂ ਦੇ ਦੁੱਖ ਹਰਨ ਦਾ ਆਦਰਸ਼ ਗੁਰੂ ਸਾਹਿਬਾਨ ਦੇ ਜੀਵਨ-ਬ੍ਰਿਤਾਂਤ ਤੋਂ ਮਿਲਦਾ ਹੈ। ਇਸੇ ਤਰ੍ਹਾਂ ਗੁਰੂ-ਘਰ ਨਾਲ ਸੰਬੰਧਿਤ ਇਤਿਹਾਸਕ ਹਸਤੀਆਂ ਜਿਹਨਾਂ ਨੇ ਗੁਰੂ ਆਦਰਸ਼ ਅੱਗੇ ਆਪਣੀਆਂ ਜਿੰਦਾਂ ਪਿਆਰੀਆਂ ਨਹੀਂ ਕੀਤੀਆਂ ਸਗੋਂ ਆਪਣਾ ਆਪ ਲੁਟਾ ਦਿੱਤਾ। ਇਸ ਆਦਰਸ਼ ਨੂੰ ਬਹੁਤ ਸਰਲਤਾ ਨਾਲ ਅਰਦਾਸ ਰਾਹੀ ਦ੍ਰਿੜ੍ਹ ਵੀ ਕਰਾਇਆ ਗਿਆ ਹੈ ਤੇ ਇਸ ਦਾ ਚੇਤਾ ਵੀ। ਆਪਣੇ ਵੱਡੇ ਵਡੇਰਿਆਂ ਦੀਆਂ ਕੁਰਬਾਨੀਆਂ ਨੂੰ ਭੁਲਣਾ ਨਹੀਂ ਚਾਹੀਦਾ ਸਗੋਂ ਹਰ ਰੋਜ਼ ਨਿੱਤਨੇਮ ਨਾਲ ਉਹਨਾਂ ਨੂੰ ਚਿਤਾਰਨਾ ਚਾਹੀਦਾ ਹੈ। ਚਿਤਾਰਨ ਦਾ ਇਕ ਲਾਭ ਇਹ ਵੀ ਹੈ ਕਿ ਇਹ ਆਪਣੇ ਅਨੁਆਈਆਂ ਦਾ ਮਨੋਬਲ ਉਚੇਰਾ ਕਰਦੀ ਹੈ। ਉਹਨਾਂ ਰਾਹਾਂ ਉਤੇ ਚੱਲਣ ਦੀ ਪ੍ਰੇਰਣਾ ਦੇਂਦੀ ਹੈ। ਅਧਿਆਤਮਿਕਤਾ ਅਤੇ ਇਤਿਹਾਸਕਤਾ ਦਾ ਏਕੀਕਰਣ ਜਿਸ ਕਮਾਲ ਨਾਲ ਅਰਦਾਸ ਵਿਚ ਹੋਇਆ ਹੈ, ਅਜਿਹੀ ਮਿਸਾਲ ਹੋਰ ਕਿਧਰੇ ਦੁਰਲੱਭ ਹੈ। ਅਰਦਾਸ ਵਿਚ ਸਿੱਖ ਕੌਮ ਉਤੇ ਹੁੰਦੇ ਰਹੇ ਅਤਿਆਚਾਰਾਂ ਦਾ ਸਜੀਵ ਚਿਤਰਣ ਹੋਇਆ ਹੈ ਪਰ ਖੂਬਸੂਰਤੀ ਇਹ ਹੈ, ਮਨ ਵਿਚ ਵਿਰੋਧ ਪੈਦਾ ਕਰਨ ਜਾ ਬਦਲਾ ਲੈਣ ਦੀ ਭਾਵਨਾ ਪੈਦਾ ਕਰਨ ਦੀ ਬਜਾਇ ਇਹ ਸਹਿਨ ਕਰਨ ਦੀ ਸ਼ਕਤੀ ਮੰਗਣ ਦੇ ਨਾਲ ਨਾਲ ਸਰਬੱਤ ਦੇ ਭਲੇ ਦੀ ਕਾਮਨਾ ਨੂੰ ਦ੍ਰਿੜ੍ਹ ਕਰਾਉਂਦੀ ਹੈ। ਜ਼ੁਲਮ ਅੱਗੇ ਡਟ ਜਾਉ। ਕੁਰਬਾਨੀ ਦਿਓ ਪਰ ਉਲਾਹਮਾ ਜਾ ਗਿਰਿਆਜ਼ਾਰੀ ਨਾ ਕਰੋ। ਬਲੀਦਾਨ ਉਹ ਜੋ ਨਿਰਭਾਵ ਹੋਵੇ, ਗੌਰਵ ਜਗਾਵੇ। ਅਰਦਾਸ ਆਪਣੇ ਵਿਰਸੇ ਦੇ ਗੌਰਵ ਨੂੰ ਮਾਨਣ ਵਲ ਰੁਚਿਤ ਹੈ। ਇਹ ਉਸ ਦੀਆਂ ਕਦਰਾਂ ਕੀਮਤਾਂ ਨੂੰ ਨਿਖਾਰਦੀ ਹੈ ਪਰ ਨਾਲ ਹੀ 'ਮਨ ਨੀਵਾਂ ਮਤ ਉੱਚੀ ਦੇ ਸੰਕਲਪ ਨੂੰ ਦੁਹਰਾਉਂਦੀ ਹੈ। ਆਪਣੀਆਂ ਪ੍ਰਾਪਤੀਆਂ ਤੇ ਮਾਣ ਕਰੋ ਪਰ ਹਉਮੈ ਵਿਚ ਨਾ ਆਉ। ਆਪਣੇ ਪੁਰਖਿਆਂ ਦੇ ਕਾਰਨਾਮਿਆਂ ਨੂੰ ਯਾਦ ਕਰਦੇ ਹੋਏ ਉਸ ਅਕਾਲ ਪੁਰਖ ਦਾ ਸ਼ੁਕਰ ਕਰੋ ਜਿਸਨੇ ਉਹਨਾਂ ਨੂੰ ਇਹ ਸਭ ਕੁਝ ਸਹਿਣ ਕਰਨ ਦਾ ਬਲ ਬਖਸ਼ਿਆ, ਜਿਸਨੇ ਉਹਨਾ ਨੂੰ ਅਨੇਕ ਸੁਖ ਦਾਨ ਦੇ ਕੇ, ਉਹਨਾ ਨੂੰ ਉਲਾਰ ਹੋਣੋਂ ਬਚਾ ਲਿਆ ਤੇ ਉਹਨਾਂ ਦਾ ਸਮਤੋਲ ਸਾਡੇ ਗੌਰਵ ਦਾ ਵਿਸ਼ਾ ਬਣ ਗਿਆ। 'ਬੋਲੋ ਜੀ ਵਾਹਿਗੁਰੂ' ਇਸੇ ਮਹਿਮਾਮਈ ਸ਼ੁਕਰਾਨੇ ਦੀ ਪੁਸ਼ਟੀ ਕਰਦਾ ਹੈ।

ਅਰਦਾਸ ਅਧਿਆਤਮਕ ਤੇ ਇਤਿਹਾਸਕ ਪ੍ਰਕ੍ਰਿਤੀ ਰਖਣ ਦੇ ਬਾਵਜੂਦ ਲੋਕ ਸਾਹਿਤ ਵਰਗੀ ਪ੍ਰਕ੍ਰਿਤੀ ਰਖਦੀ ਹੈ। ਅਰਦਾਸ ਦੀ ਪਹਿਲੀ ਇਕਾਈ ਦੇ ਰਚਨਹਾਰ ਦੇ ਨਾਮ ਅਤੇ ਸਮੇਂ ਦਾ ਤਾਂ ਪਤਾ ਹੈ ਪਰ ਉਸ ਤੋਂ ਅਗਲੀ ਸਗਲਾ ਆਕਾਰ ਨਾ ਤਾਂ ਨਿਸ਼ਚਿਤ ਮਿਤੀ ਦੀ ਥਹੁ ਦੇਂਦਾ ਹੈ ਤੇ ਨਾ ਹੀ ਪ੍ਰਮਾਣਿਕ ਰਚੈਤਾ ਦਾ। ਇਸੇ ਕਰਕੇ ਅਰਦਾਸ ਆਪਣੇ

ਸੁਭਾਉ ਵਿਚ ਲੋਕ ਰਚਨਾ ਵਰਗੀ ਕੋਈ ਸ਼ੈਅ ਹੈ। ਇਸ ਦੇ ਅੰਤਰਗਤ ਸਮੇਂ ਸਮੇਂ ਕੁਝ ਪੰਕਤੀਆਂ ਜੁੜਦੀਆਂ ਗਈਆਂ ਹਨ। ਸੰਕੇਤ ਕੀਤਾ ਜਾ ਚੁੱਕਾ ਹੈ ਕਿ ਪਰੰਪਰਾ ਅਨੁਸਾਰ ਇਹ ਪੰਕਤੀਆਂ ਪੰਥ ਦੇ ਮੁਖੀਆਂ ਗੁਰਮਤਾ ਸੋਧ ਕੇ ਅਰਦਾਸ ਵਿਚ ਸ਼ਾਮਲ ਕੀਤੀਆਂ। ਪਰ ਕਿਸ ਮੁਖੀ ਨੇ ਕਿਹੜੇ ਸ਼ਬਦ ਜੋੜੇ ਇਸ ਲਈ ਇਤਿਹਾਸ ਚੁਪ ਹੈ। ਪਰ ਇਤਨਾ ਤਾਂ ਸਪੱਸ਼ਟ ਹੀ ਹੈ 'ਗੁਰਮਤਾ' ਕਿਸੇ ਇਕ ਮਨੁੱਖ ਦਾ ਬਣਾਇਆ ਹੋਇਆ ਨਹੀਂ ਹੁੰਦਾ ਸਗੋਂ ਇਹ ਇਕ ਸਾਮੂਹਿਕ ਰਚਨਾ ਹੈ। ਆਪਣੇ ਇਸ ਸੁਭਾਉ ਕਾਰਣ ਅਰਦਾਸ ਲੋਕ ਰਚਨਾ-ਸ਼ੈਲੀ ਨੂੰ ਰੂਪਮਾਨ ਕਰਦੀ ਹੈ। ਇਸਦੀ ਪਹਿਲੀ ਪਉੜੀ ਤੋਂ ਬਾਅਦ ਦੇ ਆਕਾਰ ਦੇ ਰਚੈਤਾ, ਨਿਸ਼ਚਿਤ ਸਮਾਂ ਤੇ ਮਿਤੀ ਬਾਰੇ ਇਤਿਹਾਸ ਮੂਕ ਹੈ। ਪਰ ਸਾਮੂਹਿਕ ਭਾਵਨਾ ਅਤੇ ਵਿਸ਼ਵਾਸ ਉਪਰ ਛਾਪ ਲਾਉਣ ਕਰਕੇ ਇਹ ਲੋਕ ਚਰਿੱਤਰ ਦੀ ਧਾਰਣੀ ਹੈ। ਇਸ ਵਿਚ ਸਿੱਖਾਂ ਦਾ ਲੋਕ ਧਰਮ, ਲੋਕ ਵਿਸ਼ਵਾਸ, ਲੋਕ ਚਰਿੱਤਰ ਅਤੇ ਲੋਕ ਕਦਰਾਂ-ਕੀਮਤਾਂ ਦਾ ਸਾਮੂਹਿਕ ਦੀਦਾਰ ਹੈ। ਸਿੱਖ ਸਭਿਆਚਾਰ ਜਿਸਦੀ ਕੰਗਰੋੜ ਹੈ ਤੇ ਸਿੱਖ ਭਾਈਚਾਰੇ ਦੀ ਜਿਸ ਵਿਚ ਨਿਸ਼ਠਾਪੂਰਣ ਆਸਤਾ ਹੈ। ਇਸ ਵਿਚ ਸਿੱਖ ਦਾ ਨਿੱਜੀ ਅਕੀਦਾ ਵੀ ਹੈ ਤੇ ਸਾਮੂਹਿਕ ਭਰੋਸਾ ਵੀ। ਇਸ ਦੀ ਯਾਤਰਾ ਇਕ ਤੋਂ ਅਨੇਕ ਤੇ ਅਨੇਕ ਤੋਂ ਇਕ ਵਲ ਜਾਣ ਦੀ ਹੈ। ਸਦਾ ਚੜ੍ਹਦੀ ਕਲਾ ਵਿਚ ਰਹਿਣਾ ਤੇ ਸਰਬਤ ਮਨੁੱਖਤਾ ਦੀ ਭਲਾਈ ਦਾ ਜੈਗਾਨ ਇਸਦਾ ਅਮੋਲਕ ਸੰਦੇਸ਼ ਹੈ।

ਅੰਤ ਵਿਚ ਅਰਦਾਸ ਵਸਤੂ ਵਿਵੇਚਨ ਤੋਂ ਪ੍ਰਾਪਤ ਸਿੱਟਿਆਂ ਉਪਰ ਨਜ਼ਰ ਭਰ ਕੇ ਵੇਖ ਲੈਣਾ ਉਚਿਤ ਪ੍ਰਤੀਤ ਹੁੰਦਾ ਹੈ।

(ੳ) ਅਰਦਾਸ ਸ਼ੈਲੀ ਇਕ ਨਿਯਮਿਤ ਮਰਿਆਦਾ ਦੀ ਬੋਧਕ ਹੈ।

(ਅ) ਅਰਦਾਸ ਆਪਦੇ ਮੂਲ ਰੂਪ ਵਿਚ ਅਰਜ਼ ਕਰਨ ਦੀ ਕਿਰਿਆ ਨਾਲ ਸੰਬੰਧਿਤ ਹੈ ਤੇ ਬੇਨਤੀ ਯਾਚਨਾ ਮੁੱਖ।

(ੲ) ਅਰਦਾਸ ਦਾ ਸੁਭਾਉ ਹੈ ਤਾਂ ਯਾਚਨਾ ਪੂਰਕ ਪਰ ਇਸ ਵਿਚਲੀ ਯਾਚਨਾ ਨੂੰ ਪ੍ਰਭੂ ਤੇ ਗੁਰੂ ਮਹਿਮਾ ਅਤੇ ਸਿੱਖ ਇਤਿਹਾਸ ਦੀਆਂ ਕੁਰਬਾਨੀਆਂ ਨੂੰ ਚਿਤਾਰਣ ਉਪਰੰਤ ਹੀ ਬੋਲ ਮਿਲ ਸਕਦੇ ਹਨ। ਏਸੇ ਕਰਕੇ ਇਸ ਨੂੰ ਅਰਦਾਸ ਦਾ ਅਸਿੱਧਾ ਰੂਪ ਕਿਹਾ ਗਿਆ ਹੈ। ਬੇਨਤੀ ਮਰਿਆਦਾ-ਮੁਕਤ ਹੋਣ ਕਰ ਕੇ ਫੌਰੀ ਮਨੋ ਕਾਮਨਾ ਦਾ ਦੁਹਰਾਉ ਕਰ ਸਕਦੀ ਹੈ।

(ਸ) ਅਰਦਾਸ ਸੰਕਲਪ ਦੀ ਪਹਿਲੀ ਪਰਤ ਸਾਖਿਆਤ ਕਰਤਾ ਨਾਲ ਸੰਬੰਧਿਤ ਹੈ। ਦੂਸਰੀ ਪ੍ਰਤੀਤੀਕਰਣ ਨਾਲ, ਤੀਸਰੀ ਵਿਸ਼ਵਾਸ ਮੂਲਕ ਹੈ। ਚੌਥੀ ਯਾਚਨਾ ਪੂਰਕ ਅਤੇ ਪੰਜਵੀਂ ਪ੍ਰਾਪਤੀ ਸਿੱਧੀ ਨਾਲ ਜੁੜੀ ਹੋਈ ਹੈ।

(ਹ) ਅਰਦਾਸ-ਬਾਣੀ ਨੂੰ ਦਸ ਇਕਾਈਆਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ। ਇਸਦਾ ਆਰੰਭ ਸੰਸਾਰ ਦੀ ਆਦਿ-ਜੁਗਾਦਿ ਹੋਂਦ ਨਾਲ ਹੁੰਦਾ ਹੈ। ਗੁਰੂ ਸਾਹਿਬਾਨ ਦੇ ਮੰਗਲ ਦੇ ਨਾਲ ਨਾਲ, ਗੁਰੂ-ਇਤਿਹਾਸ ਤੇ ਸਿੱਖ-ਇਤਿਹਾਸ ਦੀਆਂ ਅਦੁੱਤੀ ਕੁਰਬਾਨੀਆਂ ਗੁਰੂ-ਮਰਿਆਦਾ, ਗੁਰਧਾਮ, ਗੁਰੂ ਘਰ ਦੀਆਂ ਕਦਰਾਂ ਕੀਮਤਾਂ, ਗੁਰੂ ਘਰ ਦੀਆਂ ਰਵਾਇਤਾਂ, ਸਿੱਖਾਂ ਦੀਆਂ ਜੋਦੜੀਆਂ, ਸਿੱਖਾਂ ਦੀ ਬਿਬੇਕੀ ਸੂਝ-ਬੂਝ, ਸਿੱਖਾਂ ਦਾ ਅਚਾਰ-ਵਿਚਾਰ, ਸਿੱਖਾਂ ਦੀ ਸਮ-ਦ੍ਰਿਸ਼ਟੀ ਤੇ ਸਿੱਖਾਂ ਦੀ ਬੁਲੰਦ ਆਤਮਾ ਦਾ ਦੀਦਾਰ ਕਰਾਉਂਦੀ ਹੋਈ ਕੁਲ ਲੋਕਾਈ ਦੀ ਭਲਿਆਈ ਦੀ ਕਾਮਨਾ ਕਰਦੀ ਹੈ।



(ਕ) ਵਸਤੂ-ਸਾਮਗ੍ਰੀ ਦੀ ਦ੍ਰਿਸਟੀ ਤੋਂ ਅਰਦਾਸ ਦੋ ਧਿਰਾਂ ਦੇ ਅਸਮ ਕਿਰਦਾਰ ਨੂੰ ਨਿਰੂਪਤ ਕਰਦੀ ਹੈ। ਇਕ ਧਿਰ, ਸੰਪੂਰਣ, ਅਲੌਕਿਕ, ਅੰਤ੍ਰਿਮ ਸੱਚ ਅੰਤਰ ਯਾਮਤਾ, ਅਨੁਭਵ ਸਿੱਧ ਹਸਤੀ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਦੂਜੀ ਧਿਰ, ਜਾਚਕ, ਮਾਇਆਵੀ, ਵਕਤੀ ਸੱਚ ਨੂੰ ਬੱਲ ਦੇਣ ਵਾਲੀ, ਮਨ ਦੀ ਵਿਥਿਆ ਦਸਣ ਵਾਲੀ, ਲੋਚਾ ਪੂਰੀ ਕਰਨ ਲਈ ਵੰਨ-ਸਵੰਨ ਬੇਨਤੀ ਕਰਨ ਵਾਲੀ ਆਸਤਕ ਨਿੰਮ੍ਰਤਾ ਵਾਲੀ ਤੇ ਫਤਹਿ ਪ੍ਰਾਪਤੀ ਦਾ ਡੰਕਾ ਵਜਾਉਣ ਵਾਲੀ ਹੈ। ਦੋਵੇਂ ਧਿਰਾਂ ਅਸਮ ਹੋਣ ਦੇ ਬਾਵਜੂਦ ਅਨੁਭਵ ਸਿੱਧ ਅਵਸਥਾ ਵਿਚ ਇਕ ਦੂਜੇ ਦੇ ਨਿਕਟ ਖਲ੍ਹੋ ਜਾਂਦੀਆਂ ਹਨ। ਇਹੋ ਪ੍ਰਤੀਤੀਕਰਣ ਦਾ ਬਿੰਦੂ ਹੈ ਜਿਸ ਦੀ ਪ੍ਰਾਪਤੀ ਮਾਇਆਵੀ ਧਿਰ ਨੂੰ ਹੁੰਦੀ ਹੈ।

(ਖ) ਅਰਦਾਸ ਸਰਲੀਕਰਣ ਦੀ ਵਿਧੀ ਹੈ ਜਿਸ ਵਿਚ ਅਧਿਆਤਮਕ ਅਤੇ ਇਤਿਹਾਸਕ ਤੱਥਾਂ ਦਾ ਸੁਮੇਲ ਹੋਇਆ ਹੈ।

(ਗ) ਅਰਦਾਸ ਮਾਨਵ ਹਿਤੈਸ਼ੀ ਬਿਰਤੀ ਦੀ ਲਖਾਇਕ ਹੈ। ਇਹ ਸਰਬ ਮਨੁੱਖਤਾ ਦੀ ਭਲਾਈ ਦਾ ਜੈਕਾਰਾ ਗਜਾਉਂਦੀ ਹੈ।

(ਘ) ਅਰਦਾਸ ਅਪਾਣੇ ਸੁਭਾਉ ਵਿਚ ਸੰਜੁਗਤ ਹੋਂਦ ਦੀ ਧਾਰਣੀ ਹੈ। ਇਸ ਵਿਚ ਅਧਿਆਤਮਕ ਤੱਤ, ਇਤਿਹਾਸਕ ਤੱਥ ਤੇ ਲੋਚ ਸੁਭਾਉ ਨੂੰ ਬੋਲ ਮਿਲੇ ਹਨ।

(ਙ) ਅਰਦਾਸ ਆਪਣੇ ਵਿਰਸੇ ਦੇ ਗੌਰਵ ਨੂੰ ਚਿਤਾਰਨ ਦਾ ਵਲ ਸਿਖਾਉਂਦੀ ਹੈ ਤੇ ਲਾਲਚੀ ਉਚੇਰੇ ਮਨੋਬਲ ਦੀ ਪ੍ਰੇਰਣਾ ਵੀ ਬਣਦੀ ਹੈ।

(ਚ) ਸਿੱਖ ਕੌਮ ਦੇ ਖੂਨੀ ਇਤਿਹਾਸ ਦਾ ਚਿੱਤਰ ਪੇਸ਼ ਕਰਨ ਦੇ ਬਾਵਜੂਦ ਵੇਖਕੇ ਅਣਡਿੱਠ ਕਰਨ ਦੇ ਉਪਦੇਸ਼ ਨੂੰ ਦ੍ਰਿੜ੍ਹ ਕਰਾਉਂਦੀ ਹੈ। ਇਹ ਸੰਕਟ-ਨਵਿਰਤੀ ਨਹੀਂ ਸੰਕਟ-ਸਹਿਣਸ਼ੀਲਤਾ ਦੀ ਮੰਗ ਕਰਦੀ ਹੈ।

(ਛ) ਅਰਦਾਸ ਰਾਹੀਂ ਪੰਜਾਬ ਤੇ ਸਿੱਖ ਪੰਥ ਦੇ ਲੋਕ-ਧਰਮ, ਲੋਕ ਵਿਸ਼ਵਾਸ, ਲੋਕ-ਚਰਿੱਤਰ, ਲੋਕ-ਕਦਰਾਂ-ਕੀਮਤਾਂ ਤੇ ਲੋਕ-ਦ੍ਰਿਸ਼ਟੀ ਨੂੰ ਬੋਲ ਮਿਲੇ ਹਨ।

(ਜ) ਅਰਦਾਸ ਦਾ ਮੁੱਖ ਸੰਦੇਸ਼ ਸਦਾ ਚੜ੍ਹਦੀ ਕਲਾ ਵਿਚ ਰਹਿਣਾ ਤੇ ਸਰਬੱਤ ਦਾ ਭਲਾ ਮੰਗਣਾ ਹੈ।

# ਸੱਚੀ ਅਰਦਾਸ : ਇੱਕ ਮਨੋਵਿਸ਼ਲੇਸ਼ਣ

ਡਾ. ਨਵਰਤਨ ਕਪੂਰ

## ਸ਼ਬਦ ਦਾ ਨਿਕਾਸ

ਮੂੰਹ ਦੇ ਬੋਲਾਂ ਨੂੰ ਲਿਖਣ ਲਈ ਥਾਪੇ ਗਏ ਚਿੰਨ੍ਹਾਂ ਨੂੰ 'ਅੱਖਰ' ਆਖਿਆ ਜਾਂਦਾ ਹੈ। ਅੱਖਰਾਂ ਦੇ ਜੁੜਵੇਂ ਰੂਪ ਨੂੰ 'ਸ਼ਬਦ' ਸੱਦਿਆ ਜਾਂਦਾ ਹੈ। 'ਵੇਦ' ਸ਼ਬਦ-ਪੂਰਕ ਹਨ ਅਤੇ ਵੇਦਾਂ ਦਾ ਅਰਥ ਹੈ 'ਗਿਆਨ'। ਇਸ ਲਈ ਭਾਰਤ ਵਿਚ ਸ਼ਬਦ ਦਾ ਮੁੱਢਲਾ ਅਰਥ ਹੀ 'ਗਿਆਨ' ਹੈ। ਗਿਆਨ ਦੀ ਉੱਚੀ ਤੇ ਸੁੱਚੀ ਮੰਜ਼ਿਲ ਅਧਿਆਤਮਿਕ ਜਗਤ ਵਿੱਚ ਹੀ ਨਜ਼ਰ ਆਉਂਦੀ ਹੈ. ਇਸੇ ਲਈ 'ਅੱਖਰ' ਅਤੇ 'ਸ਼ਬਦ' ਦੋਨਾਂ ਦੀ ਵਰਤੋਂ ਭਾਰਤੀ ਦਰਸ਼ਨ ਵਿਚ 'ਬ੍ਰਹਮ' (ਕਰਤਾਰ) ਅਤੇ 'ਗੁਰੂ ਉਪਦੇਸ਼' ਲਈ ਹੁੰਦੀ ਹੈ। ਪਵਿੱਤਰ ਗੁਰਬਾਣੀ ਵੀ ਇਸ ਗੱਲ ਦੀ ਪ੍ਰੋੜ੍ਹਤਾ ਕਰਦੀ ਹੈ।[1]

ਧਾਰਮਿਕ ਗ੍ਰੰਥਾਂ ਵਿਚ ਵਰਤੇ ਗਏ ਸਾਧਾਰਣ ਸ਼ਬਦਾਂ (words) ਦੇ ਨਿਕਾਸ ਦੀ ਪਰੰਪਰਾ ਵੀ ਉਵੇਂ ਹੀ ਟੁਰੀ ਆ ਰਹੀ ਹੈ, ਜਿਵੇਂ ਜੀਵਨ ਦੇ ਹੋਰ ਖੇਤਰਾਂ ਵਿੱਚ। ਗੁਰਬਾਣੀ ਦੇ ਅਧਿਐਨਕਾਰਾਂ ਨੇ ਇਸੇ ਮੰਤਵ ਨੂੰ ਧਿਆਨ ਵਿਚ ਰੱਖ ਕੇ 'ਅਰਦਾਸਿ' ਦਾ ਪਦ-ਛੇਦ ਅਤੇ ਅਰਥ ਵਿਸ਼ਲੇਸ਼ਣ ਇੰਝ ਕੀਤਾ ਹੈ :

**(ਕ) ਭਾਈ ਕਾਨ੍ਹ ਸਿੰਘ**[2]

"[ਸੰਸਕ੍ਰਿਤ] ਅਰ੍ਦੰ (ਮੰਗਣਾ) + ਆਸ (ਆਸ਼ਾ) = ਮੁਰਾਦ ਮੰਗਣ ਦੀ ਕ੍ਰਿਯਾ।" [ਫ਼ਾਰਸੀ] ਅਰਜ਼ਦਾਸ਼੍ਤ (ਸੰਗਯਾ) — ਪ੍ਰਾਰਥਨਾ, ਬੇਨਤੀ, ਵਿਨਯ।"

**(ਖ) ਡਾ. ਕਾਲਾ ਸਿੰਘ ਬੇਦੀ**[3]

ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਇਹ ਸ਼ਬਦ ਸੰਸਕ੍ਰਿਤ ਵੱਲੋਂ ਆਇਆ ਹੈ, ਪਰ ਸਾਡਾ ਵਿਚਾਰ ਹੈ ਕਿ ਇਹ ਸ਼ਬਦ ਫ਼ਾਰਸੀ ਵੱਲੋਂ ਆਇਆ ਹੈ ਅਤੇ ਦੋ ਸ਼ਬਦਾਂ — ਅਰਜ਼ + ਦਾਸ਼ਤ ਤੋਂ ਬਣਿਆ ਹੈ। ਇਸ ਦੇ ਅਰਥ ਮਨੋਕਾਮਨਾ ਨੂੰ ਪਰਮਾਤਮਾ ਅੱਗੇ ਪੇਸ਼ ਕਰਨਾ ਹੈ, ਜਿਸ ਨੂੰ ਅਸੀਂ ਪ੍ਰਾਰਥਨਾ ਜਾਂ ਦਰਖ਼ਾਸਤ ਕਹਿ ਸਕਦੇ ਹਾਂ। ਸਮੇਂ ਦੇ ਚੱਕਰ ਅਤੇ ਭਾਸ਼ਾਈ ਅਸੂਲਾਂ ਦੇ ਅਨੁਸਾਰ ਅਰਜ਼ਦਾਸ਼ਤ ਤੋਂ ਇਹ ਸ਼ਬਦ 'ਅਰਦਾਸ' ਬਣ ਗਿਆ ਹੈ। ਪੰਜਾਬੀ ਭਾਸ਼ਾ ਵਿੱਚ ਇਹ ਪਦ ਇੰਝ ਘੁਲ ਮਿਲ ਗਿਆ ਹੈ, ਜਿਵੇਂ ਇਹ ਇਸ ਦਾ ਆਪਣਾ ਹੁੰਦਾ ਹੈ। ਇਹ ਸ਼ਬਦ ਅਰਬੀ ਦੇ ਮੁਨਾਜਾਤ ਨਾਲੋਂ ਜ਼ਿਆਦਾ ਜ਼ੋਰਦਾਰ ਹੈ ਅਤੇ ਪਰਮਾਤਮਾ ਦੀ ਹਜ਼ੂਰੀ ਵਿਚ ਮਨੁੱਖ ਦੇ ਮਨ ਦੀ ਏਕਾਗ੍ਰਤਾ ਨੂੰ ਪ੍ਰਗਟ ਕਰਦਾ ਹੈ। ਸਤਿਗੁਰੂ ਜੀ ਕਹਿੰਦੇ ਹਨ :

*ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਪੰ. ੭੪*



## ਵਿਵੇਚਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸਮੂਹ ਬਾਣੀ ਸਾਧ ਭਾਸ਼ਾ ਵਿਚ ਰਚੀ ਗਈ ਹੈ। ਗੁਰੂ ਸਾਹਿਬਾਨ ਨੇ ਆਪਣੀ ਭਾਸ਼ਾ ਨੂੰ ਅਜਿਹਾ ਸਹਿਜ ਰੂਪ ਦਿੱਤਾ ਹੈ ਕਿ ਉਹ ਲੋਕ ਮਨਾਂ ਨੂੰ ਛੂਹੰਦੀ ਹੈ। ਉਨ੍ਹਾਂ ਨੂੰ ਜਿੱਥੇ 'ਅਰਦਾਸ' ਦੇ ਫ਼ਾਰਸੀ ਰੂਪ ਦਾ ਧਿਆਨ ਸੀ, ਉੱਥੇ ਉਹ ਸੰਸਕ੍ਰਿਤ ਵਾਲੀ ਅਰਥਵੱਤਾ ਵੱਲ ਵੀ ਸੁਚੇਤ ਸਨ। ਇਹੋ ਕਾਰਨ ਹੈ ਕਿ ਗੁਰਬਾਣੀ ਦੀਆਂ ਤੁਕਾਂ ਵਿਚ 'ਅਰਜ਼' ਦੀ ਜਿੱਥੇ ਇੱਕ ਪਾਸੇ ਵਰਤੋਂ ਹੋਈ ਹੈ, ਉੱਥੇ 'ਮੁਰਾਦ ਮੰਗਣ ਦੀ ਕ੍ਰਿਆ' ਵੀ ਦ੍ਰਿਸ਼ਟੀਗੋਚਰ ਹੁੰਦੀ ਹੈ, ਜਿਵੇਂ :

*(ਕ) ਹਰਿ ਜੀਉ ਆਗੈ ਕਰੀ ਅਰਦਾਸਿ॥*
*ਸਾਧੂ ਜਨ ਸੰਗਤ ਹੋਇ ਨਿਵਾਸੁ ॥*

*(ਖ) ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥*
*ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥*
*ਜੋ ਮਾਗਉ ਸੋਈ ਸੋਈ ਪਾਵਉ ਆਪਣੇ ਖਸਮ ਭਰੋਸਾ ॥ ਪੰ. ੬੧੯*

ਅੱਖਰ-ਗਤ ਮਹਿਮਾ— 'ਅਰਦਾਸ' ਸ਼ਬਦ ਦਾ ਇੱਕ ਇੱਕ ਅੱਖਰ ਰਹੱਸਮਈ ਹੈ। ਇਸ ਵਿਚ ਸਿੱਖ ਦਰਸ਼ਨ ਦੀਆਂ ਗੁੱਝੀਆਂ ਵਿਸ਼ੇਸ਼ਤਾਵਾਂ ਭਰੀਆਂ ਹੋਈਆਂ ਹਨ, ਜਿਵੇਂ ਕਿ :

**ਪਹਿਲਾ ਅੱਖਰ 'ਅ'** : ਇਹ ਬੋਧਕ ਹੈ 'ਅੰਤਰਜਾਮੀ' ਦਾ। ਜਗਤ ਦਾ ਸਿਰਜਣਹਾਰ ਪਰਮਾਤਮਾ ਹੀ ਸਭਨਾਂ ਦੇ ਦਿਲਾਂ ਦੀਆਂ ਇੱਛਾਵਾਂ ਨੂੰ ਜਾਣਦਾ ਹੈ। ਇਸ ਲਈ ਉਸ ਸਰਵ ਵਿਆਪਕ ਸੁਆਮੀ ਅੱਗੇ ਹੀ ਗੁਰਮੁਖ ਨੂੰ ਅਰਦਾਸ ਕਰਨੀ ਚਾਹੀਦੀ ਹੈ। ਉਕਤ ਸੰਦਰਭ ਵਿਚ ਗੁਰੂ-ਵਾਕ ਹੈ :

*ਸੁਣਿ ਸੁਆਮੀ ਅਰਦਾਸਿ ਜਨ ਤੁਮ੍ ਅੰਤਰਜਾਮੀ ॥*
*ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥ ਪੰ. ੮੧੯*

**ਦੂਜਾ ਅੱਖਰ 'ਰ'** : ਇਹ ਸੂਚਕ ਹੈ 'ਰਾਖੇ' ਦਾ। ਸਮੂਹ ਸ੍ਰਿਸ਼ਟੀ ਦਾ ਰਚਨਹਾਰ ਪ੍ਰਭੂ ਹੀ ਸਾਰੇ ਜੀਵਾਂ ਦਾ ਪਾਲਣਹਾਰ ਵੀ ਹੈ। ਇਸ ਗੱਲ ਦੀ ਸੋਝੀ ਸਾਧਾਰਣ ਪ੍ਰਾਣੀਆਂ ਨੂੰ ਸੱਚੇ ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਇਹੋ ਕਾਰਨ ਹੈ ਕਿ ਗੁਰਮਤਿ ਵਿਚ ਸਤਿਗੁਰੂ ਅਤੇ ਪਰਮਾਤਮਾ ਨੂੰ ਥਾਓਂ ਥਾਈਂ 'ਰਾਖੇ' ਦੇ ਰੂਪ ਵਿਚ ਚਿੱਤਰਿਆ ਗਿਆ ਹੈ, ਜਿਵੇਂ ਕਿ :

*(ੳ) ਇਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥*
*ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥*
*ਪੰ. ੫੭੧*

*(ਅ) ਬਿਘਨ ਨ ਕੋਊ ਲਾਗਤਾ ਗੁਰਿ ਪਹਿ ਅਰਦਾਸਿ ॥*
*ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥ ਪੰ. ੮੧੬*

**ਤੀਜਾ ਅੱਖਰ 'ਦਾ'** : ਇਹ ਪ੍ਰਤੀਕ ਹੈ ਸੰਬੰਧ ਕਾਰਕ ਦਾ ਅਤੇ 'ਦਾਤਾਰ' ਦਾ। ਸੰਸਾਰ ਦੀਆਂ ਸਮੂਹ ਬਰਕਤਾ ਬਖ਼ਸ਼ਣ ਵਾਲੇ ਪਰਮਾਤਮਾ ਅਤੇ ਨਾਮ ਦੀ ਦਾਤਿ ਪ੍ਰਦਾਨ ਕਰਨ ਵਾਲੇ ਸਤਿਗੁਰੂ ਨੂੰ ਗੁਰਬਾਣੀ ਵਿਚ ਵਾਰ ਵਾਰ ਚੇਤੇ ਕਰਕੇ ਉਨ੍ਹਾਂ ਪ੍ਰਤੀ ਆਭਾਰ ਪ੍ਰਗਟ ਕੀਤਾ ਗਿਆ ਹੈ :

*(ੳ) ਜੇਤਾ ਦੇਹਿ ਤੇਤਾ ਹਉ ਖਾਉ। ਬਿਆ ਦਰੁ ਨਾਹੀ ਕੈ ਦਰਿ ਜਾਉ ॥*
*ਨਾਨਕੁ ਏਕ ਕਹੈ ਅਰਦਾਸਿ ॥ ਪੰ. ੩੧*

*(ਅ) ਜਿਸ ਦਾ ਦਿਤਾ ਖਾਵਣਾ ਤਿਹੁ ਕਹੀਐ ਸਾਬਾਸ ॥*

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥ ਪੰ. ੨੨*

(ੲ) *ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥*
*ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥*
*ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਪੰ. ੪੯*

**ਚੋਥਾ ਅੱਖਰ 'ਸ'** : ਇਹ ਅੱਖਰ ਇਸ਼ਾਰਾ ਕਰਦਾ ਹੈ 'ਸਹਾਰੇ' ਵੱਲ। ਪ੍ਰਭੂ ਜਾਂ ਸਤਿਗੁਰੂ ਤੋਂ ਵੱਡਾ ਮਨੁੱਖ ਦਾ ਹੋਰ ਕਿਹੜਾ ਕੋਈ ਸਹਾਰਾ ਹੋ ਸਕਦਾ ਹੈ ? ਇਨ੍ਹਾਂ ਦੀ 'ਓਟ' ਤੋਂ ਬਿਨਾਂ ਇਨਸਾਨ ਦੇ ਹੋਰ ਸਾਰੇ ਆਸਰੇ ਬੇਅਰਥ ਹਨ। ਇਸ ਲਈ ਸੱਚਾ ਭਗਤ ਮਨੋਂ ਚਿੱਤੋਂ ਪ੍ਰਭੂ ਦੀ ਸੱਚੀ ਸ਼ਰਣ ਪ੍ਰਾਪਤ ਕਰਨ ਦਾ ਚਾਹਵਾਨ ਰਹਿੰਦਾ ਹੈ ਅਤੇ ਉਸ ਅੱਗੇ ਇਹੋ ਅਰਦਾਸ ਕਰਦਾ ਹੈ :

*ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ ॥*
*ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ ॥*
*ਅਵਰ ਓਟ ਮੈਂ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ ॥*
*ਕਿਆ ਦੀਨੁ ਕਰੇ ਅਰਦਾਸਿ ॥ ਪੰ. ੧੩੦੪*

'ਅੰਤਰਜਾਮੀ' ਜਗਤ ਦੇ 'ਰਾਖੇ' ਅਤੇ 'ਦਾਤਾਰ' ਪ੍ਰਭੂ 'ਦਾ ਸਹਾਰਾ' ਤੱਕਣਾ ਹੀ ਮਨੁੱਖ ਦੀ ਸਭ ਤੋਂ ਵੱਡੀ 'ਅਰਦਾਸ' ਹੈ। ਅਜਿਹੀ ਦਾਤ ਕਿਸੀ ਮਹਾਨ ਆਤਮਾ ਨੂੰ ਹੀ ਮਿਲਦੀ ਹੈ। ਅਜਿਹੀ ਪਵਿੱਤਰ ਆਤਮਾ ਹੀ 'ਭਗਤ' ਅਖਵਾਉਂਦੀ ਹੈ। ਭਗਤ ਕੋਲ ਤਾਂ ਪ੍ਰਭੂ ਦੇ ਦਰਸ਼ਨ ਕਰਨ ਦਾ ਇਕੋ ਹੀਲਾ ਵਸੀਲਾ ਹੈ, ਉਸ ਦੀ ਭਗਤੀ ਭਾਵਨਾ। ਭਗਤੀ ਤਾਂ ਭਾਵਨਾਵਾਂ ਦੀ ਖੇਡ ਹੈ। ਪ੍ਰਭੂ ਨੂੰ ਭਾਵੇਂ ਕਿਸੇ ਵੀ ਰੂਪ ਵਿਚ ਸਿਮਰਿਆ ਜਾਵੇ, ਉਹ ਸੱਚਾ ਵਾਹਿਗੁਰੂ ਸਭਨਾਂ ਦੀ ਫ਼ਰਿਆਦ ਜ਼ਰੂਰ ਸੁਣਦਾ ਹੈ। ਇਸੇ ਲਈ ਭਗਤ ਦੀ ਮਨੋਂ-ਭਾਵਨਾ ਨੂੰ ਦ੍ਰਿਸ਼ਟੀ ਵਿਚ ਰਖ ਕੇ ਭਗਤੀ ਦੇ ਚਾਰ ਰੂਪ ਮਿਥੇ ਗਏ ਹਨ। ਪਰਮਾਤਮਾ ਦੀ ਓਟ ਲੈ ਕੇ ਭਗਤੀ ਦੇ ਪੱਖ ਉੱਤੇ ਟੁਰਨ ਵਾਲੇ ਬੰਦੇ ਲਈ ਇਹ ਭਗਤੀ ਦੇ ਚਾਰੇ ਰੂਪ ਉਸ ਨੂੰ ਚਹੁੰ ਦਿਸ਼ਾਵਾਂ ਵਿਚ ਉਡਾਰੀ ਭਰਨ ਦੀ ਖੁਲ੍ਹ ਦਿੰਦੇ ਹਨ, ਜਿਵੇਂ :

(ਕ) **ਸਹਿ-ਧਰਮਿਣੀ ਰੂਪ**— ਇਸ ਨੂੰ 'ਕਾਂਤਾ ਭਾਵ' ਦੀ ਭਗਤੀ ਆਖਿਆ ਜਾਂਦਾ ਹੈ। ਇਸ ਭਗਤੀ ਵਿਚ ਪਰਮਾਤਮਾ ਨੂੰ ਪਤੀ (ਖ਼ਸਮ, ਸਾਜਨ, ਕੰਤ) ਅਤੇ ਆਤਮਾ ਨੂੰ ਪਤਨੀ ਦੇ ਰੂਪ ਵਿੱਚ ਪ੍ਰਸਤੁਤ ਕੀਤਾ ਜਾਂਦਾ ਹੈ :

(ੳ) *ਸਚੁ ਕਹਹਿ ਅਰਦਾਸਿ, ਸੇ ਵੇਚਾਰੀਆ ॥*
*ਸੋਹਹਿ ਖਸਮੈ ਪਾਸਿ ਹੁਕਮਿ ਸਿਧਾਰੀਆ ॥*
*ਸਖੀ ਕਹਹਿ ਅਰਦਾਸਿ, ਮਨਹੁ ਪਿਆਰਿਆ ॥ ਪੰ. ੧੪੮*

(ਅ) *ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥*
*ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥ ਪੰ. ੪੪*

(ੲ) *ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥*
*ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥ ਪੰ. ੫੮*

(ਸ) *ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥ ਪੰ. ੭੨੧*

(ਖ) **ਸਖਾ ਰੂਪ** — ਇਸ ਪ੍ਰਕਾਰ ਦੀ ਭਗਤੀ ਵਿੱਚ ਆਤਮਾ ਅਤੇ ਪਰਮਾਤਮਾ ਦਾ ਰਿਸ਼ਤਾ ਮਿੱਤਰਾਂ ਵਰਗਾ ਹੁੰਦਾ ਹੈ। ਪਰ ਇਹ ਦੋਸਤੀ ਸਾਧਾਰਣ ਦੁਨਿਆਵੀ ਪੱਧਰ ਦੀ



ਨਹੀਂ ਹੁੰਦੀ। ਪ੍ਰਭੂ ਦੇ ਰੰਗ ਵਿੱਚ ਰੰਗੀ ਆਤਮਾ ਆਪਣੇ ਪਰਮ ਉਪਕਾਰਕ ਮੀਤ ਕੋਲ ਇਹੋ ਬੇਨਤੀ ਕਰਦੀ ਹੈ ਕਿ ਉਸ ਦਾ ਚਿੱਤ ਸਦਾ ਉਸ ਦੇ ਚਰਨਾਂ ਨਾਲ ਜੁੜਿਆ ਰਹੇ। ਭਗਤ ਦੀ ਇਸ ਮਾਨਸਿਕ ਸਥਿਤੀ ਦਾ ਚਿੱਤਰਣ ਪੰਚਮ ਪਾਤਿਸ਼ਾਹ ਜੀ ਇਸ ਪ੍ਰਕਾਰ ਕਰਦੇ ਹਨ :

*ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥*
*ਚਰਨ ਕਮਲ ਵਸਹਿ ਮੇਰੈ ਚੀਤਾ ॥*
*ਨਾਨਕੁ ਏਕ ਕਰੈ ਅਰਦਾਸਿ ॥*
*ਵਿਸਰੁ ਨਾਹਿ ਪੂਰਣ ਗੁਣ ਤਾਸਿ ॥ ਪੰ. ੭੪੧*

(ਗ) **ਸੇਵਕ ਰੂਪ** — ਭਗਤੀ ਵਿੱਚ ਲੀਨ ਸੱਚੀ ਆਤਮਾ ਤਾਂ ਪ੍ਰਭੂ ਨੂੰ ਸਦਾ ਮਹਾਨ ਸਮਝਦੀ ਹੈ। ਗੁਰਮਤਿ ਦੀ ਸਹੀ ਸਿੱਖਿਆ ਨਾਲ ਪ੍ਰਾਪਤ ਅਧੀਨਗੀ ਦਾ ਹੀ ਫ਼ਲ ਹੈ ਕਿ ਜੀਵਨ ਦੀਆਂ ਅਨੇਕਾਂ ਉਪਲਬਧੀਆਂ ਦੇ ਬਾਵਜੂਦ ਵੀ ਭਗਤ ਆਪਣੇ ਆਪ ਨੂੰ ਈਸ਼ਵਰ ਦਾ ਸੇਵਕ ਸਮਝਦਾ ਰਹਿੰਦਾ ਹੈ। ਸੰਸਾਰਿਕ ਤੌਰ ਤੇ ਵੀ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਰਮਾਤਮਾ ਤੋਂ ਵੱਡਾ ਮਾਲਿਕ ਹੋਰ ਕਿਹੜਾ ਹੋ ਸਕਦਾ ਹੈ। ਇਹੋ ਕਾਰਨ ਹੈ ਕਿ ਗੁਰਬਾਣੀ ਵਿੱਚ ਇਸੇ ਸੇਵਕ-ਸੇਵਯ ਭਾਵ ਦੀ ਭਗਤੀ ਨੂੰ ਕਈ ਵਾਰੀਂ ਦ੍ਰਿੜ੍ਹਾਇਆ ਗਿਆ ਹੈ :

(i) *ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥*
*ਜੋ ਤੁਧੁ ਭਾਵੈ ਸੋ ਸਚੁ ਧਰਮਾ ॥*
*ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥*
*ਤੂੰ ਸਾਹਿਬੁ ਸੇਵਕ ਅਰਦਾਸਿ ॥ ਪੰ. ੧੯੦*

(ii) *ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥*
*ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥*
× ×
*ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥ ਪੰ. ੫੪੭*

(ਘ) **ਗੁਰਮੁਖਾਂ ਦੀ ਅਰਦਾਸ : ਵਾਤਸਲ੍ਯ ਭਾਵ ਦੀ ਭਗਤੀ** — ਕਿਸੇ ਵੀ ਗੁਰਦੁਆਰੇ ਵਿੱਚ ਪ੍ਰਤੀ ਦਿਨ ਅਤੇ ਕਿਸੇ ਵੀ ਸ਼ਰਧਾਲੂ ਗੁਰਮਤਿ ਪ੍ਰੇਮੀ ਦੇ ਘਰ ਖ਼ੁਸ਼ੀ ਜਾਂ ਗ਼ਮੀ ਦੇ ਮੌਕੇ ਤੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੰਪੂਰਨ ਹੁੰਦਾ ਹੈ ਤਾਂ ਉੱਥੇ ਜੁੜੀ ਹੋਈ ਸੰਗਤਿ ਸਮੂਹਕ ਰੂਪ ਵਿਚ 'ਅਰਦਾਸ' ਕਰਦੀ ਹੈ। ਉਸ ਵੇਲੇ ਬਾਲਕ ਰੂਪ ਗੁਰਮੁਖ ਪ੍ਰਭੂ ਦੀ ਹਜ਼ੂਰੀ ਵਿੱਚ ਆਪਣੇ ਚਿੱਤ ਦੀਆਂ ਭਾਵਨਾਵਾਂ ਨੂੰ ਇਸ ਪ੍ਰਕਾਰ ਪ੍ਰਗਟਾਉਂਦੇ ਹਨ :

*ਤੂੰ ਠਾਕੁਰੁ ਤੁਮ ਪਹਿ ਅਰਦਾਸਿ ॥*
*ਜੀਉ ਪਿੰਡੁ ਸਭੁ ਤੇਰੀ ਰਾਸਿ ॥ ਪੰ. ੨੬੮*

ਬਾਲ-ਰੂਪ ਭਗਤੀ ਨੂੰ ਵਾਤਸਲ੍ਯ ਭਾਵ ਦੀ ਭਗਤੀ ਆਖਿਆ ਜਾਂਦਾ ਹੈ। ਕ੍ਰਿਸ਼ਨ ਭਗਤੀ ਧਾਰਾ ਵਿਚ ਬਾਲਕ ਭਗਵਾਨ ਕ੍ਰਿਸ਼ਨ ਪ੍ਰਤੀ ਮਾਤਾ ਜਸੋਧਾ ਅਤੇ ਪਿਤਾ ਨੰਦ ਦੇ ਸਨੇਹ ਨੂੰ ਵਾਤਸਲ੍ਯ ਭਾਵ ਦੇ ਰੂਪ ਵਿਚ ਦਰਸਾਇਆ ਜਾਂਦਾ ਹੈ। ਇਹੋ ਹਾਲ ਈਸਾਈ ਮਤ ਵਿਚ ਮਰੀਅਮ ਅਤੇ ਈਸਾ ਦਾ ਹੈ। ਇਸ ਪ੍ਰਕਾਰ ਭਗਤ ਦੀ ਸਥਿਤੀ ਇਨ੍ਹਾਂ ਦੋਨਾਂ ਵਿਚਾਰਧਾਰਾਵਾਂ ਵਿਚ ਇਕ ਪਰੋਖ ਦਰਸ਼ੀ (Indirect spectator) ਵਰਗੀ ਹੁੰਦੀ ਹੈ। ਗੁਰਮਤਿ ਵਿਚ ਭਗਤ ਨੂੰ ਬਾਲਕ ਰੂਪ ਵਿਚ ਪੇਸ਼ ਕੀਤਾ ਗਿਆ ਹੈ। "ਗੁਰਮੁਖਾਂ ਦੀ

ਅਰਦਾਸ' ਵਿਚ ਭਗਤ ਦੀ ਇਹੋ ਸਥਿਤੀ ਹੈ। ਇੱਥੇ ਗੁਰਮੁਖ ਹੈ ਪੁੱਤਰ ਅਤੇ ਸੰਸਾਰ ਦਾ ਸਿਰਜਨਹਾਰ, ਪਾਲਣਹਾਰ, ਕਰਤਾ ਪੁਰਖ ਹੀ ਸਮੂਹ ਮਾਨਵਤਾ ਦਾ ਪਿਤਾ ਜਾਂ ਮਾਤਾ ਹੈ। ਇਸ ਆਧਾਰ ਤੇ ਗੁਰਮਤਿ ਵਿਚ ਆਸਥਾ ਰੱਖਣ ਵਾਲਾ ਅਨਜਾਣ ਤੇ ਨਿਮਾਣਾ ਭਗਤ ਖ਼ੁਦ ਪ੍ਰਤੱਖ ਰੂਪ ਵਿਚ ਅਕਾਲ ਪੁਰਖ ਦੀ ਵਤਸਲਤਾ (ਪੁੱਤਰ-ਪ੍ਰੇਮ) ਦਾ ਰਸ ਮਾਣਦਾ ਹੈ। ਇਸ ਦ੍ਰਿਸ਼ਟੀ ਤੋਂ ਪ੍ਰਭੂ ਦੀ 'ਭਗਤ ਵੱਛਲ' ਉਪਮਾ ਸ਼ੋਭਦੀ ਹੈ। ਸੁਖਮਨੀ ਸਾਹਿਬ ਦਾ ਪਵਿੱਤਰ ਵਾਕ ਹੈ :

*ਪ੍ਰਭ ਬਖਸੰਦ ਦੀਨ ਦਇਆਲ। ਭਗਤ ਵਛਲ ਸਦਾ ਕਿਰਪਾਲ॥*
*ਅਨਾਥ ਨਾਥ ਗੋਬਿੰਦ ਗੁਪਾਲ। ਸਰਬ ਘਟਾ ਕਰਤ ਪ੍ਰਤਿਪਾਲ ॥ ਪੰ. ੨੯੦*

ਬਾਲਕ ਰੂਪ ਭਗਤ ਉੱਤੇ ਭਗਵਾਨ ਦੀ ਇਹ ਸਨੇਹ ਭਰਪੂਰ ਕ੍ਰਿਪਾਲਤਾ ਅਖੌਤੀ ਹੈ। ਭਾਰਤੀ ਧਾਰਮਿਕ ਪਰੰਪਰਾ ਵਿਚ ਭਗਤ ਧਰੂ ਅਤੇ ਪ੍ਰਹਿਲਾਦ ਦੀ ਬਾਲ ਰੂਪ ਵਿਚ ਭਗਤੀ ਨੂੰ ਗੁਰਬਾਣੀ ਨੇ ਵੀ ਸਤਿਕਾਰਿਆ ਹੈ ਅਤੇ ਗੁਰਮਤਿ ਪ੍ਰੇਮੀਆਂ ਨੂੰ ਇਸ ਪ੍ਰਤੀ ਪ੍ਰੇਰਿਆ ਵੀ ਹੈ। ਮਨੋਵਿਗਿਆਨਿਕ ਦ੍ਰਿਸ਼ਟੀ ਤੋਂ ਵੀ ਤੱਕੀਏ ਤਾਂ ਬਾਲਕ ਸੱਚਮੁਚ ਨਾਸਮਝ ਹੁੰਦਾ ਹੈ। ਇਸੇ ਲਈ ਉਸ ਨੂੰ 'ਨਿਆਣਾ' ਜਾਂ 'ਇਆਣਾ' ਆਖਿਆ ਜਾਂਦਾ ਹੈ। ਉਂਞ ਵੀ ਬੱਚੇ ਦਾ ਆਲਾ-ਦੁਆਲਾ ਕਿਸ਼ੋਰਾਂ, ਜਵਾਨਾਂ ਜਾਂ ਬੁੱਢਿਆਂ ਵਰਗੇ ਵੱਡੀ ਉਮਰ ਦੇ ਬੰਦਿਆਂ ਨਾਲੋਂ ਸੌੜਾ ਹੁੰਦਾ ਹੈ। ਜੇ ਘਰ ਦੇ ਵਿਹੜੇ ਵਿੱਚ ਗੋਡਿਆਂ ਭਾਰ ਰੁੜ੍ਹਦਾ ਹੋਇਆ ਬਾਲਕ ਦੇਹਲੀ ਨਹੀਂ ਟੱਪ ਸਕਦਾ ਤਾਂ ਦੋ ਇੱਕ ਵਾਰੀ ਕੋਸ਼ਿਸ਼ ਕਰਨ ਪਿੱਛੋਂ ਖਿਝ ਕੇ ਜਾਂ ਤਾਂ ਉਹ ਮਾਤਾ ਦੇ ਕੁੱਛੜ ਵਿਚ ਆ ਬਹਿੰਦਾ ਹੈ ਜਾਂ ਆਪਣੇ ਖਡੌਣਿਆਂ ਨਾਲ ਖੇਡਣ ਲਗ ਪੈਂਦਾ ਹੈ। ਇਹੋ ਦਸ਼ਾ ਮਨੁੱਖ ਦੀ ਹੁੰਦੀ ਹੈ। ਹਜ਼ਾਰਾਂ ਹੀਲਿਆਂ ਵਸੀਲਿਆਂ ਤੋਂ ਬਾਅਦ ਵੀ ਮਨੁੱਖ ਮੌਤ ਦਾ ਮੁਕਾਬਲਾ ਕਰਨ ਵਿਚ ਅਸਰਮਥ ਰਹਿੰਦਾ ਹੈ। ਆਪਣੇ ਬਜ਼ੁਰਗਾਂ ਦੀ ਗਤਿ ਵੇਖ ਕੇ ਉਸ ਦਾ ਮਨ ਉਸ ਨੂੰ ਬੇਵਸੀ ਸਮੇਂ ਪਰਮਾਤਮਾ ਦੀ ਸ਼ਰਨ ਲੈਣ ਲਈ ਪ੍ਰੇਰਦਾ ਹੈ। ਇਹੋ ਕਾਰਨ ਹੈ ਕਿ ਗੁਰਮਤਿ ਨੇ ਅਰਦਾਸ ਰਾਹੀਂ ਭਗਤ ਨੂੰ ਸਦਾ ਇਸ ਗੱਲ ਲਈ ਪ੍ਰੇਰਿਆ ਹੈ ਕਿ ਭਗਤ ਹਰ ਅਵਸਥਾ ਵਿੱਚ ਆਪਣੇ ਆਪ ਨੂੰ ਬਾਲਕ ਹੀ ਸਮਝੇ। ਇਹ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੀ ਹੋ ਜਾਂਦੀ ਹੈ ਜੇ ਮਨੁੱਖ ਪ੍ਰਭੂ ਨੂੰ ਬਚਪਨ ਤੋਂ ਹੀ ਚੇਤੇ ਕਰ ਲਵੇ ਅਤੇ ਅਜਿਹੀ ਅਵਸਥਾ ਦੇ ਮਾਨਸਿਕ ਪ੍ਰਭਾਵ ਸਦੀਵੀ ਬਣ ਜਾਂਦੇ ਹਨ। ਇਸ ਸਿਲਸਿਲੇ ਵਿੱਚ ਇੱਕ ਵਿਦਵਾਨ ਦਾ ਕਥਨ ਹੈ :

"ਇਸ ਬਾਰੇ ਕੋਈ ਸੰਦੇਹ ਨਹੀਂ ਹੈ ਕਿ ਜੇ ਅਨੁਕੂਲ ਪਰਿਸਥਿਤੀਆਂ ਹੋਣ ਤਾਂ ਬਚਪਨ ਵਿੱਚ ਹੀ ਅਵਿਕਸਿਤ ਧਾਰਮਿਕ ਮਨੋਵੇਗ ਪੁੰਗਰ ਆਉਂਦਾ ਹੈ। ਸਰਲ ਸੁਭਾਏ ਤੱਕਿਆਂ ਪਰਮਾਤਮਾ ਹੀ ਇਸ ਮਨੋਵੇਗ ਦਾ ਉੱਦੇਸ਼ ਹੁੰਦਾ ਹੈ। ਪਰਮਾਤਮਾ ਰਾਹੀਂ ਜਿਨ੍ਹਾਂ ਕਦਰਾਂ-ਕੀਮਤਾਂ ਦੀ ਸੁਰੱਖਿਆ ਕਰਨ ਦੀ ਚਾਹਨਾ ਕੀਤੀ ਜਾਂਦੀ ਹੈ, ਉਹ ਭਾਵੇਂ ਵੱਡੀ ਉਮਰ ਦੇ ਲੋਕਾਂ ਦੀ ਦ੍ਰਿਸ਼ਟੀ ਵਿੱਚ ਤੁੱਛ ਜਿਹੀਆਂ ਹੋਣ, ਪਰ ਬੱਚੇ ਦੇ ਮਨ ਵਿੱਚ ਗੰਭੀਰਤਾ ਨਾਲ ਟਿਕ ਜਾਂਦੀਆਂ ਹਨ।"[6]

ਸੱਚ ਤਾਂ ਇਹ ਹੈ ਕਿ ਬੱਚੇ ਦੀ ਮਨੋ-ਚੇਤਨਾ ਕੋਮਲ ਮਿੱਟੀ ਵਾਂਗ ਹੁੰਦੀ ਹੈ। ਜਿਵੇਂ ਮਿੱਟੀ ਨੂੰ ਥੱਪ-ਕੁੱਟ ਕੇ ਹੁਸ਼ਿਆਰ ਘੁਮਿਆਰ ਮਨਚਾਹੀ ਮੂਰਤ ਘੜ ਲੈਂਦਾ ਹੈ, ਉਸੇ ਤਰ੍ਹਾਂ ਸਿਆਣੇ ਲੋਕੀ ਬਚਪਨ ਤੋਂ ਈਸ਼ਵਰ ਦੇ ਉਪਕਾਰਾਂ ਦੀਆਂ ਦਲੀਲਾਂ ਦੇ ਕੇ ਮਨੁੱਖਾਂ ਨੂੰ ਚੰਗੇ ਰਾਹ ਤੇ ਟੋਰ ਦਿੰਦੇ ਹਨ। ਇਸੇ ਕਰਕੇ ਗੁਰਬਾਣੀ ਵਿੱਚ ਥਾਓਂ ਥਾਈਂ ਇਸ ਪ੍ਰਸੰਗ ਨੂੰ ਦ੍ਰਿੜ੍ਹਾਇਆ ਗਿਆ ਹੈ ਕਿ ਸੰਸਾਰਿਕ ਜੀਵਨ ਦੇ ਸੁੱਖਾਂ ਦਾ ਆਧਾਰ ਮਨੁੱਖੀ ਸਰੀਰ ਅਤੇ



ਉਸ ਨੂੰ ਜੀਊਂਦਾ-ਜਾਗਦਾ ਵਿਅਕਤੀ ਅਖਵਾਉਣ ਵਿੱਚ ਸਮਰਥ ਉਸ ਦੀ ਪ੍ਰਾਣ-ਵਾਯੂ (ਸੁਆਸ-ਪ੍ਰਸੁਆਸ) ਭਗਵਾਨ ਦੀ ਹੀ ਦੇਣ ਹਨ :

(ੳ) *ਨਾਨਕ ਏਹ ਕਹੈ ਅਰਦਾਸਿ ॥*
*ਜੀਉ ਪਿੰਡ ਸਭੁ ਤੇਰੈ ਪਾਸਿ ॥ ਪੰ. ੩੫੪*

(ਅ) *ਜੀਅ ਜੰਤ ਤੇਰਿਆ ਤੂ ਸਭਨਾ ਰਾਸਿ ॥*

× ×

*ਤੂੰ ਇਕ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥ ਪੰ. ੫੪੯*

ਆਪਣੇ ਪੂਰਵਜ ਗੁਰੂਆਂ ਦੇ ਵਚਨਾਂ ਨੂੰ ਧਿਆਨ ਵਿੱਚ ਰੱਖ ਕੇ ਹੀ ਪੰਚਮ ਪਾਤਿਸ਼ਾਹ ਜੀ ਨੇ ਸੁਖਮਨੀ ਸਾਹਿਬ ਵਿੱਚ 'ਤੂੰ ਠਾਕੁਰ.... ਅਰਦਾਸਿ' ਵਾਲੀ ਅਸ਼ਟਪਦੀ ਤੋਂ ਇਲਾਵਾ ਹੋਰ ਵੀ ਕਈ ਥਾਂਵਾਂ[7] ਤੇ ਅਜਿਹੇ ਵਾਕ ਧਰ ਕੇ ਬਾਲਕ ਰੂਪ ਗੁਰਮੁਖ ਨੂੰ ਸਮਝਾਉਣ ਦਾ ਯਤਨ ਕੀਤਾ ਹੈ। ਅਸਲੀਅਤ ਵੀ ਇਹ ਹੈ ਕਿ ਮਾਇਆ ਮੋਹ ਨਾਲ ਗ੍ਰਸੇ ਹੋਏ ਬਾਲਕ ਰੂਪ ਜੀਵ ਦੀ ਸਥਿਤੀ ਅਣਘੜ ਪੱਥਰ ਵਾਂਗ ਹੁੰਦੀ ਹੈ। ਖ਼ੂਹ ਉੱਤੇ ਧਰੇ ਪੱਥਰ ਉੱਤੇ ਵੀ ਜੇ ਰੱਸੀ ਦੇ ਵਾਢੇ ਪੈ ਸਕਦੇ ਹਨ ਤਾਂ ਮਨਮੁੱਖ ਦੀ ਕੀ ਮਜਾਲ ਕਿ ਉਹ ਗੁਰੂ ਦੇ ਤਰਕ-ਸੰਗਤ ਉਪਦੇਸ਼ਾਂ ਤੋਂ ਸੱਖਣਾ ਰਹਿ ਜਾਵੇ। ਇਸ ਲਈ ਇਨਸਾਨ ਦੇ ਰੂਪ ਵਿੱਚ ਹੋਂਦ ਵਿੱਚ ਆਉਣ ਵਾਲੇ ਜੀਵ ਦੀ ਸਥਿਤੀ ਵੱਲ ਵੀ ਪ੍ਰਥਮ ਪਾਤਿਸ਼ਾਹ ਜੀ ਨੇ ਦੁਨੀਆਵੀ ਲੋਕਾਂ ਦਾ ਧਿਆਨ ਖਿੱਚਿਆ ਹੈ। ਪਰਮਾਤਮਾ ਪ੍ਰਤੀ ਕੀਤੇ ਗਏ ਵਾਦਿਆਂ ਨੂੰ ਪੂਰਨ ਕਰਨ ਲਈ ਪ੍ਰੇਰਕੇ ਗੁਰੂ ਸਾਹਿਬ ਨੇ 'ਅਰਦਾਸ' ਦੀ ਨੈਤਿਕ ਜ਼ਿੰਮੇਵਾਰੀ ਨਿਭਾਉਣ ਲਈ ਮਨੁੱਖ ਉੱਤੇ ਜ਼ੋਰ ਦਿੱਤਾ ਹੈ :

*ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥*
*ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥*
*ਜੈਸੀ ਕਲਮ ਵੁੜੀ ਹੈ ਮਸਤਕਿ ਜੀਅੜੇ ਪਾਸਿ ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ਪੰ. ੭੪*

ਅਗਿਆਨ ਦੇ ਘੇਰੇ ਵਿੱਚ ਘੁੰਮਣ ਘੇਰੀਆਂ ਖਾਂਦਾ ਮਨੁੱਖ ਜਦ ਆਪਣੀ ਸੰਸਾਰਿਕ ਸਥਿਤੀ, ਮਾਤਾ ਦੀ ਕੁੱਖ, ਵਿੱਚ ਪੁੱਠਿਆ ਲਟਕਿਆਂ ਪ੍ਰਭੂ ਪ੍ਰਤੀ ਦਿੱਤੇ ਵਚਨਾ ਦੀ ਯਾਦ ਕਰਦਾ ਹੈ ਅਤੇ ਭਾਗ-ਰੇਖਾ ਲਿਖਣ ਵਾਲੇ ਭਗਵਾਨ ਦੀ ਮਹੱਤਤਾ ਨੂੰ ਸਮਝ ਲੈਂਦਾ ਹੈ ਤਾਂ ਉਹ ਅੱਧੀ ਲੜਾਈ ਤਾਂ ਜਿੱਤ ਹੀ ਲੈਂਦਾ ਹੈ। ਅਰਦਾਸ ਸਮੇਂ ਨਿਮਾਣਾ ਬਣ ਕੇ, ਸਭ ਕੁਝ ਗੁਰੂ ਅਤੇ ਈਸ਼ਵਰ ਨੂੰ ਸੌਂਪ ਕੇ ਉਹ ਦੁਨੀਆਵੀ ਸੁੱਖਾਂ ਦੁੱਖਾਂ ਤੋਂ ਉਤਾਂਹ ਉਠ ਕੇ ਜੀਵਨ-ਘੋਲ ਵਿੱਚ ਪੂਰੀ ਤਰ੍ਹਾਂ ਸਫ਼ਲ ਹੋ ਜਾਂਦਾ ਹੈ। ਗੁਰਮਤਿ ਸਦਾ ਆਤਮ-ਸਮਰਪਣ ਦਾ ਸੰਦੇਸ਼ ਦਿੰਦੀ ਰਹਿੰਦੀ ਹੈ। ਇਨ੍ਹਾਂ ਗੱਲਾਂ ਦੀ ਪ੍ਰੋੜ੍ਹਤਾ ਪੱਛਮੀ ਵਿਚਾਰਕਾਂ ਨੇ ਵੀ ਕੀਤੀ ਹੈ :

"ਸਾਧਾਰਨ ਵਿਚਾਰ ਅਨੁਸਾਰ ਅਰਦਾਸ ਦੀ ਪਰਿਭਾਸ਼ਾ ਇਸ ਪ੍ਰਕਾਰ ਦਿੱਤੀ ਜਾ ਸਕਦੀ ਹੈ ਕਿ ਇਹ ਇੱਕ ਸਮਝਦਾਰ ਆਤਮਾ ਦੀ ਪਰਮਾਤਮਾ ਵੱਲ ਖਿੱਚ ਹੈ। ... ਇਹ ਪ੍ਰਭੂ ਉੱਤੇ ਇੱਕ ਸਮੁੱਚੀ ਨਿਰਭਰਤਾ ਹੈ, ਜੋ ਕਿ ਸਾਰੀਆਂ ਚੰਗਿਆਈਆਂ ਦਾ ਨਿਰਮਾਤਾ ਅਤੇ ਸੋਮਾ ਹੈ। ਉਸ (ਪ੍ਰਭੂ) ਦੀ ਬਣਦੀ ਚੀਜ਼ ਦੇਣ ਦੀ ਇੱਛਾ ਅਤੇ ਤਿਆਰੀ, ਜੋ ਕਿ ਸਮੁੱਚੇ

ਪ੍ਰੇਮ, ਸਮੁੱਚੀ ਆਗਿਆਕਾਰਿਤਾ, ਪ੍ਰਸੰਸਾ, ਮਹਿਮਾ ਅਤੇ ਪੂਜਾ ਤੇ ਆਧਾਰਿਤ ਹੈ। ਇਹ ਸਭ ਕੁਝ ਤਾਹੀਓਂ ਸੰਭਵ ਹੈ ਜੇ ਮਨੁੱਖ ਹਉਮੈਂ ਨੂੰ ਨਾਸ਼ ਕਰਕੇ ਨਿਮਰਤਾ ਪੂਰਵਕ ਆਪਣਾ ਸਭ ਕੁਝ ਪਰਮਾਤਮਾ ਉੱਤੇ ਛੱਡ ਦੇਵੇ। ਇਸ ਲਈ ਇਹੋ ਜਾਪਦਾ ਹੈ ਕਿ ਅਰਦਾਸ ਹੀ ਸਭ ਤੋਂ ਪੂਰਨ ਅਤੇ ਦਿੱਬ ਕਾਰਜ (Divine action) ਹੈ, ਜਿਸ ਨੂੰ ਨੇਪਰੇ ਚਾੜ੍ਹਨ ਵਿੱਚ ਇੱਕ ਵਿਵੇਕਸ਼ੀਲ ਆਤਮਾ (Rational soul) ਸਦਾ ਸਮਰੱਥ ਹੁੰਦੀ ਹੈ।"[8]

## ਹਵਾਲੇ ਤੇ ਟਿਪਣੀਆਂ

1. (ੳ) ਏ ਅਖਰ ਖਿਰਿ ਜਾਹਿਗੇ, ਓਇ ਅਖਰ ਇਨ ਮਹਿ ਨਾਹਿ ॥ ਪੰ. ੩੪੦
   (ਅ) ਅਖਰ ਨਾਨਕ ਆਖਿਓ ਆਪ ॥ ਪੰ. ੧੫੦
2. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼*, ਪੰ. 61
3. ਡਾ. ਕਾਲਾ ਸਿੰਘ ਬੇਦੀ : *ਗੁਰੂ ਨਾਨਕ ਸ਼ਬਦ ਰਤਨਾਕਰ*, ਪੰ. 32
4. ਸਚਾ ਅਰਜੁ, ਸਚੀ ਅਰਦਾਸਿ ॥
   ਮਹਲੀ ਖਸਮੁ ਸੁਣੇ ਸਾਬਾਸਿ ॥ ਪੰ. ੩੫੫
5. ਦੁਰਮਤਿ ਹਰਣਾਖਸੁ ਦੁਰਾਚਾਰੀ॥
   ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥
   ਪ੍ਰਹਿਲਾਦ ਉਧਾਰੇ ਕਿਰਪਾ ਧਾਰੀ। ਪੰ. ੨੨੪
6. William Kelley Wright : *A Student's Philosophy of Religion*, page 236 (New York, 1958)
7. (ੳ) ਕਰ ਗਹਿ ਲੇਹੁ ਨਾਨਕ ਕੇ ਸੁਆਮੀ
   ਜੀਉ ਪਿੰਡ ਸਭ ਤੁਮਰੀ ਰਾਸਿ ॥ ਪੰ. ੨੦੪
   (ਅ) ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
   ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨਾ ਜਾਣੈ ਮੇਰਾ ॥ ਪੰ. ੩੮੩
8. Alduous Huxley : *The Perennial Philosophy*, page 256 (A quotation of Augustine Baker).

# ਅਰਦਾਸ ਦੀ ਪਰੰਪਰਾ

ਗਿ: ਹਰਿਬੰਸ ਸਿੰਘ

### ਅਰਦਾਸ ਦੀ ਪ੍ਰੀਭਾਸ਼ਾ

ਅਰਦਾਸ ਹਰੇਕ ਮਨੁੱਖ ਦੇ ਜੀਵਨ ਦਾ ਅਨਿੱਖੜਵਾਂ ਅੰਗ ਹੈ। ਅਕਾਲ ਪੁਰਖ ਜੀ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ, ਆਤਮ ਸਮਰਪਣ ਕਰਕੇ, ਆਪਣੇ ਸ਼ੁਭ ਮਨੋਰਥਾਂ ਦੀ ਪੂਰਤੀ ਲਈ, ਮਨ ਦੀ ਸ਼ਾਂਤੀ ਲਈ, ਅਪਰਾਧਾਂ ਦੀ ਮੁਆਫ਼ੀ ਅਤੇ ਰੱਬੀ ਰਹਿਮਤ ਦੀ ਜਾਚਨਾ ਲਈ ਅਰਜ਼ੋਈ ਕਰਨ ਦਾ ਨਾਂ 'ਅਰਦਾਸ' ਹੈ।

ਅਰਦਾਸ ਸ਼ਬਦ ਦਾ ਮੂਲ[1] ਫ਼ਾਰਸੀ ਬੋਲੀ ਦਾ "ਅਰਜ-ਦਾਸਤ" ਅਤੇ ਸੰਸਕ੍ਰਿਤ ਭਾਸ਼ਾ ਦਾ 'ਅਰਦ-ਆਸ' ਸ਼ਬਦ ਦਸਿਆ ਜਾਂਦਾ ਹੈ। ਇਹ ਦੋਵੇਂ ਸ਼ਬਦ ਸੰਧੀ ਵਾਚਕ ਹਨ। 'ਅਰਜ਼' ਦੇ ਅਰਥ ਹਨ—ਅਰਜੀ, ਬੇਨਤੀ ਅਤੇ 'ਦਾਸਤ' ਦੇ ਅਰਥ ਹਨ—ਰੱਖਣਾ, ਭਾਵ ਅਰਜ ਰੱਖਣੀ, ਅਥਵਾ ਬੇਨਤੀ ਕਰਨੀ। ਇਸੇ ਤਰ੍ਹਾਂ 'ਅਰਦ' ਦੇ ਅਰਥ ਹਨ—ਮੰਗਣਾ ਅਤੇ 'ਆਸ' ਦੇ ਅਰਥ ਹਨ—ਆਸ਼ਾ, ਭਾਵ ਮੰਗਣ ਦੀ ਆਸ਼ਾ।

### ਅਰਦਾਸ ਦਾ ਆਰੰਭ

ਸਦਾ ਸਲਾਮਤਿ ਨਿਰੰਕਾਰ ਜੀ ਨੇ ਆਪਣੇ ਇਕ ਕਵਾਉ ਤੋਂ ਸਾਰੀ ਸ੍ਰਿਸ਼ਟੀ ਦਾ ਪਾਸਾਰਾ ਕੀਤਾ, ਜਿਸ ਨਾਲ ਹਵਾ, ਪਾਣੀ, ਅਗਨੀ, ਧਰਤੀ, ਚੰਦ, ਤਾਰੇ, ਸੂਰਜ ਦਰੱਖਤ, ਪਹਾੜ ਆਦਿ ਹੋਂਦ ਵਿਚ ਆਏ। ਜੀਆਂ ਦੀ ਉਤਪਤੀ ਪੰਜਾ ਤੱਤਾਂ ਤੋਂ ਕੀਤੀ। ਜੀਵਾ ਜੰਤੂਆਂ ਦੀ ਪਾਲਣਾ ਹਿੱਤ ਲੋੜੀਂਦਾ ਰਿਜਕ ਤੇ ਰੋਜ਼ੀ, ਪਦਾਰਥ ਆਦਿ ਬਣਾਏ। ਨਾਲ ਹੀ ਦੁਖ ਸੁਖ ਵੀ ਹੋਂਦ ਵਿਚ ਆਏ। ਪਰ ਪੁਰਾਣਕ ਮੱਤ ਅਨੁਸਾਰ ਸਭ ਤੋਂ ਪਹਿਲਾਂ ਮਨੁੱਖ ਬ੍ਰਹਮਾ ਹੋਇਆ। ਬ੍ਰਹਮਾ ਦੀ ਉਤਪਤੀ ਬਾਰੇ ਇਹ ਜ਼ਿਕਰ ਆਉਂਦਾ ਹੈ ਕਿ ਵਿਸ਼ਨੂੰ ਦੀ ਨਾਭੀ ਵਿਚੋਂ ਇਕ ਕਮਲ ਫੁੱਲ ਪ੍ਰਕਾਸ਼ ਹੋਇਆ। ਕਮਲ ਫੁੱਲ ਦੀ ਨਾਭੀ ਵਿਚੋਂ ਬ੍ਰਹਮਾ ਉਤਪੰਨ ਹੋਇਆ। ਜਦੋਂ ਬ੍ਰਹਮਾ, ਨੇ ਇਧਰ ਉਧਰ ਝਾਕਿਆ ਤਾਂ ਉਸ ਨੂੰ ਆਪਣੇ ਤੋਂ ਸਿਵਾ ਹੋਰ ਕੋਈ ਮਨੁੱਖ ਨਜ਼ਰ ਨਾ ਆਇਆ। ਉਸ ਨੇ ਇਹ ਸਮਝਿਆ ਕਿ ਉਹ ਆਪਣੇ ਆਪ ਤੋਂ ਪੈਦਾ ਹੋਇਆ ਹੈ, ਕਮਲ ਤੋਂ ਨਹੀਂ। ਅਕਾਸ਼ਬਾਣੀ ਹੋਈ "ਤੂੰ ਕਮਲ ਤੋਂ ਪੈਦਾ ਹੋਇਆ ਹੈਂ।" ਇਸ ਨੇ ਫਿਰ ਵੀ ਯਕੀਨ ਨਾ ਕੀਤਾ ਅਤੇ ਕਮਲ ਨੂੰ ਲੱਤ ਕਢ ਮਾਰੀ ਅਤੇ ਆਪ ਕਮਲ ਦੀ ਨਾਲੀ ਵਿਚ ਹੀ ਗੁੰਮ ਹੋ ਗਿਆ। ਛੱਤੀ ਯੁੱਗ ਧੁੰਧੂਕਾਰ ਰਿਹਾ। ਇਸ ਨੂੰ ਅਠਾਰਾਂ ਯੁਗ ਨਾਭ ਦੇ ਹੇਠਾਂ ਜਾਣ ਨੂੰ ਲੱਗੇ ਅਤੇ ਅਠਾਰਾਂ ਯੁਗ ਉਪਰ ਆਉਣ ਨੂੰ ਲੱਗੇ। ਇਸ ਨੇ ਕਈ ਪਤਾਲ ਢੂੰਡ ਮਾਰੇ ਪਰ ਪ੍ਰਭੂ ਦੀ ਰਚਨਾ ਦਾ ਅੰਤ ਨਾ ਪਾ ਸਕਿਆ। ਆਖ਼ਰ ਇਸ ਨੂੰ ਸੋਝੀ ਆਈ ਕਿ ਉਸ ਨੂੰ ਸਿਰਜਣ ਵਾਲਾ ਕਰਤਾ ਧਰਤਾ ਕੋਈ ਹੋਰ ਹੈ। ਇਸ ਲਈ ਘੋਰ ਅੰਧੇਰੇ ਵਿਚ ਇਸ ਨੇ ਅਰਦਾਸ ਕੀਤੀ ਜਿਸ ਦਾ ਸਦਕਾ ਉਹ ਬਾਹਰ ਆਇਆ।

ਫਿਰ ਸੰਖਾਸੁਰ ਨੇ ਜਦੋਂ ਬ੍ਰਹਮੇ ਦੇ ਵੇਦ ਚੁਰਾਏ ਸਨ ਤਾਂ ਇਸ ਉਤੇ ਇਹ ਭਾਰੀ ਬਿਪਤਾ ਆ ਪਈ ਸੀ, ਉਸ ਵੇਲੇ ਵੀ ਇਸ ਨੇ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਸੀ। ਇਨ੍ਹਾਂ ਦੋਵਾਂ ਕਥਾਵਾਂ ਦਾ ਗੁਰਬਾਣੀ ਵਿਚੋਂ ਸੰਕੇਤ ਮਿਲਦਾ ਹੈ :

*(ੳ) ਨਾਭਿ ਕਮਲ ਤੇ ਬ੍ਰਹਮਾ ਉਪਜੇ, ਵੇਦ ਪੜਹਿ ਮੁਖਿ ਕੰਠਿ ਸਵਾਰਿ ॥*
*ਤਾ ਕੋ ਅੰਤੁ ਨਾ ਜਾਈ ਲਖਣਾ ਆਵਤ ਜਾਤ ਰਹੇ ਗੁਬਾਰਿ ॥ ਪੰ. ੪੮੯*
*(ਅ) ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥*
*ਬੇਦ ਕੀ ਬਿਪਤ ਪੜੀ ਪਛੁਤਾਨਿਆ ॥*
*ਜਾ ਪ੍ਰਭ ਸਿਮਰੇ ਤਹੀ ਮਨ ਮਾਨਿਆ ॥ ਪੰ. ੨੨੪*

ਉਪਰੋਕਤ ਪੰਗਤੀ ਵਿਚ 'ਜਾ ਪ੍ਰਭ ਸਿਮਰੇ' ਦਾ ਭਾਵ ਅਰਦਾਸ ਦਾ ਹੀ ਹੈ। ਇਸੇ ਤਰ੍ਹਾਂ ਜਦੋਂ ਜੁਗਾਂ ਤੇ ਜੋਨੀਆਂ ਨੇ ਸਾਕਾਰ ਰੂਪ ਧਾਰਿਆ ਤਾਂ ਅਨੇਕ ਪ੍ਰਕਾਰ ਦੀਆਂ ਕਾਮਨਾਵਾਂ ਤੇ ਭਾਵਨਾਵਾਂ ਨੇ ਵੀ ਜਨਮ ਲਿਆ।

ਅਰਦਾਸ ਦਾ ਦੂਜਾ ਤੱਤ ਜੋ ਸਾਡੇ ਸਾਹਮਣੇ ਆਉਂਦਾ ਹੈ ਉਹ ਜੀਵ ਦਾ ਮਾਤਾ ਦੀ ਗਰਭ ਵਿਚ ਉਸ ਦੁਖਦਾਇਕ ਦਸ਼ਾ ਦਾ ਪ੍ਰਤੀਕ ਹੈ ਜਦੋਂ ਇਹ ਗਰਭ ਦੀ ਜਠਰ ਅਗਨੀ ਵਿਚ ਵਿਰਲਾਪ ਕਰ ਰਿਹਾ ਸੀ, ਮੂੰਹ ਹੇਠਾਂ ਤੇ ਪੈਰ ਉਪਰ ਸਨ। ਇਸ ਅਰਦਾਸ ਦਾ ਵਰਨਣ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਰਾਗ ਅੰਦਰ ਇਸ ਪ੍ਰਕਾਰ ਕੀਤਾ ਹੈ :

*ਪਹਿਲੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧਿ ਧਿਆਨ ਲਿਵਲਾਗਾ ॥*
*ਨਾਮ ਰਜਾਦੁ ਆਇਆ ਕਲਿ ਭੀਤਰਿ ਬਹੁੜਿ ਜਾਸੀ ਨਾਗਾ ॥*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥*
*ਕਹੁ ਨਾਨਕ ਪ੍ਰਾਣੀ ਪਹਲੈ ਪਹਰੈ ਹੁਕਮਿ ਪਇਆ ਗਰਭਾਸਿ ॥ ਪੰ. ੭੪-੭੫*

ਸੋ ਗਰਭ ਦੇ ਇਸ ਘੁੱਪ ਹਨੇਰੇ ਵਿਚੋਂ ਬਾਹਰ ਨਿਕਲਣ ਲਈ ਲਿਵ, ਧਿਆਨ, ਤਰਲਾ ਅਤੇ ਵਿਰਲਾਪ, ਅਰਦਾਸ ਦੇ ਇਹ ਚਾਰ ਅੰਗ ਪ੍ਰਕਾਸ਼ਮਾਨ ਹੁੰਦੇ ਹਨ।

**ਅਰਦਾਸ ਦਾ ਸੰਕਲਪ**

ਸੰਸਾਰ ਦਾ ਹਰੇਕ ਜੀਵ ਚਾਹੇ ਉਹ ਅਮੀਰ ਹੈ ਜਾਂ ਗ਼ਰੀਬ, ਸੁੱਖ ਦਾ ਚਾਹਵਾਨ ਹੈ। ਦੁੱਖਾਂ ਕਲੇਸ਼ਾਂ ਤੋਂ ਡਰਦਾ ਹੋਇਆ ਅਰਦਾਸ ਕਰਨ ਦਾ ਆਦੀ ਹੈ। ਪਰੰਤੂ ਦੁੱਖ ਅਤੇ ਸੁੱਖ ਆਪਣੇ ਪੂਰਬਲੇ ਜਨਮ ਦੇ ਕਰਮਾਂ ਅਨੁਸਾਰ ਭੋਗਣੇ ਹੀ ਪੈਂਦੇ ਹਨ। ਗੁਰਦੇਵ ਜੀ ਦੇ ਅੰਮ੍ਰਿਤ ਵਾਕ ਹਨ :

1. *ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥*
   *ਸੁਖ ਦੁਖ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥ ਪੰ. ੧੪੯*
2. *ਸੁਖੁ ਦੁਖ ਪੁਰਬ ਜਨਮ ਕੇ ਕੀਏ ॥*
   *ਸੋ ਜਾਣੈ ਜਿਨਿ ਦਾਤੈ ਦੀਏ ॥ ਪੰ. ੧੦੩੦*

ਪਿਛਲੇ ਜਨਮਾਂ ਦੀਆਂ ਕਈ ਕਾਮਨਾਵਾਂ ਅਤੇ ਭਾਵਨਾਵਾਂ ਮਨੁੱਖ ਦੇ ਅੰਤਸ਼ਕਰਣ ਵਿਚ ਦੱਬੀਆਂ ਹੋਈਆਂ ਦੂਵੇ ਹੋਏ ਮਨ ਨਾਲ ਅਰਦਾਸ ਕਰਨ ਸਮੇਂ ਸਾਹਮਣੇ ਉਤਰ ਕੇ ਆਉਂਦੀਆਂ ਹਨ। ਆਮ ਜੀਵ, ਮਾਇਆਧਾਰੀ ਮਨੁੱਖ ਅਤੇ ਨਾਮ ਜਪਣ ਵਾਲੇ ਮਨੁੱਖ ਦੀ ਅਰਦਾਸ ਦਾ ਸੰਕਪਲ ਵੱਖੋ ਵੱਖਰਾ ਹੁੰਦਾ ਹੈ। ਜਿਵੇਂ ਭਗਤ ਕਬੀਰ ਜੀ ਨੇ ਨ੍ਰਿਪ ਨਾਰੀ



ਅਤੇ ਹਰਿਚੋਰੀ ਦਾ ਪ੍ਰਮਾਣ ਸਾਡੇ ਸਾਹਮਣੇ ਰੂਪਮਾਨ ਕੀਤਾ ਹੈ। ਇਕ ਨੂੰ ਮਾਣ ਅਤੇ ਦੂਜੀ ਦੇ ਅਪਮਾਨ ਹੋਣ ਦਾ ਕੀ ਕਾਰਨ ਹੈ, ਇਸ ਤੋਂ ਜਾਣੂੰ ਕਰਾਇਆ ਹੈ :

*ਕਬੀਰ ਨ੍ਰਿਪ ਨਾਰੀ ਕਿਉਂ ਨਿੰਦੀਐ ਕਿਉਂ ਹਰਿਚੇਰੀ ਕੌ ਮਾਨ ॥*
*ਓਹੁ ਮਾਂਗ ਸਵਾਰੇ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ ॥ ਪੰ. ੧੩੭੩*

ਆਮ ਲੋਕਾਂ ਵਿਚ ਇਸ ਗੱਲ ਦੀ ਚਰਚਾ ਚਲਦੀ ਰਹਿੰਦੀ ਹੈ ਕਿ ਚੋਰ, ਡਾਕੂ ਅਤੇ ਕਾਤਲ ਭੀ ਆਪਣੇ ਕਿੱਤੇ ਵਿਚੋਂ ਸਫ਼ਲ ਹੋਣ ਲਈ ਆਪਣੇ ਪੀਰ ਫ਼ਕੀਰ ਅੱਗੇ ਅਰਦਾਸ ਕਰਕੇ ਹੀ ਟੁਰਦੇ ਹਨ। ਸਿੱਖ ਅਤੇ ਸੰਤ-ਸਾਧ ਲੋਕ ਵੀ ਆਪਣੇ ਸਭ ਮਨੋਰਥਾਂ ਦੀ ਪੂਰਤੀ ਲਈ ਅਰਦਾਸ ਕਰਦੇ ਹਨ। ਕਮਜ਼ੋਰ ਅਤੇ ਸੂਰਮੇ ਮਾਨੋਂ ਸਾਰੇ ਹੀ ਅਰਦਾਸ ਦਾ ਆਸਰਾ ਲੈਂਦੇ ਹਨ। ਪਰ ਕੀ ਇਨ੍ਹਾਂ ਸਾਰਿਆਂ ਦੇ ਸੰਕਲਪ ਪੂਰੇ ਹੁੰਦੇ ਹਨ ? ਗੁਰਬਾਣੀ ਦੇ ਆਧਾਰ ਤੇ ਇਸ ਸੰਕਲਪ ਨੂੰ ਪਰਖਿਆਂ ਇਹ ਸਚਾਈ ਪ੍ਰਗਟ ਹੁੰਦੀ ਹੈ :

*ਚੋਰ ਕੀ ਹਾਮਾ ਭਰੈ ਨ ਕੋਇ ॥*
*ਚੋਰ ਕੀਆ ਚੰਗਾ ਕਿਉਂ ਹੋਇ ॥ ਪੰ. ੬੬੨*

ਪ੍ਰਚੱਲਿਤ ਭਾਵਨਾ ਅਤੇ ਗੁਰੂ ਸਾਹਿਬ ਦੇ ਸਪੱਸ਼ਟੀਕਰਣ ਵਿਚ ਵੱਡਾ ਅੰਤਰ ਹੈ। ਇਸ ਵਿਚ ਸ਼ੱਕ ਨਹੀਂ ਕਿ ਪ੍ਰਭੂ ਦੇ ਦਰ ਉਤੇ ਦੁਖੀ ਮਨੁੱਖ ਦੀ ਅਰਦਾਸ ਸੁਣੀ ਜਾਂਦੀ ਹੈ ਪਰ ਮਾੜੇ ਕਰਮ ਕਰਨ ਵਾਸਤੇ ਅਰਦਾਸ ਕਰਨੀ ਅਤੇ ਇੰਜ ਸਮਝਣਾ ਕਿ ਉਸ ਦੀ ਅਰਦਾਸ ਪ੍ਰਭੂ ਅੱਗੇ ਪਰਵਾਨ ਹੋ ਗਈ ਹੈ, ਠੀਕ ਨਹੀਂ ਹੈ। ਕੀ ਉਹ ਪ੍ਰਭੂ ਚੋਰਾਂ ਅਤੇ ਕਾਤਲਾਂ ਦੀਆਂ ਇਸ ਤਰ੍ਹਾਂ ਦੀਆਂ ਅਰਦਾਸਾਂ ਸੁਣਦਾ ਹੈ ? ਵੈਸੇ ਦਸਮੇਸ਼ ਪਿਤਾ ਜੀ ਦਾ ਹੇਠ ਲਿਖਿਆ ਵਾਕ ਸਾਨੂੰ ਨਿਰਮਲ ਅਗਵਾਈ ਦੇਂਦਾ ਹੋਇਆ ਅਰਦਾਸ ਦੀ ਧਰਵਾਸ ਬੰਨ੍ਹਾਉਂਦਾ ਹੈ :

*"ਹਾਥੀ ਕੀ ਚੰਗ੍ਹਾਰ ਪਲੁ ਪੀਛੇ ਪਹੁੰਚਤ ਤਾਹਿ*
*ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ"*

ਸੋ ਅਰਦਾਸ ਵਿਚ ਹਮੇਸ਼ਾਂ ਸ਼ੁਭ ਸੰਕਲਪ ਹੋਣਾ ਚਾਹੀਦਾ ਹੈ :

*ਪਰ ਕਾ ਬੁਰਾ ਨ ਰਾਖਹੁ ਚੀਤ ॥*
*ਤੁਮ ਕਉ ਦੁਖੁ ਨਹੀਂ ਭਾਈ ਮੀਤ ॥ ਪੰ. ੩੮੬*

ਗੁਰੂ ਨਾਨਕ ਦੇਵ ਜੀ ਦੀ ਇਕ ਸਾਖੀ ਵਿਚ ਅਰਦਾਸ ਦਾ ਸੰਕਲਪ ਇਉਂ ਉਘੜਦਾ ਹੈ :

"ਤਬ ਅਰਦਾਸੀਏ ਸਿਖ ਗੁਰੂ ਜੀ ਕੇ ਸਨਮੁਖ ਹਾਥ ਜੋੜਿ ਕਰ ਐਸੀਆਂ ਅਰਦਾਸਾਂ ਕਰਹਿ ਜੋ ਸਚੇ ਪਾਤਸ਼ਾਹ ਸਿੱਖ ਬਸਤ੍ਰ ਸ਼ਸਤ੍ਰ ਲਿਆਏ ਹਹਿ। ਸਿਖਾਂ ਉਪਰ ਝਾਕੀ ਹੋਇ, ਸਿਖਾਂ ਦੇ ਕਾਰਜ ਸੰਪੂਰਨ ਕਰਨੇ। ਸਿਖਾਂ ਕੋ ਗੁਰੂ ਚਿਤ ਆਵੈ। ਇਹ ਬਾਤਾਂ ਪੀਰ ਸਾਰਾ ਦਿਨ ਸੁਨਤਾ ਰਹਿਆ। ਫੇਰਿ ਗੁਰੂ ਜੀ ਸਾਥਿ ਇਹ ਪ੍ਰਸ਼ਨੁ ਕੀਆ। ਜੋ ਗੁਰੂ ਜੀ ਹਮਾਰੈ ਲਿਖੇ ਮਹਿ ਸਹਿਬ ਲੋਕਾਂ ਕਹਿਆ ਹੈ, ਜੋ ਕੁਛ ਤਕਦੀਰ ਪਰਵਦਗਾਰੀ ਕੀ ਵਿਚ ਹੋਆ ਹੈ ਸੋ ਹੋਇ ਚੁਕਾ ਹੈ। ਅਬ ਅਉਰ ਕਛ ਹੋਤਾ, ਜਬ ਕੁਛ ਆਗੇ ਭੂਲ ਕਰਿ ਕੀਆ ਹੋਇ। ਤਬ ਕਛੁ ਅਵਰ ਹੋਇ। ਕਿਉਂ ਆਗੈ ਤਉ ਭੁਲ ਕਰਕੇ ਕਛੁ ਨਹੀਂ ਕੀਆ। ਤਾ ਤੇ ਅਬ ਅਉਰ ਕਛੁ ਨਹੀਂ ਹੋਤਾ। ਜੋ ਇਹ ਸਿਖ ਜਉ ਤੁਮਾਰੇ ਪਾਸ ਅਰਦਾਸਾਂ ਕਰਤੇ ਹਹਿ, ਜੋ ਖੁਸ਼ੀ ਕਰੀਏ ਸਿਖੋਂ ਕੇ ਕਾਰਜ ਸੰਪੂਰਨ ਕਰੀਅਹਿ।

*ਅਬ ਅਉਰ ਤਉ ਕਛੁ ਨਹੀ ਹੋਤਾ। ਇਹ ਅਰਦਾਸਾਂ ਕਾਹੇ ਕਉ ਕਰਤੇ ਹਹਿ"*

ਇਸ ਦਾ ਉੱਤਰ ਗੁਰੂ ਬਾਬਾ ਜੀ ਨੇ ਇਉਂ ਦਿੱਤਾ :

"ਜਬ ਇਹ ਮਾਨੁਖ ਮੁਰਸ਼ਦ ਕੇ ਆਗੇ ਅਧੀਨ ਜਾਇ ਹੋਵੇਗਾ। ਬਹੁਤ ਸੇਵਾ ਭਾਉ ਕਰੈਗਾ, ਤਬ ਇਸਕਾ ਅਪੁਠ ਲਖ ਤੇ ਲੇਖ ਸੀਧਾ ਹੋਇ ਜਾਇਗਾ। ਅਰ ਸਭ ਮੁਸ਼ਕਲ ਇਸਕੇ ਆਸਾਨ ਹੋ ਜਾਹਿਗੇ ਤਾਂ ਤੇ ਜੁ ਕਛੁ ਅਬ ਹੋਤਾ ਹੈ ਸੋ ਉਸ ਪਰਵਦਗਾਰ ਦੀ ਤਕਦੀਰ ਅਨੁਸਾਰ ਹੋਤਾ ਹੈ। ਇਤਰ ਨਹੀਂ ਹੋਤਾ। ਤਬ ਇਹ ਉਤਰ ਸੁਨਿ ਕਰਿ ਪੀਰ ਪ੍ਰਸੰਨ ਹੋਆ।"

(ਪਰਚੀਆਂ ਸੇਵਾ ਦਾਸ, ਪੰ. 110-111)

### ਅਰਦਾਸ ਕਿਸ ਅੱਗੇ ਕਰਨੀ ਹੈ ?

ਹਰੇਕ ਧਰਮ ਵਿਚ ਪ੍ਰਾਰਥਨਾ, ਬੇਨਤੀ ਆਪਣੇ ਇਸ਼ਟ ਦੇਵ ਅੱਗੇ ਕੀਤੀ ਜਾਂਦੀ ਹੈ। ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਆਦਿ ਵਿਚ ਸਿੱਖ ਧਰਮ ਵਾਂਗੂੰ ਅਰਦਾਸ ਦਾ ਕੋਈ ਨਿਸ਼ਚਿਤ ਰੂਪ ਨਹੀਂ ਹੈ। ਮਨੁੱਖ ਦਾ ਸੁਭਾਅ ਹਰ ਵੇਲੇ ਕੁਝ ਨ ਕੁਝ ਮੰਗਣ ਦਾ ਹੈ। ਮੰਗਣ ਦਾ ਮਿਆਰ ਵੀ ਹਰੇਕ ਮਨੁੱਖ ਦਾ ਵੱਖੋ ਵੱਖਰਾ ਹੁੰਦਾ ਹੈ। ਕਈ ਮਨੁੱਖ ਦੂਜੇ ਮਨੁੱਖ ਕੋਲੋਂ ਮੰਗਦੇ ਹਨ। ਦੇਵੀ ਦੇਵਤਿਆਂ ਜਾਂ ਮੂਰਤੀਆਂ ਪਾਸੋਂ ਮੰਗਣ ਵਾਲੀ ਵਾਦੀ ਵਾਹਿਗੁਰੂ ਜੀ ਤੋਂ ਬੇਮੁਖਤਾ ਦੀ ਪ੍ਰਤੀਕ ਹੈ। ਗੁਰਬਾਣੀ ਹਰ ਪ੍ਰਾਣੀ ਮਾਤਰ ਨੂੰ ਕੇਵਲ ਕਰਤਾਰ ਅੱਗੇ ਅਰਦਾਸ ਕਰਨ ਦੀ ਪ੍ਰੇਰਨਾ ਦੇਂਦੀ ਹੈ ਅਤੇ ਮਨੁੱਖ ਪਾਸੋਂ ਮੰਗਣ ਤੋਂ ਵਰਜਦੀ ਹੈ, ਜਿਵੇਂ ਕਿ :

(ੳ) *ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥*
*ਹਰਿ ਇਕੋ ਦਾਤਾ ਮੰਗੀਐ ਮਨਚਿੰਦਿਆ ਪਾਈਐ ॥*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥ ਪੰ. ੫੯੦*

(ਅ) *ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥*
*ਦੇਵਨ ਕਉ ਏਕੈ ਭਗਵਾਨੁ ॥ ਪੰ. ੨੮੧*

(ੲ) *ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥*
*ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ 'ਦਾਨੀ' ਹੇ ॥ ਪੰ. ੧੦੨੦*

(ਸ) *ਅਪੁਨੇ ਹਰਿ ਪਹਿ ਬਿਨਤੀ ਕਹੀਐ ॥*
*ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥ ਪੰ. ੫੨੧*

(ਹ) *ਹਉ ਮਾਗਉ ਆਨ ਲਜਾਵਉ।*
*ਸਗਲ ਛਤ੍ਰਪਤਿ ਏਕੋ ਠਾਕੁਰ ਕਉਨ ਸਮਸਰਿ ਲਾਵਉ॥ ਪੰ. ੪੦੧*

ਜਿਵੇਂ ਭਗਤ ਕਬੀਰ ਜੀ ਦੇ ਬਚਨ ਹਨ "ਮਾਗਉ ਕਾਹੇ ਰੰਕੁ ਸਭ ਦੇਖਉ ਤੁਮਹੀ ਤੇ ਮੇਰੋ ਨਿਸਤਾਰ ॥" ਪੰ. ੮੫੬

ਜਦੋਂ ਤਕ ਜੀਵ ਦੀ ਇਹ ਦ੍ਰਿਸ਼ਟੀ ਨਹੀਂ ਬਣਦੀ ਉਦੋਂ ਤਕ ਇਸਦੀ ਅਰਦਾਸ ਅਧੂਰੀ ਰਹਿੰਦੀ ਹੈ। ਅਰਦਾਸ ਸਮੇਂ ਇਕੋ ਦਾਤਾ ਅਤੇ ਬਾਕੀ ਸਭ ਮੰਗਤੇ ਨਜ਼ਰ ਆਉਣ :

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥ ਪੰ. ੨੫੭*

### ਅਰਦਾਸ ਕਰਨ ਦੀ ਜੁਗਤੀ

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਅਕਾਲ ਪੁਰਖ ਦਾ ਰੂਪ ਸਮਝਣਾ ਚਾਹੀਦਾ ਹੈ। ਜਿਹੜਾ ਮਨੁੱਖ ਗੁਰ ਪਰਮੇਸ਼ਰ ਦੀ ਹਜ਼ੂਰੀ ਵਿਚ ਸ਼ਰਧਾ ਸਹਿਤ ਅਰਦਾਸ ਕਰਦਾ ਹੈ ਉਸ ਦੇ ਸਾਰੇ ਕਾਰਜ ਰਾਸ ਹੁੰਦੇ ਹਨ। ਉਸ ਦੀ ਅਰਦਾਸ ਬਿਰਥੀ ਨਹੀਂ ਜਾਂਦੀ :



*ਬ੍ਰਿਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*
*ਨਾਨਕ ਜੋਰੁ ਗੋਬਿੰਦ ਕਾ ਪੂਰਨ ਗੁਣਤਾਸਿ ॥ ਪੰ. ੮੧੯*

ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੇ ਜਹੁ ਜਲਾਲ ਨੂੰ ਝੱਲਣਾ ਅਤਿਅੰਤ ਕਠਿਨ ਹੈ। ਜਗਿਆਸੂ ਦਾ ਅਰਦਾਸ ਕਰਨ ਨੂੰ ਚਿੱਤ ਤਾਂ ਕਰਦਾ ਹੈ ਪਰ ਨਾਲ ਉਹ ਝਿਜਕਦਾ ਵੀ ਹੈ ਕਿ ਕਿਤੇ ਉਸ ਪਾਸੋਂ ਕੋਈ ਅਵੱਗਿਆ ਨਾ ਹੋ ਜਾਏ। ਭਾਵ ਉਹ ਸਤਿਗੁਰੂ ਦੇ ਸਤਿਕਾਰ ਵਿਚ ਸਮਾਇਆ ਹੁੰਦਾ ਹੈ।

ਸਹੀ ਅਰਥਾਂ ਵਿਚ ਅਰਦਾਸ ਦੀ ਜੁਗਤੀ ਜਿਸ ਭਉ ਭਾਵਨੀ ਨਾਲ ਕੀਰਤ (ਭੱਟ) ਜੀ ਨੇ ਸਿਖਾਈ ਹੈ ਉਸ ਨੂੰ ਅਪਨਾਉਣ ਦੀ ਲੋੜ ਹੈ :

*"ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥*
*ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ ॥*
*ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥*
*ਜਬੁ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥*
*ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥*
*ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥ ਪੰ. ੧੩੯੫*

### ਅਰਦਾਸ ਵੇਲੇ ਧਿਆਨ

ਗੁਰਮਤਿ ਵਿਚ ਅਰਦਾਸ ਸਮੇਂ ਕਿਸੇ ਵਿਅਕਤੀ ਦਾ ਫੋਟੋ, ਮੂਰਤੀ ਜਾਂ ਅਸਥਾਨ ਦਾ ਧਿਆਨ ਰੱਖਣ ਦੀ ਸਖਤ ਮਨਾਹੀ ਹੈ। ਕਿਸੇ ਦੇਹਧਾਰੀ ਮਨੁੱਖ ਦਾ ਧਿਆਨ ਧਰਨਾ ਤਾਂ ਇਕ ਪਾਸੇ ਰਿਹਾ, ਦਸ ਗੁਰੂ ਸਾਹਿਬਾਨ ਦੀਆਂ ਕਲਪਤ ਤਸਵੀਰਾਂ ਦਾ ਧਿਆਨ ਧਰਨਾ ਵੀ ਵਿਵਰਜਤ ਹੈ। ਜਿਵੇਂ ਸਿਮਰਨ ਸਮੇਂ ਕੇਵਲ ਇਕ ਨਿਰੰਕਾਰ ਦਾ ਧਿਆਨ ਧਰਿਆ ਜਾਂਦਾ ਹੈ ਉਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸ ਸਮੇਂ ਸਿੱਖ ਦਾ ਇਹ ਕਰਤਬ ਹੈ ਕਿ ਉਹ ਕੇਵਲ ਇਕ ਕਰਤਾਰ ਦਾ ਧਿਆਨ ਧਰੇ। ਗੁਰੂ ਗ੍ਰੰਥ ਸਾਹਿਬ ਜੀ ਦੇ ਪੱਤਰਿਆਂ, ਰੁਮਾਲਿਆਂ, ਪਾਲਕੀ ਅਤੇ ਚਵਰ ਆਦਿ ਵਸਤਾਂ ਦਾ ਧਿਆਨ ਧਰਨਾ ਭੀ ਗੁਰਮਤਿ ਵਿਚ ਪ੍ਰਵਾਨਤ ਨਹੀਂ ਹੈ।' ਇਸ ਬਾਰੇ ਗੁਰੂ ਜੀ ਨੇ ਸਿੱਖਾਂ ਨੂੰ ਸਪੱਸ਼ਟ ਆਦੇਸ਼ ਦਿੱਤਾ ਹੈ :

1. ਸਤਿਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨ। ਪੰ. ੧੧੨੧
2. ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ ਪੰ. ੫੭੯
3. ਧਿਆਨ ਧਰੋ ਤਿਹ ਕੋ ਮਨ ਮੈ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ॥
4. ਤਾਹੀ ਕੋ ਧਿਆਨ ਪ੍ਰਮਾਨੁ ਹੀਏ ਜੋਊ ਥਾਂ ਅਬ ਹੈ ਅਰ ਆਗੈ ਉ ਹਵੈ ਹੈ॥

ਇਥੇ ਅੱਖਰਾਂ ਦੀ ਧੁਨੀ ਦਾ ਧਿਆਨ ਨਹੀਂ ਧਰਨਾ ਭਾਵਕ ਰੂਪ ਵਿਚ ਸੁਰਤਿ ਦੁਆਰਾ ਸਾਈਂ ਅੱਗੇ ਅਰਦਾਸ ਕਰਨੀ ਹੈ।

ਅਰਦਾਸ ਆਧੀ ਬਿਆਧੀ ਉਪਾਧੀ ਤਿੰਨ ਪ੍ਰਕਾਰ ਦੇ ਤਾਪਾਂ ਨੂੰ ਨਾਸ਼ ਕਰਨ ਦੇ ਸੰਕਲਪ ਨਾਲ ਕੀਤੀ ਜਾਂਦੀ ਹੈ। ਅਣਗਿਣਤ ਅਜਿਹੇ ਜਗਿਆਸੂ ਹਨ ਜੋ ਅਰਦਾਸ ਦੇ ਵਿਸ਼ੇਸ਼ ਅੰਗਾਂ ਤੋਂ ਜਾਣੂੰ ਨਹੀਂ। ਜੇ ਜਾਣੂੰ ਹਨ ਤਾਂ ਉਹ ਉਨ੍ਹਾਂ ਦੇ ਲੋੜੀਂਦੇ ਦੈਵੀ ਗੁਣਾਂ ਤੋਂ ਸੱਖਣੇ ਹਨ। ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਅਰਦਾਸ ਕਰਨ ਦੀ ਜੋ ਉੱਚੀ ਸੁੱਚੀ ਜੁਗਤੀ ਸਿਖਾਈ ਹੈ ਉਸ ਨੂੰ ਧਿਆਨ ਨਾਲ ਵਿਚਾਰ ਕੇ ਹਿਰਦੇ ਵਿਚ ਧਾਰਨ ਦੀ ਡਾਢੀ ਲੋੜ ਹੈ ।

**ਜੁਗਤੀ**

*ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ ਬੈਸਣ ਕਉ ਥਾਉ ॥*
*ਸਤੁ ਸੰਤੋਖ ਹੋਵੈ ਅਰਦਾਸਿ ॥ ਤਾਂ ਸੁਣਿ ਸਦਿ ਬਹਾਲੇ ਪਾਸਿ ॥ ਪੰ. ੮੭੮*

ਵਾਹਿਗੁਰੂ ਜੀ ਦਾ ਨਾਮ ਮੰਨਣਾ ਹੀ ਸਹੀ ਰੂਪ ਵਿਚ ਗੁਰੂ ਅੱਗੇ ਮੱਥਾ ਟੇਕਣਾ ਹੈ ਅਤੇ ਦੁਨਿਆਵੀ ਪਦਾਰਥ ਭੇਟਾ ਕਰਨ ਦੀ ਥਾਂ ਸੱਚ ਰੂਪ ਭੇਟਾ ਦੇਣ ਨਾਲ ਉਸ ਦੇ ਦਰਬਾਰ ਵਿਚ ਬੈਠਣ ਲਈ ਥਾਂ ਮਿਲਦੀ ਹੈ। ਜੇ ਸਤ ਅਤੇ ਸੰਤੋਖੁ ਦੋ ਦੈਵੀ ਗੁਣ ਜਗਿਆਸੂ ਦੇ ਹਿਰਦੇ ਵਿਚ ਹੋਣ ਤਾਂ ਉਸ ਦੀ ਕੀਤੀ ਹੋਈ ਅਰਦਾਸ ਸੁਣੀ ਜਾਂਦੀ ਹੈ। ਮਿਹਰਾਂ ਦੇ ਦਾਤੇ ਸਤਿਗੁਰੂ ਆਪਣੇ ਸਿਦਕੀ ਸਿੱਖ ਦੀ ਅਰਦਾਸ ਸੁਣ ਕੇ ਉਸਨੂੰ ਆਪਣੇ ਪਾਸ ਬਿਠਾਉਂਦੇ ਹਨ ਅਤੇ ਪ੍ਰੀਤਵਾਨ ਸਿੱਖ ਦੇ ਹਿਰਦੇ ਵਿਚੋਂ ਭਾਵਨਾ-ਭਰੀ ਇਹ ਅਰਦਾਸ ਨਿਕਲਦੀ ਹੈ :

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਿਗੇ ॥
ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲ ਲਾਵਹਿਗੇ ॥ ਪੰ. ੧੩੨੧

**ਅਰਦਾਸ ਦਾ ਸਰੂਪ**

ਗੁਰਬਾਣੀ ਵਿਚ (ੳ) **ਅਰਦਾਸਿ** (ਅ) **ਅਰਦਾਸਾ** (ੲ) **ਅਰਦਾਸੇ** ਸ਼ਬਦਾਂ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਅਜੋਕੀ ਪੰਜਾਬੀ ਅਤੇ ਗੁਰਬਾਣੀ ਦੇ ਸ਼ਬਦ ਸਰੂਪਾਂ ਵਿਚ ਭੇਦ ਹੈ। ਗੁਰਬਾਣੀ ਵਿਚ ਅਰਦਾਸ ਸ਼ਬਦ ਦਾ 'ਸ' ਸਿਹਾਰੀ ਸਹਿਤ ਹੈ ਜਦੋਂ ਕਿ ਵਰਤਮਾਨ ਪੰਜਾਬੀ ਸਰੂਪ ਵਿਚ 'ਸ' ਮੁਕਤਾ ਹੈ।

ਅਰਦਾਸ ਦੋ ਪ੍ਰਕਾਰ ਦੀ ਹੁੰਦੀ ਹੈ। ਇਕ ਨਿੱਜੀ ਅਤੇ ਦੂਜੀ ਸੰਗਤੀ। ਨਿੱਜੀ ਅਰਦਾਸ ਹਰੇਕ ਵਿਅਕਤੀ ਦੀਆਂ ਜੀਵਨ ਲੋੜਾਂ ਨੂੰ ਨਿਰੂਪਣ ਕਰਦੀ ਹੈ ਜਦੋਂ ਕਿ ਸੰਗਤੀ ਅਰਦਾਸ ਪੰਥਕ ਬ੍ਰਿਧੀ ਅਤੇ ਸਰਬੱਤ ਦੇ ਭਲੇ ਦੀ ਪ੍ਰਤੀਕ ਹੁੰਦੀ ਹੈ। ਗੁਰ ਪ੍ਰਤਾਪ ਸੂਰਜ ਵਿਚ ਭਾਈ ਸੰਤੋਖ ਸਿੰਘ ਜੀ ਨੇ ਗ੍ਰਿਹਸਤੀ ਜੀਵਨ ਦੀਆਂ ਆਸ਼ਾਵਾਂ ਦੀ ਪੂਰਤੀ ਹਿਤ 101[1] ਪ੍ਰਕਾਰ ਦੀਆਂ ਅਰਦਾਸਾਂ ਨੂੰ ਰੂਪਮਾਨ ਕੀਤਾ ਹੈ। ਉਨ੍ਹਾਂ ਅਰਦਾਸਾਂ ਦੇ ਆਰੰਭ ਵਿਚ ਜੋ ਸੰਕਲਪ ਭਾਈ ਸਾਹਿਬ ਜੀ ਨੇ ਦ੍ਰਿੜ੍ਹ ਕਰਵਾਇਆ ਹੈ ਉਹ ਮਹੱਤਵ ਪੂਰਨ ਹੈ :

*ਰਹਿਤ ਅਰਦਾਸ ਭੇਵ ਜੋ ਜਾਨੈ ॥*
*ਕਿਆ ਕਰਿ ਹੈ ਤਬਿ ਮੰਤ੍ਰ ਮਹਾਨੈ ॥*

ਜਿਥੇ ਅਰਦਾਸ ਹੋਵੇ ਉਸ ਦੇ ਮੁਕਾਬਲੇ ਤੇ ਵੱਡੇ ਵੱਡੇ ਮੰਤ੍ਰ ਕੀ ਕਰ ਸਕਦੇ ਹਨ ? ਭਾਵ ਕਿਸੇ ਮਨੁੱਖ ਦਾ ਕੁਝ ਵੀ ਨਹੀਂ ਵਿਗਾੜ ਸਕਦੇ।

ਇਸ ਵਿਸ਼ੇ ਤੇ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਨੇ ਗੁਰਮਤਿ ਸਿਖਿਆਰਥੀਆਂ ਲਈ ਅਰਦਾਸ ਦੇ ਸਰੂਪ ਬਾਰੇ ਜੋ ਵਿਸ਼ੇਸ਼ ਵਿਚਾਰ ਦਿੱਤੇ ਹਨ, ਪਾਠਕਾਂ ਦੇ ਗਿਆਤ ਲਈ ਮੀਲ ਪੱਥਰ ਦਾ ਕੰਮ ਕਰਦੇ ਹਨ :

"ਸੁਖ ਦੀ ਪ੍ਰਾਪਤੀ ਅਤੇ ਕਸ਼ਟ ਦੂਰ ਕਰਨ ਲਈ ਕਿਸੇ ਦੇਵੀ ਦੇਵਤਾ ਤੋਂ ਵਰ ਲੈਣ ਵਾਸਤੇ ਕਿਸੇ ਨੂੰ ਭੇਟਾ ਦੇਣ ਦੀ ਪ੍ਰਤਿਗਿਆ ਕਰਨੀ, 'ਸੁੱਖਣਾ' ਅਥਵਾ 'ਮੰਨਤ' ਅਖਾਉਂਦੀ ਹੈ।" ਸਿੱਖਾਂ ਵਿਚ ਵੀ ਕਈ ਗਿਆਨੀ ਦੇਖੀਦੇ ਹਨ, ਜੋ ਅਰਦਾਸ ਕਰਦੇ ਹਨ ਕਿ ਜੇ ਮੇਰਾ ਅਮੁਕਾ ਕੰਮ ਗੁਰੂ ਕਰ ਦੇਵੇ, ਤਦ ਮੈਂ ਇਤਨੇ ਰੁਪਏ ਦਾ ਕੜਾਹ ਪ੍ਰਸ਼ਾਦ ਕਰਾਵਾਂਗਾ, ਗੁਰੂ ਗ੍ਰੰਥ ਸਾਹਿਬ ਦੇ ਭੋਗ ਪਵਾਵਾਂਗਾ, ਮੰਦਿਰ ਚਿਣਵਾਵਾਂਗਾ, ਸਿੱਖਾਂ ਨੂੰ ਪ੍ਰਸ਼ਾਦਿ ਛਕਾਵਾਂਗਾ ਆਦਿ। ਪਰ ਐਸਾ ਕਰਨਾ ਸਿੱਖੀ ਦੇ ਨਿਯਮ ਤੋਂ ਵਿਰੁਧ ਹੈ। ਸ਼ੋਕ ਹੈ ਉਨ੍ਹਾਂ ਸੁਆਰਥੀ



ਆਗੂਆਂ ਤੇ ਜੋ ਟਕੇ ਦੇ ਲਾਲਚ ਐਸੀਆਂ ਅਰਦਾਸਾਂ ਕਰਦੇ ਹਨ।"

ਖਾਲਸਾ ਪੰਥ ਵਿਚ ਜੇ ਵੱਖ ਵੱਖ ਅਰਦਾਸਾਂ ਦੇ ਨਮੂਨੇ ਪਾਠਕਾਂ ਦੇ ਭੇਟ ਕਰਨ ਲਗੀਏ ਤਾਂ ਇਸ ਵਿਚ ਕੋਈ ਵਡੱਪਣ ਵਾਲੀ ਗੱਲ ਨਹੀਂ। ਇਸ ਦਾ ਏਕੀਕਰਣ ਹੀ ਕੌਮ ਲਈ ਸ਼ਕਤੀਸ਼ਾਲੀ ਹੋ ਸਕਦਾ ਹੈ।

ਜਿਥੋਂ ਤਕ ਪ੍ਰਮਾਣਿਕ ਅਰਦਾਸ ਦੀ ਗੱਲ ਹੈ ਉਹ 'ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ਵੀਂ, ਵਿਚੋਂ ਲਈ ਗਈ ਹੈ। ਇਥੇ ਭਗਉਤੀ ਪਦ ਦੇ ਅਰਥ ਕਾਲਕਾ ਜਾਂ ਦੁਰਗਾ ਦੇਵੀ ਦੇ ਨਹੀਂ, ਸਗੋਂ ਉਸ 'ਪਰਮ ਸੱਤਾ' ਦੇ ਲਖਾਇਕ ਹਨ ਜਿਸ ਨੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਕੁਝ ਅਲੋਚਕਾਂ ਨੇ "ਪ੍ਰਥਮ ਭਗਉਤੀ ਸਿਮਰਿ ਕੇ ..." ਵਾਲੀ ਪਉੜੀ ਨੂੰ ਕਿਸੇ ਸਾਕਤ ਕਵੀ ਦੀ ਰਚਨਾ ਦੱਸਣ ਦਾ ਯਤਨ ਕੀਤਾ ਹੈ ਜੋ ਕਿ ਬਿਨਾਂ ਕਿਸੇ ਕਵੀ ਦਾ ਨਾਂ ਦਿੱਤੇ, ਲਿਖਣਾ ਹੀ ਵਿਅਰਥ ਹੈ। ਇਸ ਬਾਰੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਦੇ ਕਰਤਾ ਭਾਈ ਰਤਨ ਸਿੰਘ ਜੀ ਭੰਗੂ ਦੀ ਹੇਠ ਲਿਖੀ ਗਵਾਹੀ ਨਾਲ ਸਾਰੇ ਭਰਮਗੜ ਟੁੱਟ ਜਾਂਦੇ ਹਨ :

ਚੌਪਈ *"ਪ੍ਰਿਥਮ ਭਗੌਤੀ ਵਾਰ ਜੁ ਪੌੜੀ ॥*
*ਪੜ੍ਹ ਪ੍ਰਿਥਮੈ ਆਪ ਸਤਿਗੁਰ ਜੋੜੀ ॥*
*ਨੌਂ ਪਤਸ਼ਾਹੀਅਨ ਲਯੋ ਧਿਆਇ ॥*
*ਅਬ ਦਸਮਨ ਪਰ ਹੋਈ ਸਹਾਇ ॥" ਪੰ. ੪੩*

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਸਾਹਿਬ ਤਕ ਦੀ ਅਰਦਾਸ ਪਾਤਸ਼ਾਹੀ ਦਸਵੀਂ ਦੀ ਨਿੱਜੀ ਰਚਨਾ ਹੈ। ਇਸ ਤੋਂ ਬਾਅਦ ਦੀ ਅਰਦਾਸ ਵਿਚ ਜੋ ਵਾਧੇ ਹੋਏ ਉਸ ਬਾਰੇ ਇਹ ਦਸਿਆ ਜਾਂਦਾ ਹੈ ਕਿ ਭਾਈ ਮਨੀ ਸਿੰਘ ਜੀ ਨੇ ਅਰਦਾਸ ਦਾ ਮਜਮੂਨ[1] ਬਣਾਇਆ ਪਰ ਇਸ ਬਾਰੇ ਖੋਜ ਕਰਨ ਤੇ ਕੁਝ ਲਿਖਤੀ ਸਬੂਤ ਅਜੇ ਤੱਕ ਪ੍ਰਾਪਤ ਨਹੀਂ ਹੋ ਸਕਿਆ।

ਅਰਦਾਸ ਦਾ ਮੁੱਢ ਗੁਰੂ ਨਾਨਕ ਦੇਵ ਜੀ ਆਪਣੇ ਕਾਲ ਵਿਚ ਬੱਧਾ ਕਿਉਂਕਿ ਆਪ ਜੀ ਦੀ ਰਚਨਾ ਵਿਚੋਂ ਸਾਨੂੰ ਅਰਦਾਸ ਸ਼ਬਦ ਦੀ ਵਰਤੋਂ ਇਸ ਤਰ੍ਹਾਂ ਮਿਲਦੀ ਹੈ :

*ਯਕ ਅਰਜ ਗੁਫਤਮ ਪੇਸਿ ਤੋਂ ਦਰ ਗੋਸ ਕੁਨ ਕਰਤਾਰ ॥*
*ਹਕਾ ਕਬੀਰ ਕਰੀਮ ਤੂ ਬੇ ਐਬ ਪਰਵਦਗਾਰ ॥ ੧ ॥*
*ਬਕਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ ॥*
*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾ ਪਾਖਾਕ ॥ ਪੰ. ੭੨੧*
*ਨਾਨਕ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥*
*ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰਿ ਅਰਦਾਸਿ ॥ ਪੰ. ੫੫੧*

ਗੁਰਬਾਣੀ ਵਿਚ ਜਗਤ ਜਲੰਦੇ ਨੂੰ ਤਾਰਨ ਅਤੇ ਰੱਖਿਆ ਲਈ ਅਰਦਾਸ ਦਾ ਵਿਧਾਨ ਗੁਰੂ ਕਾਲ ਤੋਂ ਚਲਿਆ ਆ ਰਿਹਾ ਹੈ। ਪੰਚਮ ਗੁਰਦੇਵ ਜੀ ਨੇ ਜਦੋਂ 'ਆਦਿ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ ਉਦੋਂ 'ਦੋਹਿਤਾ ਬਾਣੀ ਦਾ ਬੋਹਿਥਾ' ਨੇ ਆਪਣਾ ਗੁਰ-ਗੱਦੀ ਦਾ ਵੱਖਰੇ ਆਸਣ ਲਾਉਣਾ ਛਡ ਦਿੱਤਾ ਸੀ ਅਤੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਅਰਦਾਸ ਕਰਦੇ ਸਨ। ਇਸ ਦੀ ਪ੍ਰੋੜ੍ਹਤਾ ਗੁਰਬਿਲਾਸ ਪਾਤਸ਼ਾਹੀ ਛੇਵੀਂ ਤੋਂ ਇਸ ਤਰ੍ਹਾਂ ਹੁੰਦੀ ਹੈ :

*ਭੂਮਿ ਸੈਨ ਨਿਤਪ੍ਰਤ ਕਰਹਿ ਗੁਰੂ ਗ੍ਰੰਥ ਕੇ ਪਾਸਿ ॥*
*ਗੁਰੂ ਗ੍ਰੰਥ ਭਗਵੰਤ ਸਮ ਜਾਨੇ ਕਰ ਅਰਦਾਸਿ ॥*

ਅਰਦਾਸ ਦੇ ਸਰੂਪ ਦੀ ਖੋਜ ਕਰਨ ਤੇ ਜੋ ਪੁਰਾਤਨ ਹੱਥ ਲਿਖਤੀ ਸਰੂਪ ਪ੍ਰਾਪਤ ਹੋਇਆ ਹੈ ਉਸ ਤੋਂ ਇਹ ਪਤਾ ਲਗਦਾ ਹੈ ਕਿ ਇਹ ਅਰਦਾਸ ਦਸ਼ਮੇਸ਼ ਕਾਲ ਦੀ ਹੈ ਕਿਉਂਕਿ ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਨਾਉਂ ਅੰਕਿਤ ਨਹੀਂ ਹੈ ਅਤੇ ਨਾ ਹੀ 'ਨਾਨਕ[2] ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਅੱਖਰ ਦਰਜ ਹਨ :

*੧ੴ ਵਾਹਗੁਰੂ ਜੀ ਕੀ ਫਤੇ ॥*
*ਸ੍ਰੀ ਭਗੌਤੀ ਜੀ ਸਹਾਇ ॥*
*ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸ਼ਾਹੀ ੧੦ ॥*

ਪ੍ਰਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ। ਫਿਰ ਅੰਗਦਿ ਗੁਰ ਤੇ ਅਮਰਦਾਸਿ ਰਮਦਾਸੈ ਹੋਈ ਸਹਾਇ ॥ ਅਰਜਨੁ ਹਰਿਗੋਬਿੰਦ ਨੂੰ ਸਿਮਰੋ ਸ੍ਰੀ ਹਰਿ ਰਾਇ ॥ ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ। ਤੇਗ ਬਹਾਦੁਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ ॥ ਸਭ ਥਾਈਂ ਹੋਇ ਸਹਾਇ ॥ ੧ ॥ ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਜੀ ਸਾਹਿਬ ਬੋਲੋ ਜੀ ਵਾਹਗੁਰੂ ॥ ੨ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਧਿਆਨ ਧਰਿ ਕੇ ਬੋਲੋ ਜੀ ਵਾਹਗੁਰੂ। ਸ੍ਰੀ ਅੰਮ੍ਰਿਤਸਰ ਜੀ ਸਾਹਿਬ ਸ੍ਰੀ ਤਰਨਤਾਰਨ ਸਰਬ ਦੁਖਾ ਕੇ ਨਿਵਾਰਨ ਸਾਹਿਬ ਜੀ ਕਾ ਧਿਆਨ ਧਰਿ ਕੇ ਬੋਲੋ ਜੀ ਵਾਹਗੁਰੂ ॥ ਸਤਿਗੁਰਾਂ ਕੇ ਸਰਬਤਿ ਗੁਰਦੁਆਰਿਆਂ ਸਾਹਿਬ ਜੀ ਕਾ ਧਿਆਨ ਧਰਿ ਕੇ ਬੋਲੋ ਜੀ ਵਾਹਗੁਰੂ ॥ ਸਬਦਿ ਚੌਕੀ ਸੋਦਰ ਰਹਿਰਾਸਿ ਜੀ ਕੀ ਅਰਦਾਸਿ ਸਰਬਤ ਦੇ ਕਾਰਜ ਰਾਸਿ ਸਿੰਘ ਪੜਦੇ ਸੁਣਦੇ ਲਾਹੇਵੰਦ ਹੋਨਿ ਸੁਖ ਹੋਵੇ ਨਾਮ ਚਿਤ ਆਵੈ ॥

*ਵਾਹਗੁਰੂ ਜੀ ਕਾ ਖਾਲਸਾ ॥*
*ਸ੍ਰੀ ਵਾਹਗੁਰੂ ਜੀ ਕੀ ਫਤਹ ॥*

(ਹੱਥ ਲਿਖਤੀ ਗੁਟਕੇ ਦਾ ਪੰਨਾ 89)

ਬੋਲੋ ਜੀ ਵਾਹਗੁਰੂ

ਜੀ ਸਚੇ ਪਾਤਿਸ਼ਾਹ ਸ਼ਬਦ ਚੌਕੀ ਕੀਰਤਨ ਸੋਹਿਲੇ ਜੀ ਦੀ ਅਰਦਾਸ ਭੁਲ ਚੁਕ ਮਾਫ਼ ਹਜ਼ੂਰ ਕੇ ਚਰਨ ਕਵਲਾ ਪਾਸਿ ਪੜਦਿਆਂ ਸੁਣਦਿਆਂ ਸਰਬਤ ਕੇ ਕਾਰਜ ਰਾਸ ਚਾਰ ਪਹਰ ਦਿਨ ਸੁਖ ਦਾ ਬੀਤਿਆ ਹੈ ਰਾਤ੍ਰ ਸੁਖ ਦੀ ਬੀਤਾਉਣੀ ਸਰਬ ਪ੍ਰਕਾਰ ਸਹਾਇਤਾ ਕਰਨੀ ਸੁਖ ਹੋਵੇ ਨਾਮ ਚਿਤ ਆਵੈ। ਸ੍ਰੀ ਵਾਹਿਗੁਰੂ ਜੀ ਤੇਰੀ ਸਰਣਿ।* ਦਿਨ ਰਾਖੈ ਰਾਤਿ ਰਾਖੈ ਰਾਖੈ ਚੰਦ ਸੂਰ। ਧਰਤੀ ਮਾਤਾ ਸਦਾ ਰਖੇ ਕਾਲ ਕੰਟਕ ਦੂਰਿ ॥ ਲੋਟ ਪੋਟ ॥ ਗੁਰੂ ਨਾਨਕ ਸਾਹਿਬ ਜੀ ਤੇਰੀ ਓਟ ॥ ਤਾਂਬੇ ਕਾ ਕੋਟ ॥ ਲੋਹੇ ਕਾ ਦਰਵਾਜਾ ॥ ਜਲਾ ਬਿੰਬ ਕੀ ਖਾਈ ॥ ਸਬਦਿ ਗੁਰੂ ਜੀ ਕੀ ਰਛਿਆ ਚੌਕੀ ਸ੍ਰੀ ਗੁਰੂ ਬਾਰੇ ਨਾਨਕ ਸਾਹਿਬ ਦੀ ਦੁਹਾਈ ॥

(ਹੱਥ ਲਿਖਤੀ ਗੁਟਕੇ ਦਾ ਪੰਨਾ 96-97)

### ਅਰਦਾਸ ਦਾ ਏਕੀਕਰਣ

ਅਕਾਲ ਪੁਰਖ ਇਕ ਹੈ, ਖਾਲਸਾ-ਪੰਥ ਇਕ ਹੈ, ਗੁਰੂ ਗ੍ਰੰਥ ਸਾਹਿਬ ਇਕ ਹੈ, ਅੰਮ੍ਰਿਤ ਇਕ ਹੈ, ਰਹਿਣੀ-ਰਹਿਤ ਇਕ ਹੈ, ਗੁਰਮੰਤਰ ਇਕ ਹੈ, ਮਾਤਾ-ਪਿਤਾ ਇਕ ਹਨ, ਪਰ ਇਹ ਗੱਲ ਸਮਝ ਵਿਚ ਨਹੀਂ ਆਉਂਦੀ ਕਿ ਸਿੱਖ ਸੰਪ੍ਰਦਾਵਾਂ ਅਤੇ ਡੇਰੇ ਭਿੰਨ ਭਿੰਨ ਅਰਦਾਸਾਂ ਕਿਉਂ ਕਰਦੇ ਹਨ ? ਸ੍ਰੀ ਮਾਨ ਬਾਬਾ ਰਾਮ ਸਿੰਘ ਜੀ (ਜਿਨ੍ਹਾਂ ਨੂੰ ਨਾਮਧਾਰੀ



ਸਜਣ ਆਪਣਾ ਗੁਰੂ ਮੰਨਦੇ ਹਨ ਅਤੇ ਉਨ੍ਹਾਂ ਦੀ ਚਿੱਠੀ ਨੂੰ ਹੁਕਮਨਾਮਾ ਆਖਦੇ ਹਨ) ਆਪ ਵੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਗੁਰੂ[1] ਮੰਨਦੇ ਤੇ ਪੂਜਦੇ ਸਨ। ਉਨ੍ਹਾਂ ਦੇ ਸਰੀਰ ਛਡਣ ਮਗਰੋਂ ਨਾਮਧਾਰੀਆਂ ਨੇ "ਇਕ ਓਅੰਕਾਰ ਸਤਿਗੁਰੂ ਰਾਮ ਸਿੰਘ ਜੀ ਸਹਾਇ" ਛਾਪਣਾ ਸ਼ੁਰੂ ਕਰ ਦਿੱਤਾ। ਪਿਛੋਂ ਅਰਦਾਸ ਵਿਚ ਭੀ ਬਾਬਾ ਬਾਲਕ ਸਿੰਘ ਤੋਂ ਲੈ ਕੇ ਬਾਬਾ ਰਾਮ ਸਿੰਘ, ਬਾਬਾ ਬੁਧ ਸਿੰਘ (ਹਰੀ ਸਿੰਘ) ਬਾਬਾ ਪ੍ਰਤਾਪ ਸਿੰਘ ਚਾਰ ਪੀੜ੍ਹੀਆਂ ਬਣਾ ਲਈਆਂ। ਇਸੇ ਤਰ੍ਹਾਂ ਨਿਰੰਕਾਰੀ ਸ਼ਾਖਾ ਜਿਸ ਦਾ ਮੋਢੀ ਗੁਰ ਸਹਾਈ ਬਾਰ੍ਹੀ ਖਤਰੀ ਹੋਇਆ ਹੈ ਅੱਗੇ ਉਸਦਾ ਪੁੱਤਰ ਰਾਮ ਸਹਾਏ, ਅੱਗੇ ਭਾਈ ਦਿਆਲ ਜੀ ਸਰਾਫ਼ ਜਿਸ ਨੂੰ ਸਿਖੀ ਦੀ ਲਾਗ ਲਗੀ, ਇਹ ਗੁਰੂ ਬਣਿਆ। ਨਿਰੰਕਾਰ ਨਿਰੰਕਾਰ ਰਟਨ ਕਰਕੇ ਨਿਰੰਕਾਰੀ ਸੰਪ੍ਰਦਾਇ ਚਲਾ ਦਿੱਤੀ। ਬਾਬਾ ਦਿਆਲ ਜੀ ਦੇ ਪੁੱਤਰ ਦਰਬਾਰਾ ਸਿੰਘ, ਭਾਗ ਸਿੰਘ ਰਤਾ ਹੋਏ, ਇਨ੍ਹਾਂ ਦੇ ਅਨੁਆਈਆਂ ਨੇ ਦਸਾਂ ਸਤਿਗੁਰਾਂ ਮਗਰੋਂ ਆਪਣੇ ਆਪ ਹੀ ਕੁਝ ਵਿਅਕਤੀਆਂ ਦੇ ਨਾਂ ਅਰਦਾਸ ਵਿਚ ਸ਼ਾਮਲ ਕਰ ਲਏ। ਗੱਲ ਕੀ ਪੰਚਾਇਤੀ ਅਸੂਲਾਂ ਨੂੰ ਤੋੜ ਦਿੱਤਾ।

ਫਿਰ 'ਖਾਲਸਾ ਨਿਤਨੇਮ' ਅਰਥਾਤ ਖਾਲਸਾ ਗਿਰਾ ਸਾਰ ਗੁਟਕਾ ਜਿਹੜਾ ਪੰਚ ਖਾਲਸਾ ਦੀਵਾਨ ਨੇ ਪ੍ਰਕਾਸ਼ਤ ਕਰਵਾਇਆ ਹੈ ਉਸ ਵਿਚ ਅਰਦਾਸ ਦਾ ਸਾਰਾ ਰੂਪ ਹੀ ਬਦਲ ਦਿੱਤਾ ਹੈ :

੧ੴ ਵਾਹਗੁਰੂ ਜੀ ਕੀ ਫਤਹਿ

(ੳ) ਪ੍ਰਿਥਮ ਸਤਿਨਾਮੁ ਸਿਮਰ ਕੇ, ਦਸੋਂ ਪਾਤਸ਼ਾਹਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਦੀਦਾਰ ਦਾ ਧਿਆਨ ਧਰ ਕੇ ਖਾਲਸਾ ਸਾਹਿਬ ਬੋਲੋ ਜੀ ਵਾਹਗੁਰੂ।

ਵਰਤਮਾਨ ਸਮੇਂ ਵਿਚ ਸੁਖਮਨੀ ਸਾਹਿਬ ਜੀ ਦੀ ਚੌਥੀ ਅਸ਼ਟਪਦੀ ਦਾ ਅੰਤਲਾ ਪਦਾ 'ਤੂ ਠਾਕੁਰ ਤੁਮ ਪਹਿ ਅਰਦਾਸਿ ॥ ਜੀਉ ਪਿੰਡ ਸਭ ਤੇਰੀ ਰਾਸਿ' ਪ੍ਰਮਾਣੀਕ ਅਰਦਾਸ ਤੋਂ ਪਹਿਲਾਂ ਹਰੇਕ ਅਸਥਾਨ ਤੇ ਪੜ੍ਹਿਆ ਜਾਂਦਾ ਹੈ।

ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਸਿੱਖ ਰਹਿਤ ਮਰਯਾਦਾ' ਵਿਚ ਅਰਦਾਸ ਦਾ ਪ੍ਰਮਾਣੀਕ ਰੂਪ ਦਿੱਤਾ ਹੈ। ਪਰ ਇਸ ਵਿਚ ਹੋਏ ਵਾਧਿਆਂ ਬਾਰੇ ਕੋਈ ਪਿਛੋਕੜ ਨਹੀਂ ਦਿੱਤਾ ਗਿਆ। 'ਨੀਲੇ ਤਾਰੇ ਦੀ' ਕਾਰਵਾਈ ਨੂੰ ਵੇਖ ਕੇ ਭਾਵੇਂ ਚੰਗੇ-ਚੰਗੇ ਸਿੱਖ ਜਗਿਆਸੂ ਡੋਲ ਗਏ ਸਨ ਅਤੇ ਹੁਣ ਵੀ ਡੋਲਣ ਵਾਲਿਆਂ ਦੀ ਗਿਣਤੀ ਕੋਈ ਘੱਟ ਨਹੀਂ। ਪਰ ਜਦੋਂ ਕੋਈ ਕਰਤਾਰੀ ਕ੍ਰਿਸ਼ਮਾ ਵਰਤਦਾ ਹੈ ਤਾਂ ਸਿੱਖਾਂ ਦਾ ਅਰਦਾਸ ਤੇ ਵਿਸ਼ਵਾਸ ਹੋਰ ਦ੍ਰਿੜ੍ਹ ਹੁੰਦਾ ਹੈ।

ਅਰਦਾਸ ਦੇ ਏਕੀਕਰਣ ਬਾਰੇ ਇਕ ਗੁਰਸਿੱਖ ਵੀਰ, ਜੋ ਪਿਛਲੇ ਸਾਲ ਨਨਕਾਣਾ ਸਾਹਿਬ ਗਏ ਸਨ, ਨੇ ਇਹ ਗੱਲ ਦਸੀ ਹੈ ਕਿ ਪਾਕਿਸਤਾਨ ਵਿਚ ਰਹਿਣ ਵਾਲੇ ਸਿੱਖ ਅਰਦਾਸ ਵਿਚ ਹੇਠ ਲਿਖੇ ਸ਼ਬਦਾਂ ਨਾਲ ਸਹਿਮਤ ਨਹੀਂ ਹਨ :

*"ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ। ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਧਾਮਾਂ ਦੇ ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ।"*

ਉਹ ਸਿੱਖ ਕਹਿੰਦੇ ਸਨ ਕਿ ਅਸੀਂ ਅਕਾਲ ਤਖਤ ਸਾਹਿਬ ਵਲੋਂ ਅਰਦਾਸ ਵਿਚ

ਦਿੱਤੇ ਉਪਰੋਕਤ ਸ਼ਬਦਾਂ ਨੂੰ ਕਿਵੇਂ ਪੜ੍ਹ ਸਕਦੇ ਹਾਂ ਜਦੋਂ ਕਿ ਅਸੀਂ ਨਨਕਾਣਾ ਸਾਹਿਬ ਵਿਚ ਰਹਿੰਦੇ ਹਾਂ ਅਤੇ ਪਾਕਿਸਤਾਨ ਵਿਚ ਹੋਰ ਗੁਰਦੁਆਰਿਆਂ ਦੇ ਦਰਸ਼ਨ ਭੀ ਕਰਦੇ ਹਾਂ। ਉਨ੍ਹਾਂ ਦਾ ਇਹ ਵਿਚਾਰ ਸੀ ਕਿ ਕਿਸੇ ਵਿਸ਼ੇਸ਼ ਗੁਰਦੁਆਰੇ ਦਾ ਨਾਂ ਅਰਦਾਸ ਵਿਚ ਨਹੀਂ ਹੋਣਾ ਚਾਹੀਦਾ। ਅਰਦਾਸ ਵਿਚ ਵਾਧਾ ਕਰਨ ਲੱਗਿਆਂ ਭਾਰਤ ਤੋਂ ਬਾਹਰ ਬੈਠੇ ਸਿੱਖਾਂ ਦਾ ਵੀ ਧਿਆਨ ਰਖਿਆ ਜਾਣਾ ਚਾਹੀਦਾ ਹੈ।

ਅਰਦਾਸ ਦੇ ਏਕੀਕਰਣ ਦੀ ਡਾਢੀ ਲੋੜ ਹੈ ਕਿਉਂਕਿ ਕਈ ਗੁਟਕਿਆਂ ਵਿਚ 'ਪ੍ਰਿਥਮ' ਤੇ 'ਪ੍ਰਥਮ' ਅਤੇ 'ਲਇ' ਤੇ 'ਲਈ' 'ਹੋਇ' ਤੇ 'ਹੋਈ', 'ਨੂੰ' ਤੇ 'ਨੋ', ਸਿਮਰੋ', ਤੇ ਸਿਮਰੋ ਸ੍ਰੀ ਹਰਿ ਕ੍ਰਿਸ਼ਨ' ਤੇ 'ਸ੍ਰੀ ਹਰਿਕਿਸ਼ਨ', ਧਿਆਇਐ, ਧਿਆਈਏ, ਧਿਆਈਐ, ਸਿਮਰੀਏ, ਸਿਮਰਿਐ, 'ਹੋਇ ਤੇ ਹੋਈ', ਵੱਖ ਵੱਖ ਸ਼ਬਦ ਸਰੂਪ ਦਰਜ ਹਨ।

## ਅਰਦਾਸ ਬਾਰੇ ਆਦੇਸ਼ ਅਤੇ ਵਿਸ਼ੇਸ਼ ਵਿਚਾਰ

ਸਾਖੀ ਸਾਹਿਤ, ਰਹਿਤਨਾਮੇ ਅਤੇ ਸਿੱਖ ਇਤਿਹਾਸ ਵਿਚ ਅਰਦਾਸ ਕਰਨ ਬਾਰੇ ਹੇਠ ਲਿਖੇ ਆਦੇਸ਼ ਮਿਲਦੇ ਹਨ :

1. *ਜੋ ਮੇਰੇ ਸਿਖ ਨਮ੍ਰ ਹੋਇ ਕੇ ਅਰਦਾਸ ਕਰਨਗੇ, ਤਿਨਾ ਦੇ ਕਾਰਜ ਰਾਸ ਹੋਵਨਗੇ।* *(ਭਾਈ ਬਾਲੇ ਵਾਲੀ ਜਨਮਸਾਖੀ)*
2. *ਸਿੱਖ ਅਨੰਨ ਪੰਡਿਤ ਦਿਖ ਐਸੇ।*
   *ਗ੍ਰਹ ਤਿਥਿ ਵਾਰ ਨ ਮਾਨੇ ਕੈਸੇ।*
   *ਏਕ ਭਰੋਸਾ ਪ੍ਰਭ ਕਾ ਪਾਏ।*
   *ਤਯਾਗਿ ਲਗਨ ਅਰਦਾਸ ਕਰਾਏ।* *(ਗੁਰਬਿਲਾਸ ਪਾਤਸ਼ਾਹੀ 6ਵੀਂ)*
3. *ਕਾਰਜੋ ਕੇ ਆਦਿ ਅਰਦਾਸ ਕਰੇ।* *(ਸਿੱਖ ਰਹਿਤਨਾਮੇ)*
4. *ਗੁਰੂ ਕਾ ਸਿੱਖ ਕਿਤੇ ਕਾਰਜ ਜਾਏ ਦੇਸ ਅਥਵਾ ਪਰਦੇਸ ਆਪਣੇ ਗੁਰੂ ਦੀ ਅਰਦਾਸ ਕਰਕੇ ਟੁਰੇ।* *(ਰਹਿਤਨਾਮਾ ਭਾਈ ਚੌਪਾ ਸਿੰਘ ਜੀ)*

ਗੁਰਬਾਣੀ ਵਿਚ ਇਕ ਪਾਸੇ ਅਰਦਾਸ ਕਰਨ ਦੇ ਆਦੇਸ਼ ਹਨ ਅਤੇ ਦੂਜੇ ਪਾਸੇ ਜਦੋਂ ਜਗਿਆਸੂ ਹੇਠ ਲਿਖੀਆਂ ਪੰਗਤੀਆਂ ਦਾ ਪਠਨ ਪਾਠਨ ਕਰਦੇ ਹਨ ਤਾਂ ਉਹ ਸੋਚਣ ਲਗ ਜਾਂਦੇ ਹਨ ਕਿ ਕੀ ਕਰੀਏ ? ਇਥੋਂ ਤਕ ਕਿ ਕਈ ਸੱਜਣ ਅਰਦਾਸ ਕਰਨ ਤੋਂ ਹੀ ਆਕੀ ਹੋ ਜਾਂਦੇ ਹਨ।

1. *ਵਿਣੁ ਬੋਲਿਆ ਸਭ ਕਿਛੁ ਜਾਣਦਾ ਕਿਸ ਆਗੈ ਕੀਚੈ ਅਰਦਾਸਿ ॥ ਪੰ. ੧੪੨੦*
2. *ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥ ਪੰ. ੨੦੫*

ਅਸਲ ਵਿਚ ਇਹ ਪੰਗਤੀਆਂ ਪੁੱਗੇ ਹੋਏ ਗੁਰਮੁਖ ਜਗਿਆਸੂਆਂ ਦੀ ਆਤਮਿਕ ਅਵਸਥਾ ਅਤੇ ਵਿਸ਼ਵਾਸ ਨੂੰ ਦ੍ਰਿੜ੍ਹ ਕਰਵਾਉਂਦੀਆਂ ਹਨ। ਉਹ ਪ੍ਰਭੂ ਨੂੰ ਅੰਤਰਜਾਮੀ ਜਾਣਦੇ ਹੋਏ ਇਸ ਪੰਗਤੀ ਦਾ ਪਾਠ ਕਰਕੇ ਨਿਰਮਲ ਗਿਆਨ ਦੀ ਸੇਧ ਲੈਂਦੇ ਹਨ :

*ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾਂ ਕਿਸੁ ਪਹਿ ਆਖਿ ਸੁਣਾਈਐ ॥*
*ਕਹਣੈ ਕਥਨਿ ਨਾ ਭੀਜੈ ਗੋਬਿੰਦੁ ਪੈਜੁ ਰਖਾਈਐ ॥ ਪੰ. ੬੨੪*

ਇਹ ਪੰਗਤੀਆਂ ਜਿੱਥੇ ਨਿਤਨੇਮੀ ਗੁਰਸਿੱਖਾਂ ਦੇ ਅਟੱਲ ਵਿਸ਼ਵਾਸ ਨੂੰ ਉਤੇਜਤ ਕਰਦੀਆਂ ਹਨ ਉਥੇ ਅੰਤਰ ਆਤਮੇ ਅਰਦਾਸ ਦੀ ਜਾਚ ਸਿਖਾਉਂਦੀਆਂ ਹਨ ਅਤੇ ਬਾਹਰ-ਮੁਖੀ ਕਥਨ ਬਦਨੀ ਤੋਂ ਹਟਾਉਂਦੀਆਂ ਹਨ।



## ਅਰਦਾਸ ਦਾ ਆਕਾਰ

ਅਜੋਕੇ ਯੁਗ ਵਿਚ ਚਾਹੇ ਉਹ ਦੁਕਾਨਦਾਰ, ਠੇਕੇਦਾਰ, ਅਫਸਰ, ਥਾਣੇਦਾਰ ਜਾਂ ਸਾਧਾਰਣ ਸਿੱਖ ਸਰਦਾਰ ਹੈ ਸਭ ਉਤੇ ਮਾਇਆ ਅਤੇ ਮਾਣ ਦਾ ਭੂਤ ਸਵਾਰ ਹੈ। ਇਥੋਂ ਤਕ ਕਿ ਗੁਰੂ ਦਰਬਾਰ ਦੇ ਗ੍ਰੰਥੀ ਸਿੰਘ ਵੀ ਅਰਦਾਸਾਂ ਕਰਨ ਸਮੇਂ ਭੰਡਾਂ ਦੀ ਤਰ੍ਹਾਂ ਇਨ੍ਹਾਂ ਦੀਆਂ ਵਡਿਆਈਆਂ ਦੇ ਪੁਲ ਬੰਨ੍ਹਦੇ ਰਹਿੰਦੇ ਹਨ। ਅਰਦਾਸ ਵੇਲੇ ਸਾਰੇ ਓੜਮੇ ਕੋੜਮੇ ਗਿਣੇ ਜਾਂਦੇ ਹਨ। ਜੋ ਮਰਾਸੀਆਂ ਵਾਂਗ ਕਲਾਣ ਕਰਨ ਤੋਂ ਸਿਵਾ ਹੋਰ ਕੁਝ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਬੇਨਤੀ ਜੋਦੜੀ ਕਰਨ ਦੀ ਲੋੜ ਹੈ। ਉਹ ਵੀ ਜਿਤਨੀ ਛੋਟੀ ਭਾਵ ਪੂਰਤ ਸ਼ਬਦਾਂ ਵਿਚ ਹੋਵੇ ਠੀਕ ਰਹਿੰਦੀ ਹੈ। ਬਹੁਤ ਲੰਮੀਆਂ ਅਰਦਾਸਾਂ ਵਿਚ ਕਮਜ਼ੋਰ ਮਨੁੱਖ ਜਾਂ ਬਿਰਧ ਬਾਬੇ ਤੇ ਬੀਬੀਆਂ ਦਾ ਖੜਾ ਹੋਣਾ ਔਖਾ ਹੋ ਜਾਂਦਾ ਹੈ ਕਿਉਂਕਿ ਕਈ ਬਹੁਤਾ ਚਿਰ ਖੜੇ ਹੋਏ ਅੱਕ ਤੇ ਥੱਕ ਜਾਂਦੇ ਹਨ। ਭਾਈ ਵੀਰ ਸਿੰਘ ਜੀ ਨੇ ਇਸ ਬਾਰੇ ਜੋ ਹੇਠ ਲਿਖੀ ਸੇਧ[1] ਦਿੱਤੀ ਹੈ ਉਹ ਅਪਨਾਉਣ ਯੋਗ ਹੈ :

> "ਸ੍ਰੀ ਦਰਬਾਰ ਸਾਹਿਬ ਵਿਚ ਜੋ ਅਰਦਾਸੇ ਹੁੰਦੇ ਹਨ ਬਹੁਤ ਛੋਟੇ ਹੁੰਦੇ ਹਨ ਅਤੇ ਅਰਦਾਸਾਂ ਕਰਵਾਉਣ ਵਾਲਾ ਭਾਵੇਂ ਰਾਜਾ ਮਹਾਰਾਜਾ ਵੀ ਕਿਉਂ ਨਾ ਹੋਵੇ, ਉਸ ਲਈ ਸਿਰਫ਼ ਇਤਨੇ ਪਦ ਹੀ ਕਹੇ ਜਾਂਦੇ ਹਨ ਕਿ ਤੇਰਾ ਸਿੱਖ ਹਾਜ਼ਰ ਹੋਇਆ ਹੈ, ਇਸ ਨੂੰ ਸਿੱਖੀ ਦਾਨ, ਨਾਮ ਦਾਨ, ਦੇਹ ਅਰੋਗਤਾ ਬਖਸ਼ਣੀ ਜਿਸ ਕਰਕੇ ਸਿੱਖ ਨੂੰ ਤੇਰਾ ਨਾਮ ਚਿਤ ਆਵੇ ਤੇ ਤੇਰਿਆਂ ਚਰਨਾਂ ਨਾਲ ਬਣ ਆਵੇ"

"ਅਰਦਾਸ ਦੀ ਅਜਿਹੀ ਰਹੁ-ਰੀਤੀ ਵਿਦਵਾਨ ਗ੍ਰੰਥੀਆਂ ਤੋਂ ਬਿਨਾਂ ਕਾਇਮ ਨਹੀਂ ਰਹਿ ਸਕਦੀ।"

ਇਹ ਵਿਚਾਰ ਨਿੱਤ ਦੀ ਸੰਗਤੀ ਅਰਦਾਸ ਨਾਲ ਸੰਬੰਧਿਤ ਸਮਝਣੇ ਚਾਹੀਦੇ ਹਨ। ਵੈਸੇ ਜਿਥੇ ਕੀਰਤਨ ਦੇ ਲਗਾਤਾਰ ਪ੍ਰੇਮ ਅਖਾੜੇ ਚਲਦੇ ਹੋਣ, ਸਿੱਖੀ ਸਿਦਕ ਅਤੇ ਕਮਾਈ ਵਾਲੇ ਪੁਰਸ਼ ਆਪਣੀ ਬਿਰਹੋਂ ਭਰੀਆਂ ਜੋਦੜੀਆਂ ਸਾਹਿਬ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਰ ਰਹੇ ਹੋਣ, ਉਨ੍ਹਾਂ ਉਤੇ "ਮੈ ਨੀਰੁ ਵਹੇ ਵਹਿ ਚਲੈ ਜੀਉ" ਵਾਲੀ ਵਿਸਮਾਦੀ ਅਵਸਥਾ ਵਾਪਰ ਗਈ ਹੋਵੇ, ਨਾਮ ਰੰਗ ਭਿਜੇ ਹੋਏ ਹੋਣ, ਉਥੇ ਅਰਦਾਸ ਦੇ ਛੋਟੇ ਜਾਂ ਵੱਡੇ ਆਕਾਰ ਵਾਲੀ ਪਾਬੰਦੀ ਆਇਦ ਨਹੀਂ ਕੀਤੀ ਜਾ ਸਕਦੀ। ਅਰਦਾਸ ਬਾਰੇ ਇਹ ਭਾਵਨਾ ਵੀ ਪ੍ਰਚੱਲਤ ਹੈ ਕਿ ਅਰਦਾਸ ਵਿਚ ਦਸ ਗੁਰੂ ਸਾਹਿਬਾਨ ਖੜੇ ਹੁੰਦੇ ਹਨ ਇਸ ਲਈ ਲੰਮੀ ਅਰਦਾਸ ਨਹੀਂ ਕਰਨੀ ਚਾਹੀਦੀ ਤਾਂ ਜੋ ਗੁਰੂ ਸਾਹਿਬ ਥੱਕ ਨਾ ਜਾਣ। ਪਰ ਥੱਕਣ ਵਾਲੀ ਗੱਲ ਮਨੋਕਲਪਿਤ ਜਾਪਦੀ ਹੈ ਕਿਉਂਕਿ ਗੁਰੂ ਸਰੀਰ ਨਹੀਂ, 'ਜੋਤਿ' ਹੈ। ਜੇ ਥੱਕਣ ਵਾਲੀ ਗੱਲ ਨੂੰ ਮੁੱਖ ਰੱਖੀਏ ਤਾਂ ਗੁਰਬਾਣੀ ਵਿਚ ਅੰਕਿਤ 'ਹਉ ਤਿਸੁ ਆਗੈ ਦਿਨ ਰਾਤਿ ਰਹਾ ਕਰ ਜੋੜੀਐ" (ਪੰ. ੫੨੨) ਦਾ ਕੀ ਭਾਵ-ਅਰਥ ਹੋਵੇਗਾ ?

## ਅਰਦਾਸ ਦੇ ਸਰਲ ਨੇਮ

1. ਅਰਦਾਸ ਦਾ ਪਹਿਲਾ ਅੰਗ ਆਪਣੇ ਖਸਮ ਦਾ ਭਰੋਸਾ (ਵਿਸ਼ਵਾਸ) ਹੈ :

   *ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ ॥ ਪੰ. ੬੧੯*

2. ਅਰਦਾਸ ਸ੍ਰੀ ਗੁਰੂ ਗ੍ਰੰਥ ਸਾਹਿਬ, ਆਪਣੇ ਇਸ਼ਟ ਦੀ ਹਜ਼ੂਰੀ ਵਿਚ ਪ੍ਰਭੂ ਅੱਗੇ ਦੋਵੇਂ ਹੱਥ ਜੋੜ ਹੋ ਕੇ ਕਰਨੀ ਚਾਹੀਦੀ ਹੈ :

   *ਦੁਇ ਕਰ ਜੋੜਿ ਕਰਉ ਅਰਦਾਸਿ ॥*
   *ਤੁਧੁ ਭਾਵੈ ਤਾ ਆਣਹਿ ਰਾਸਿ ॥ ਪੰ. ੭੩੬*

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ਪੰ. ੧੦੯੩*

3. ਜੇ ਬੁਖਾਰ ਹੋਵੇ ਜਾਂ ਕੋਈ ਸਰੀਰਕ ਖੇਦ ਹੋਵੇ ਜਿਸ ਨਾਲ ਮਨੁੱਖ ਖੜਾ ਨਾ ਹੋ ਸਕਦਾ ਹੋਵੇ ਤਾਂ ਉਸਨੂੰ ਸੰਗਤੀ ਅਰਦਾਸ ਵਿਚ ਖੜੇ ਹੋਣ ਦੀ ਲੋੜ ਨਹੀਂ। ਬੈਠੇ ਹੋਏ ਹੀ ਅਰਦਾਸ ਸੁਣ ਕੇ ਆਪਣੇ ਧਿਆਨ ਨੂੰ ਗੁਰੂ ਚਰਨਾਂ ਵਿਚ ਜੋੜਨਾ ਚਾਹੀਦਾ ਹੈ।
4. ਅਰਦਾਸ ਵੇਲੇ ਮੁਖ ਗੁਰੂ ਵਲ ਕਰਨਾ ਚਾਹੀਦਾ ਹੈ। ਭਰਮ ਅਧੀਨ ਹੋਰ ਕਿਸੇ ਦਿਸ਼ਾ ਵਲ ਮੂੰਹ ਕਰਕੇ ਅਰਦਾਸ ਕਰਨੀ ਜਾਂ ਕਰਾਉਣੀ ਗੁਰਮਤਿ ਅਸੂਲਾਂ ਦੇ ਵਿਰੁਧ ਹੈ।
5. ਅਰਦਾਸ ਵਿਚ ਕਿਸੇ ਪ੍ਰਧਾਨ, ਸਕੱਤਰ ਜਾਂ ਹੋਰ ਕਿਸੇ ਮਨੁੱਖ ਦੀ ਖੁਸ਼ਾਮਦ ਲਈ ਆਪਣੇ ਮਨਭਾਉਂਦੀ ਸ਼ਬਦਾਵਲੀ ਨਹੀਂ ਵਰਤਣੀ ਚਾਹੀਦੀ।
6. ਅਰਦਾਸ ਕਰਨ ਵੇਲੇ ਮਨ ਦਾ ਟਿਕਾਉ ਹੋਣਾ ਬਹੁਤ ਜ਼ਰੂਰੀ ਹੈ। ਇਧਰ ਉਧਰ ਝਾਕਣਾ ਜਾਂ ਕਿਸੇ ਨਾਲ ਗੱਲ ਬਾਤ ਕਰਨੀ ਵਿਵਰਜਤ ਹੈ।
7. ਅਰਦਾਸੀਏ ਸਿੱਖ ਨੂੰ ਕਈ ਵਾਰੀ ਪ੍ਰੇਮੀ ਸਿੱਖ ਅਰਦਾਸ ਦੇ ਵਿਚਕਾਰ ਹੀ ਲੋੜੀਂਦੀ ਬੇਨਤੀ ਕਰਨ ਲਈ ਆਖਣਾ ਸ਼ੁਰੂ ਕਰ ਦੇਂਦੇ ਹਨ ਜੋ ਕਿ ਠੀਕ ਨਹੀਂ। ਕੋਈ ਵੀ ਬੇਨਤੀ ਕਰਨੀ ਹੋਵੇ ਉਹ ਅਰਦਾਸੀਏ ਸਿੱਖ ਨੂੰ ਪਹਿਲਾਂ ਹੀ ਦਸ ਦੇਣੀ ਚਾਹੀਦੀ ਹੈ। ਪਿੱਛੋਂ ਚਿੱਟਾਂ ਦੇਣੀਆਂ ਉਚਿਤ ਨਹੀਂ।
8. ਰਸਮੀ ਅਰਦਾਸ ਕਰਨ ਤੋਂ ਹਮੇਸ਼ਾਂ ਝਿਜਕਣਾ ਚਾਹੀਦਾ ਹੈ। ਸੱਚੇ ਦਿਲ ਨਾਲ ਅਰਦਾਸ ਕਰਨੀ ਚਾਹੀਦੀ ਹੈ।
9. ਅਰਦਾਸ ਪੂਰੀ ਕਰਨੀ ਚਾਹੀਦੀ ਹੈ। ਸਮੇਂ ਦੀ ਤੰਗੀ ਕਰਕੇ ਕਾਹਲੀ ਨਾਲ ਜਾਂ ਅਧੂਰੀ ਅਰਦਾਸ ਨਹੀਂ ਕਰਨੀ ਚਾਹੀਦੀ।
10. ਅਰਦਾਸ ਨੰਗੇ ਸਿਰ ਨਹੀਂ ਕਰਨੀ ਚਾਹੀਦੀ।
11. ਅਰਦਾਸ ਵੇਲੇ ਸ੍ਰੀ ਸਾਹਿਬ ਨੰਗੀ ਕਰਕੇ ਹੱਥ ਵਿਚ ਫੜ ਕੇ ਅਰਦਾਸ ਕਰਨ ਦੀ ਪਰੰਪਰਾ ਨਹੀਂ।
12. ਅਰਦਾਸ ਵਿਚ ਉਪਦੇਸ਼ਾਤਮਿਕ ਪੰਗਤੀਆਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ,
    *ਕੇਵਲ ਬੇਨਤੀ ਭਰਪੂਰ ਪੰਗਤੀਆਂ ਪੜ੍ਹਨੀਆਂ ਹੀ ਯੋਗ ਹਨ।*
    *ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥*
    *ਮਿਹਰ ਕਰੇ ਜਿਸ ਮਿਹਰਵਾਨ ਤਾਂ ਕਾਰਜਿ ਆਵੈ ਰਾਸਿ ॥ ਪੰ. ੪੪*
    ਵਰਗੀਆਂ ਪੰਕਤੀਆਂ ਉਪਦੇਸ਼ ਵਾਲੀਆਂ ਹਨ, ਅਰਦਾਸ ਨਹੀਂ।
13. ਅਰਦਾਸ ਵੇਲੇ ਸਤਿਗੁਰਾਂ ਅੱਗੇ ਭਾਵਨੀ ਸਹਿਤ ਭੇਟਾ ਰਖਣੀ ਅਤੇ ਭਾਵਨੀ ਸਹਿਤ ਗੁਰਮਤਿ ਰਹੁ-ਰੀਤੀ ਦਾ ਪਾਲਣ ਕਰਨਾ ਜਰੂਰੀ ਹੈ।
14. ਭਾਵਕ ਅਰਦਾਸ ਚਲਦੇ ਫਿਰਦੇ ਅੰਤਰ-ਆਤਮੇ ਹਰ ਵੇਲੇ ਹੋ ਸਕਦੀ ਹੈ। ਪਰ ਖਾਲਸਾ ਪੰਥ ਦੀ ਪ੍ਰਮਾਣੀਕ ਅਰਦਾਸ ਜੁੱਤੇ ਉਤਾਰ ਕੇ ਪਿਆਰ ਨਾਲ ਕਰਨੀ ਉਚਿਤ ਹੈ।
15. ਸੰਗਤੀ ਅਰਦਾਸ ਵਿਚ ਇਕੱਲੇ ਮਨੁੱਖ ਦਾ ਨਾਂ ਲੈ ਕੇ ਅਰਦਾਸ ਕਰਨੀ



ਮਨਮਤਿ ਹੈ। ਜਨ-ਸਮੂਹ ਲਈ ਮਨੁੱਖੀ ਅਰਦਾਸ ਕਰਨੀ ਹੀ ਯੋਗ ਹੈ।

16. ਅਰਦਾਸ ਕਰਨ ਮਗਰੋਂ ਸਿਦਕ ਨਾਲ ਧਰਤੀ ਤੇ ਮੱਥਾ ਰਖਣਾ ਚਾਹੀਦਾ ਹੈ। ਐਵੇਂ ਸਿਰ ਨਿਵਾ ਕੇ ਸਿਰ ਉੱਚਾ ਕਰ ਲੈਣਾ, ਇਹ ਰਸਮੀ ਕੰਮ ਹੈ, ਗੁਰਮਤਿ ਰਹੁ-ਰੀਤੀ ਨਹੀਂ ਹੈ।
17. ਪ੍ਰਮਾਣਿਕ ਅਰਦਾਸ ਕਰਨੀ ਉਚਿਤ ਹੈ, ਅਰਦਾਸ ਵਿਚ ਕਿਸੇ ਦੇਹਧਾਰੀ ਗੁਰੂ ਦਾ ਨਾਂ ਜੋੜਨਾ ਪਾਪਾਂ ਦਾ ਭਾਗੀ ਬਣਨਾ ਹੈ।
18. ਅਰਦਾਸ ਕਰਨ ਪਿਛੋਂ 'ਆਗਿਆ ਭਈ ਅਕਾਲ ਕੀ' ਅਤੇ 'ਬੋਲੋ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਉਣਾ ਚਾਹੀਦਾ ਹੈ।
19. ਅਰਦਾਸੀਏ ਸਿੱਖ ਨੂੰ ਅਰਦਾਸ ਕਰਨ ਦੀ ਭੇਟਾ ਦੇਣੀ, ਜਾਂ ਉਸ ਲਈ ਲੈਣੀ ਗੁਰਮਤਿ ਮਰਯਾਦਾ ਦੇ ਵਿਰੁੱਧ ਹੈ। ਕਈ ਗ੍ਰੰਥੀ, ਸੰਤ ਆਦਿ ਪੁੱਛਕੇ ਰੁਪਈਆਂ ਦੇ ਹਿਸਾਬ ਨਾਲ ਅਰਦਾਸ ਕਰਦੇ ਹਨ ਜੋ ਨਿਰਾ ਪਖੰਡ ਹੈ।
20. ਅਰਦਾਸ ਦੇ ਵਿਚਕਾਰ ਹੀ ਕੜਾਹ ਪ੍ਰਸ਼ਾਦਿ ਨੂੰ ਕ੍ਰਿਪਾਨ ਭੇਟ ਕਰਕੇ ਭੋਗ ਲਵਾਉਣਾ ਠੀਕ ਨਹੀਂ। ਸ਼੍ਰੋਮਣੀ ਕਮੇਟੀ ਦੇ ਫਿਰਤੂ ਪੱਤਰ ਨੰ: 39913/9—ਮਿਤੀ 23-2-74 ਨੂੰ ਅਪਨਾਉਣਾ ਚਾਹੀਦਾ ਹੈ। ਹੋਰ (ਵਿਸਥਾਰ ਲਈ ਪੜ੍ਹੋ "ਕੜ੍ਹਾਹ ਪ੍ਰਸਾਦ ਮਰਯਾਦਾ ਨਿਰਣੇ", ਪੁਸਤਕ)
    ਇਸ ਤਰ੍ਹਾਂ ਦੀ ਕ੍ਰਿਆ ਅਰਦਾਸੀਏ ਦੇ ਜੁੜਨ ਵਿਚ ਵਿਘਨਕਾਰੀ ਹੈ। ਅਰਦਾਸੀਏ ਤੇ ਕ੍ਰਿਪਾਨ ਭੇਟ ਕਰਨ ਵਾਲੇ ਦੋਹਾਂ ਸੱਜਣਾਂ ਦੀ ਸੁਰਤਿ ਉਖੜੀ ਰਹਿੰਦੀ ਹੈ।
21. ਘਰਾਂ ਵਿਚ ਸਮਾਗਮਾਂ ਉਤੇ ਅਰਦਾਸ ਗੁਰ ਸਿੱਖਾਂ ਨੂੰ ਆਪ ਕਰਨੀ ਚਾਹੀਦੀ ਹੈ, ਇਹ ਜਰੂਰੀ ਨਹੀਂ ਕਿ ਗ੍ਰੰਥੀ ਸਿੰਘ ਹੀ ਅਰਦਾਸ ਕਰੇ।
22. ਸਿੱਖ ਧਰਮ ਵਿਚ ਜੀਵਨ ਲੋੜਾਂ ਦੀ ਪ੍ਰਾਪਤੀ ਲਈ ਅਰਦਾਸ ਕਰਨ ਦਾ ਵਿਧਾਨ ਹੈ। ਮਾਲਕ ਉਹ ਅਰਦਾਸ ਸੁਣ ਲਵੇ, ਪੂਰੀ ਹੋ ਜਾਵੇ ਤਾਂ ਬਹੁਤ ਚੰਗੀ ਗੱਲ ਹੈ। ਪਰ ਜੇ ਪੂਰੀ ਨਾ ਹੋਵੇ ਤਾਂ ਘਬਰਾਉਣਾ ਜਾਂ ਅਵਿਸ਼ਵਾਸੀ ਬਣਨਾ ਠੀਕ ਨਹੀਂ ਹੁੰਦਾ। ਅਰਦਾਸ ਦੀ ਅਪੂਰਤੀ ਵਿਚ ਵੀ ਕਈ ਵਾਰੀ ਭਲੇ ਦੀ ਅੰਸ਼ ਲੁਕੀ ਹੋਈ ਹੁੰਦੀ ਹੈ। ਇਸ ਲਈ ਦੋਵਾਂ ਹਾਲਤਾਂ ਵਿਚ ਹੀ ਵਾਹਿਗੁਰੂ ਦਾ ਸ਼ੁਕਰਾਨਾ ਕਰਨਾ ਹੀ ਉਚਿਤ ਹੈ। ਅਸਲ ਵਿਚ ਸ਼ੁਕਰ ਕਰਨਾ ਹੀ ਸਭ ਤੋਂ ਵੱਡੀ ਅਰਦਾਸ ਹੈ। ਜੇ ਅਰਦਾਸ ਪੂਰੀ ਨਾ ਹੋਵੇ ਤਾ ਡੋਲਣਾ ਠੀਕ ਨਹੀਂ ਰਜ਼ਾ ਵਿਚ ਰਾਜੀ ਰਹਿਣਾ ਹੀ ਸਿੱਖੀ ਜੀਵਨ ਦੀ ਅਸਲੀ ਨਿਸ਼ਾਨੀ ਹੈ।
23. ਅਰਦਾਸ, ਕਥਾ, ਕੀਰਤਨ ਜਾਂ ਲੈਕਚਰ ਨਹੀਂ ਇਸ ਲਈ ਅਰਦਾਸੀਏ ਸਿੱਖ ਨੂੰ ਸੰਗੀਤਿਆ ਵਾਂਗ ਸੁਰਾਂ ਲਾ ਲਾ ਕੇ ਗੁਰਬਾਣੀ ਦੀਆਂ ਪੰਗਤੀਆ ਜਾਂ ਅਰਦਾਸ ਦੇ ਹੋਰ ਅੱਖਰ ਦੁਬਾਰਾ ਸੰਗਤਾਂ ਨੂੰ ਆਪਣੇ ਪਿਛੇ ਪਿਛੇ ਨਹੀਂ ਪੜ੍ਹਾਉਣੇ ਚਾਹੀਦੇ ਜਿਵੇਂ ਕਿ "ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ" ਆਪ ਪੜ੍ਹ ਕੇ ਦੁਬਾਰਾ ਸੰਗਤਾਂ ਨੂੰ ਪੜ੍ਹਾਉਣੇ। ਅਰਦਾਸ ਵੇਲੇ ਪਹਾੜੇ ਨਹੀਂ ਪੜ੍ਹਾਉਣੇ, ਬੇਨਤੀ ਕਰਨੀ ਹੈ।
24. ਨਿਤਨੇਮ ਬਾਣੀਆਂ ਦਾ ਪਾਠ ਕਰਨ ਤੋਂ ਉਪਰੰਤ ਅਰਦਾਸ ਕਰਨੀ ਚਾਹੀਦੀ ਹੈ।

25. ਅਰਦਾਸ ਦਾ ਜੋ ਮੂਲ ਰੂਪ ਹੈ ਉਹ ਹੂ-ਬ-ਹੂ ਉਸੇ ਤਰ੍ਹਾਂ ਪੜ੍ਹਨਾ ਚਾਹੀਦਾ ਹੈ।

### ਵਰਤਮਾਨ ਅਰਦਾਸ ਕਰਨ ਵਿੱਚ ਤਰੁੱਟੀਆਂ

ਅਰਦਾਸ ਦੀ ਪਹਿਲੀ ਪਉੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੋਣ ਕਰਕੇ ਇਸ ਵਿਚ ਕਿਸੇ ਪ੍ਰਕਾਰ ਦਾ ਵਾਧਾ ਘਾਟਾ ਕਰਨਾ ਉਚਿਤ ਨਹੀਂ ਹੈ। ਆਮ ਤੌਰ ਤੇ ਅਰਦਾਸ ਸੁਣਨ ਸਮੇਂ ਹੇਠ ਲਿਖੀਆਂ ਕਮੀਆਂ ਧਿਆਨ ਵਿਚ ਆਉਂਦੀਆਂ ਹਨ :

1. ਕਈ ਪ੍ਰੇਮੀ ਅਰਦਾਸ ਦਾ ਆਰੰਭ ਕਰਨ ਸਮੇਂ ਪਹਿਲਾਂ ਪਉੜੀ ਆਖ ਕੇ ਫਿਰ ਪ੍ਰਿਥਮ ਭਉਗਤੀ ਸਿਮਰ ਕੈ ਪਾਠ ਕਰਦੇ ਹਨ। ਕਈ ਵੀਰ ਇਸ ਵਾਰ ਦਾ ਮੰਗਲ ਪੂਰਾ ਨਹੀਂ ਪੜ੍ਹਦੇ।
   ਅਰਦਾਸ ਕਰਨ ਸਮੇਂ ੴ ਵਾਹਿਗੁਰੂ ਜੀ ਕੀ ਫ਼ਤਹਿ॥ ਸ੍ਰੀ ਭਉਗਤੀ ਜੀ ਸਹਾਇ ॥ ਵਾਰ ਸ੍ਰੀ ਭਉਗਤੀ ਜੀ ਕੀ ਪਾਤਸ਼ਾਹੀ ਦਸਵੀਂ॥ ਪੜ੍ਹਨਾ ਚਾਹੀਦਾ ਹੈ। ਪਾਤਸ਼ਾਹੀ ਦਸਵੀਂ ਨੂੰ ਪਾਤਸ਼ਾਹੀ ਦਸ ਪੜ੍ਹਨਾ ਉਚਿਤ ਨਹੀਂ।
2. ਅਰਦਾਸ ਵਿਚ ਜਿਨ੍ਹਾਂ ਨਾਵਾਂ ਨਾਲ 'ਗੁਰ' ਸ਼ਬਦ ਮੂਲ ਰੂਪ ਵਿਚ ਅੰਕਿਤ ਹੈ ਉਸੇ ਤਰ੍ਹਾਂ ਪੜ੍ਹਨਾ ਚਾਹੀਦਾ ਹੈ। ਆਪਣੇ ਕੋਲੋਂ 'ਗੁਰ' ਸ਼ਬਦ ਦਾ ਪ੍ਰਯੋਗ ਕਰਨਾ ਮਨਮਤਿ ਹੈ। ਇਹ ਵਡਿਆਈ ਦਾ ਸੂਚਕ ਨਹੀਂ ਸਗੋਂ ਗੁਰਬਾਣੀ ਵਿਗਾੜਨ ਦਾ ਪ੍ਰਤੀਕ ਹੈ।
3. ਅਰਦਾਸ ਦੀ ਵਾਰਤਕ ਇਉਂ ਹੈ 'ਫਿਰ ਅੰਗਦ ਗੁਰ ਤੇ ਅਮਰਦਾਸ' ਪਰ ਕਈ ਪ੍ਰੇਮੀ 'ਫਿਰ ਅੰਗਦ ਤੇ ਗੁਰ ਅਮਰਦਾਸ' ਪੜ੍ਹ ਜਾਂਦੇ ਹਨ। ਸ਼ੁੱਧ ਸਰੂਪ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।
4. ਕਈ ਸੱਜਣ ਅਰਦਾਸ ਵਿਚ 'ਹਠੀਆਂ ਜਪੀਆਂ ਤਪੀਆਂ ਜਿਨ੍ਹਾਂ ਨਾਮ ਜਪਿਆ ....'ਵਿਚ 'ਹਠੀਆਂ' ਸ਼ਬਦ ਦਾ ਪ੍ਰਯੋਗ ਕਰਨਾ ਠੀਕ ਨਹੀਂ ਸਮਝਦੇ ਕਿਉਂਕਿ ਗੁਰਮਤਿ ਵਿਚ ਹਠ ਲਈ ਕੋਈ ਥਾਂ ਨਹੀਂ ਜਿਵੇਂ ਗੁਰਵਾਕ ਹਨ : 'ਹਠ ਕਰਿ ਮਰੈ ਨ ਲੇਖੈ ਪਾਵੈ'
   ਅਸਲ ਵਿਚ ਜਿਵੇਂ ਦੋ ਪ੍ਰਕਾਰ ਦਾ ਭਾਉ ਹੈ ਇਕ 'ਮੈਲਾ ਭਾਉ, ਤੇ ਦੂਜਾ 'ਨਿਰਮਲ ਭਾਉ'। ਇਸੇ ਤਰ੍ਹਾਂ ਇਕ ਮੈਲਾ ਹਠ' ਤੇ ਦੂਜਾ 'ਉਤਮ ਹਠ' ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਇਸ ਬਾਰੇ ਇਉਂ ਨਿਰਣਾ ਕੀਤਾ ਹੈ :
   'ਹਠੀ ਦੋ ਪ੍ਰਕਾਰ ਦੇ ਹਨ ਇਕ ਅੰਧ ਵਿਸ਼ਵਾਸੀ ਜੋ ਯਥਾਰਥ ਜਾਨਣ ਪੁਰ ਵੀ ਅਗਿਆਨ ਨਾਲ ਦ੍ਰਿੜ੍ਹ ਕੀਤੀ ਗੱਲ ਨੂੰ ਨਾ ਤਿਆਗੇ। ਦੂਜਾ ਉਤਮ ਹਠੀ ਉਹ ਹੈ ਜੋ ਸਤਿ ਵਿਚਾਰ ਨੂੰ ਕਿਸੇ ਲਾਲਚ ਅਥਵਾ ਭੈ ਕਾਰਨ ਨਹੀਂ ਤਿਆਗਦਾ ਅਤੇ ਆਤਮਕ ਕਮਜ਼ੋਰੀ ਨਹੀਂ ਦਿਖਾਉਂਦਾ। ਅਜਿਹੇ ਹਠੀਏ ਦਾ ਹੀ ਨਾਉਂ ਅਰਦਾਸ ਵਿਚ ਸਿੱਖ ਸਿਮਰਦੇ ਹਨ। ਇਸ ਪਵਿਤ੍ਰ ਹਠ ਦਾ ਉਦਾਹਰਣ ਹੈ :

   *ਸੀਸ ਦੀਆਂ ਪਰ ਸਿਰਰ ਨਾ ਦੀਨਾ ॥*
   *ਰੰਚੁ ਸਮਾਨ ਦੇਹ ਕਰ ਚੀਨਾ॥ (ਬਿਚਿੱਤ੍ਰ ਨਾਟਕ)*



ਸੋ ਇਥੇ ਹਠ ਤੋਂ ਭਾਵ ਸਿਰਰ (ਦ੍ਰਿੜਤਾ) ਹੈ।

### ਅਰਦਾਸ ਦੇ ਲਾਭ

ਭਾਵੇਂ ਅਰਦਾਸ ਦੁਆਰਾ ਹੋਈਆਂ ਪ੍ਰਾਪਤੀਆਂ ਦੀ ਗਿਣਤੀ ਨਹੀਂ ਹੋ ਸਕਦੀ ਪ੍ਰੰਤੂ ਕੁਝ ਅਜਿਹੇ ਵਿਸ਼ੇਸ਼ ਗੁਣ ਤੇ ਲਾਭ ਹਨ, ਜੋ ਮਨੁੱਖੀ-ਜੀਵਨ ਦੀ ਪ੍ਰਗਤੀ ਲਈ ਸਹਾਇਕ ਹੁੰਦੇ ਹਨ, ਜਿਨ੍ਹਾਂ ਦਾ ਵਿਵਰਣ ਇਸ ਤਰ੍ਹਾਂ ਉਲੀਕਿਆ ਜਾਂਦਾ ਹੈ :

1. ਹਰੇਕ ਅਪੂਰਨ ਆਸ ਦਾ ਸੰਬੰਧ ਅਰਦਾਸ ਨਾਲ ਜੁੜਦਾ ਹੈ, ਜਿਵੇਂ ਅੰਨ੍ਹੇ ਮਨੁੱਖ ਦੇ ਹੱਥ ਵਿਚ ਟੋਹਣੀ (ਸੋਟੀ) ਹੁੰਦੀ ਹੈ, ਜਿਸ ਦੇ ਆਸਰੇ ਉਹ ਚਲਦਾ ਹੈ ਤਿਵੇਂ ਅਰਦਾਸ ਡਿੱਗੇ ਤੇ ਨਿਰਾਸ਼ੇ ਮਨੁੱਖ ਲਈ ਧਰਵਾਸ ਦਾ ਕੰਮ ਕਰਦੀ ਹੈ।
2. ਪਰਮਾਰਥ ਦੇ ਮਾਰਗ ਵਿਚ ਅਰਦਾਸ ਅਕਾਲ ਪੁਰਖ ਜੀ ਨਾਲ ਸੰਬੰਧ ਜੋੜਨ ਦਾ ਸਭ ਤੋਂ ਵਧੀਆ ਹੀਲਾ ਤੇ ਵਸੀਲਾ ਹੈ। ਅਰਦਾਸ ਜੀਵ ਨੂੰ ਸਿੱਧਾ ਗੁਰ-ਪ੍ਰਮੇਸ਼ਰ ਦੀ ਹਜ਼ੂਰੀ ਵਿਚ ਲੈ ਜਾਂਦੀ ਹੈ।
3. ਅਰਦਾਸ ਮਨੁੱਖੀ ਮਨ ਨੂੰ ਇਕਾਗਰ ਤੇ ਨਿਰਮਲ ਕਰਦੀ ਹੈ।
4. ਅਰਦਾਸ ਕਰਨ ਤੇ ਸੁਣਨ ਨਾਲ ਕਠੋਰ ਮਨ ਪਿਘਲ ਜਾਂਦਾ ਹੈ।
5. ਅਰਦਾਸ ਵਿਚ ਜਦੋਂ ਜਗਿਆਸੂ ਆਪਣੇ ਸਤਿਗੁਰੂ ਨੂੰ ਹਾਜਰ ਨਾਜਰ ਸਮਝ ਕੇ ਆਪਣੇ ਕੀਤੇ ਅਵਗੁਣਾਂ ਦੀ ਮੁਆਫੀ ਮੰਗਦਾ ਹੈ ਤਾਂ ਇਸ ਦੇ ਜੀਵਨ ਵਿਚ ਅਜਿਹਾ ਪਰਿਵਰਤਨ ਆਉਣਾ ਸ਼ੁਰੂ ਹੋ ਜਾਂਦਾ ਹੈ ਜਿਸ ਨਾਲ ਕਿ ਉਹ ਅੱਗੋਂ ਲਈ ਸਹੀ ਰਸਤੇ ਤੇ ਟੁਰ ਪੈਂਦਾ ਹੈ।
6. ਦ੍ਰਵੇ ਹੋਏ ਮਨ ਨਾਲ ਕੀਤੀ ਅਰਦਾਸ ਵਿਚ ਕਈ ਵਾਰੀ ਆਤਮਿਕ ਵਲਵਲੇ ਉਠ ਖਲੋਂਦੇ ਹਨ, ਬਿਹਬਲਤਾ ਆ ਜਾਂਦੀ ਹੈ। ਤੀਬਰ ਵੈਰਾਗ ਦੀ ਹਾਲਤ ਵਿਚ ਕਈ ਵਾਰੀ ਅਰਦਾਸ ਕਰਦਿਆਂ ਹੱਥ ਪੈਰ ਕੰਬਣ ਲਗ ਜਾਂਦੇ ਹਨ, ਕਈ ਵਾਰੀ ਉੱਚੀਆਂ ਉੱਚੀਆਂ ਚੀਕਾਂ ਨਿਕਲ ਜਾਂਦੀਆਂ ਹਨ, ਨੈਣਾਂ ਚੋਂ ਛਮ ਛਮ ਕਰਦੇ ਅਥਰੂ ਵਗ ਪੈਂਦੇ ਹਨ। ਕਈ ਵਾਰੀ ਗੈਬੀ ਸ਼ਕਤੀ ਪ੍ਰਵੇਸ਼ ਕਰ ਜਾਂਦੀ ਹੈ। ਜਿਸ ਦੀ ਕ੍ਰਿਆ ਅਨਿਕ ਭਾਂਤੀ ਹੁੰਦੀ ਹੈ ਪਰ ਅਜਿਹੀ ਅਵਸਥਾ ਵੇਲੇ ਸੰਭਾਲਣ ਦੀ ਲੋੜ ਹੁੰਦੀ ਹੈ।
7. ਅਰਦਾਸ ਨਾਲ ਮਨੁੱਖ ਦਾ ਵਿਸ਼ਵਾਸ ਪੱਕਾ ਹੁੰਦਾ ਹੈ ਅਤੇ ਇਸ ਨੂੰ ਜੀਵਨ ਵਿਚ ਕਿਸੇ ਪ੍ਰਕਾਰ ਦਾ ਬਿਘਨ ਨਹੀ ਲਗਦਾ। ਸਫਰ ਵਿਚ ਕਈ ਹਾਦਸਿਆਂ ਤੋਂ ਬਚਾਉਂਦੀ ਹੈ।

   *ਬਘਨ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥ ਪੰ. ੮੧੭*

8. ਅਰਦਾਸ ਨਾਲ ਮਨ ਨੀਵਾਂ ਤੇ ਮਤਿ ਉੱਚੀ ਹੁੰਦੀ ਹੈ।
9. ਅਰਦਾਸ ਕਰਨ ਨਾਲ ਚਾਰੇ ਪਦਾਰਥ ਧਰਮ, ਅਰਥ, ਮੋਖ ਅਤੇ ਹੋਰ ਮਨਬਾਂਛਤ ਫਲ ਪ੍ਰਾਪਤ ਹੋ ਜਾਂਦੇ ਹਨ।
10. ਅਰਦਾਸ ਜੀਵਨ-ਗੁੰਝਲਾਂ ਨੂੰ ਹਲ ਕਰਨ ਦੀ ਕੁੰਜੀ ਹੈ।

### ਅਰਦਾਸ ਦਾ ਸਾਰੰਸ਼ ਤੇ ਸਿੱਧਾਂਤ

ਸਾਰੇ ਆਸਤਕ ਮੱਤ ਅਰਦਾਸ ਕਰਦੇ ਹਨ ਜਦੋਂ ਕਿ ਨਾਸਤਕ ਮੱਤ ਵਾਲੇ ਖਾਓ, ਪੀਓ ਤੇ ਮੌਜ ਕਰੋ ਦੇ ਵਿਸ਼ਵਾਸੀ ਹੁੰਦੇ ਹੋਏ ਅਰਦਾਸ ਨਹੀਂ ਕਰਦੇ। ਅਰਦਾਸ ਮਨ ਦੀ ਖਾਸ ਹਾਲਤ ਹੈ ਜਿਸ ਵਿਚ ਅੰਦਰਲਾ ਅਹਿਸਾਸ ਕੰਮ ਕਰਦਾ ਹੈ। ਅਰਦਾਸ ਵਿਚ ਜੇ

ਅਕੀਦਾ ਨਾ ਹੋਵੇ ਤਾਂ ਨਿਰੋਲ ਅੱਖਰੀ ਰੱਟ ਮਨੁੱਖ ਦਾ ਲੋੜੀਂਦਾ ਕਾਰਜ ਸਵਾਰਨ ਵਿਚ ਅਸਫਲ ਹੁੰਦੀ ਹੈ। ਜੇ ਅਸੀਂ ਅਰਦਾਸ ਨੂੰ ਇਕ ਆਤਮਕ ਆਲਾ ਸਮਝੀਏ ਤਾਂ ਆਤਮ-ਰੰਗੀ ਅਰਦਾਸ ਸਾਡੇ ਜੀਵਨ ਵਿਕਾਸ ਵਿਚ ਸਹਾਈ ਹੋ ਸਕਦੀ ਹੈ। ਜਿਵੇਂ ਟੈਲੀਫੂਨ ਦਾ ਰਿਸੀਵਰ ਦੋਹਾਂ ਪਾਸਿਆਂ ਤੋਂ ਚੁੱਕ ਕੇ ਹੀ ਇਕ ਦੂਜੇ ਨਾਲ ਗੱਲਬਾਤ ਹੋ ਸਕਦੀ ਹੈ। ਜੇ ਇਕ ਪਾਸੇ ਰਸੀਵਰ ਚੁਕਿਆ ਹੋਵੇ ਤੇ ਦੂਜੇ ਪਾਸੇ ਰਸੀਵਰ ਰੱਖਿਆ ਹੋਵੇ ਤਾਂ ਕੋਈ ਗੱਲ ਸੁਣੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਜੇ ਅਰਦਾਸੀਏ ਦਾ ਰਸੀਵਰ ਠੀਕ ਨਾ ਹੋਵੇ ਭਾਵ ਇਕ ਮਨ, ਇਕ ਚਿਤ ਹੋ ਕੇ ਸਾਹਿਬ ਨੂੰ ਹਾਜ਼ਰ ਨਾਜ਼ਰ ਸਮਝ ਕੇ ਅਰਦਾਸ ਨਾ ਕਰ ਰਿਹਾ ਹੋਵੇ ਨਾ ਸੁਣਾ ਰਿਹਾ ਹੋਵੇ ਤਾਂ ਉਹ ਅਰਦਾਸ ਸਾਹਿਬ ਦੇ ਦਰਬਾਰ ਵਿਚ ਸੁਣੀ ਨਹੀਂ ਜਾ ਸਕਦੀ। ਅਜਿਹੀ ਗੱਲਬਾਤ ਦੀ ਪ੍ਰੇਰਨਾ ਸਾਨੂੰ ਭਗਤ ਨਾਮਦੇਵ ਜੀ ਤੋਂ ਮਿਲਦੀ ਹੈ ਜਿਵੇਂ ਕਿ ਪ੍ਰਭੂ ਜੀ ਪੁੱਛ ਰਹੇ ਹਨ ਪ੍ਰਸ਼ਨ 'ਤੂ ਕੁਨ ਰੇ' : ਤੂੰ ਕਉਣ ਹੈਂ ?

ਉੱਤਰ— 'ਮੈਂ ਜੀ ਨਾਮਾ'। ਪ੍ਰਸ਼ਨ— 'ਤੇਰਾ ਕੀ ਕੰਮ ਹੈ' ? ਉੱਤਰ— 'ਹੋ ਜੀ ਆਲਾ ਤੇ ਨਿਵਾਰਣਾ ਜਮਕਾਰਣਾ।'

ਅਸਲ ਵਿਚ ਗੁਰਸਿੱਖ ਨੂੰ ਪ੍ਰਿਉ ਪ੍ਰਿਉ ਕਰਕੇ ਬਬੀਹੇ ਵਾਂਗ[2] 'ਕਰਿ ਕ੍ਰਿਪਾ ਦੇਹੁ ਜੀਅ ਦਾਨ' ਲਈ ਬੇਨਤੀ ਕਰਨੀ ਚਾਹੀਦੀ ਹੈ। ਅਜਿਹੀ ਅਰਦਾਸ ਸੱਚੀ ਦਰਗਾਹ ਵਿਚ ਸੁਣੀ ਜਾਂਦੀ ਹੈ। ਜਿਸ ਅਰਦਾਸ ਵਿਚ ਅੰਮ੍ਰਿਤ ਬੈਨ ਆਤਮ ਜਲ ਨੈਨ ਵਾਲਾ ਰੰਗ ਹੋਵੇ ਉਹ ਅਰਦਾਸ ਜਗਿਆਸੂ ਨੂੰ ਸੱਚ ਸਾਈਂ ਦੇ ਦਰਬਾਰ ਵਿਚ ਪਹੁੰਚਾ ਦੇਂਦੀ ਹੈ। ਅਰਦਾਸੀਆ ਅਰਦਾਸ ਵਿਚ ਮਗਨ ਹੋ ਜਾਂਦਾ ਹੈ। ਮੁੜ ਮੁੜ ਕੇ ਉਸਦੀ ਰਸਨਾ 'ਚੋਂ ਇਹ ਸ਼ਬਦ ਨਿਕਲਦੇ ਹਨ :

*ਪ੍ਰਭੁ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਈ ॥*
*ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥ ਪੰ. ੫੨੭*

ਜੀਵ ਦਾ ਕੰਮ ਅਰਦਾਸ ਕਰਨਾ ਹੈ ਜਿਵੇਂ ਅਪਰਾਧੀ ਮਨੁੱਖ ਕੋਰਟ ਵਿਚ ਅਪੀਲ ਕਰਦਾ ਹੈ, ਅੱਗੇ ਜਜ ਸੁਣੇ ਜਾਂ ਨਾ ਸੁਣੇ। ਇਸੇ ਤਰ੍ਹਾਂ ਅਰਦਾਸ ਕਰਨ ਵਾਲੇ ਮਨੁੱਖ ਦਾ ਫਰਜ ਹੈ ਅਰਦਾਸ ਕਰਨੀ, ਪਰ ਸੁਣਨਾ ਪ੍ਰਭੂ ਦੀ ਇੱਛਾ ਤੇ ਨਿਰਭਰ ਕਰਦਾ ਹੈ।

ਜਿਨ੍ਹਾਂ ਜਿਨ੍ਹਾਂ ਆਤਮਾਵਾਂ ਦੀਆਂ ਅਰਦਾਸਾਂ ਪ੍ਰਭੂ ਦੇ ਦਰਬਾਰ ਵਿਚ ਸੁਣੀਆਂ ਗਈਆਂ ਹਨ ਉਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ। ਸਤਿਜੁਗ, ਤ੍ਰੇਤਾ, ਦੁਆਪਰਿ ਅਤੇ ਕਲਿਜੁਗ ਵਿਚ ਹੋਏ ਭਗਤ ਜਨਾਂ ਦੀਆਂ ਬੇਨਤੀਆਂ ਦਾ ਵੇਰਵਾ ਦੇਣਾ ਬਹੁਤ ਮੁਸ਼ਕਲ ਹੈ। ਸਿੱਖ ਇਤਿਹਾਸ ਵਿਚ ਬੇਬੇ ਨਾਨਕੀ, ਰਾਇ ਬੁਲਾਰ ਅਤੇ ਹੋਰ ਅਜਿਹੀਆਂ ਅਣਗਣਿਤ ਰੂਹਾਂ ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਅੱਗੇ ਅਰਦਾਸ ਕੀਤੀ। ਬਾਬਾ ਦੀਪ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਅਰਦਾਸ ਕਰਕੇ ਸ਼ਹਾਦਤ ਪ੍ਰਾਪਤ ਕੀਤੀ। ਇਸੇ ਤਰ੍ਹਾਂ ਭਾਈ ਸੁੱਖਾ ਸਿੰਘ, ਮਹਿਤਾਬ ਸਿੰਘ ਨੇ ਅਰਦਾਸ ਕਰਕੇ ਹੀ ਮੱਸੇ ਰੰਘੜ ਦਾ ਸਿਰ ਵੱਢਣ ਵਿਚ ਸਫਲਤਾ ਪ੍ਰਾਪਤ ਕੀਤੀ। ਨੁਸ਼ਹਿਰੇ ਦੀ ਜੰਗ ਵੇਲੇ ਸ. ਹਰੀ ਸਿੰਘ ਨਲੂਆ ਅਤੇ ਅਕਾਲੀ ਫੂਲਾ ਸਿੰਘ ਜੀ ਦੀ ਅਰਦਾਸ ਦਾ ਸਦਕਾ ਹੀ ਅਟਕ ਦਰਿਆ ਨੇ ਰਸਤਾ ਦਿੱਤਾ ਸੀ। ਵਰਤਮਾਨ ਸਮੇਂ ਵਿਚ ਹੀ ਬੇਅੰਤ ਅਜਿਹੇ ਸ਼ਹੀਦ ਹੋਏ ਹਨ ਜਿਨ੍ਹਾਂ ਨੇ ਅਰਦਾਸ ਦਾ ਸਦਕਾ ਸ਼ਹੀਦੀ ਪ੍ਰਾਪਤ ਕਰਕੇ ਕੌਮ ਦਾ ਨਾਂ ਉੱਚਾ ਕੀਤਾ ਹੈ। ਸ. ਦਰਸ਼ਨ ਸਿੰਘ ਫੇਰੂਮਾਨ ਦਾ ਅਰਦਾਸ ਵਾਲਾ ਪ੍ਰਣ ਨਿਭਾਉਣਾ ਵੀ ਉਨ੍ਹਾਂ ਦੀ ਇਕ 'ਅਮਰ ਯਾਦ' ਬਣ ਗਈ ਹੈ। ਅਰਦਾਸ ਦਾ ਸਿੱਧਾਂਤ ਇਹ ਹੈ ਕਿ ਅਰਦਾਸ ਵੇਲੇ



ਅਰਦਾਸੀਆ ਸੋ-ਦਰੁ ਵਿਚ ਖੜਾ ਹੋ ਕੇ ਅਰਦਾਸ ਕਰ ਰਿਹਾ ਹੋਵੇ। ਸਿੱਖ ਨੂੰ ਦੋਵੇਂ ਸਮੇਂ ਸੋ-ਦਰੁ ਦਾ ਦੀਦਾਰ ਕਰਨਾ ਚਾਹੀਦਾ ਹੈ ਅਤੇ ਸਤਿਗੁਰੂ ਪਾਸੋਂ ਸੱਚੇ ਨਾਮ ਦੀ ਰਾਸਿ ਮੰਗਣੀ ਚਾਹੀਦੀ ਹੈ :

*ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥*
*ਨਾਨਕ ਨਾਮ ਮਿਲੈ ਸਚੁ ਰਾਸਿ ॥ ਪੰ. ੧੯੨*

## ਹਵਾਲੇ ਤੇ ਟਿਪਣੀਆਂ

1. ਕਾਨ੍ਹ ਸਿੰਘ, *ਮਹਾਨ ਕੋਸ਼*, ਪੰ. 81
2. ਅਰਦਾਸਿ ਕਰਿ. ਸੈ ਬਰਸਾਂ ਕੇ ਦੋਖ ॥ ਗੁਰੂ ਗਵਾਵੈ ਸਿਖ ਕੇ, ਪਾਵੈ ਗੁਰ ਪਦਮੋਖ ॥ *ਗੁਰੁ ਪ੍ਰਤਾਪ ਸੂਰਜ*, ਰਿਤੁ 5, ਅੰਸੂ 15
3. *ਗੁਰਮਤਿ ਫਿਲਾਸਫੀ* (ਗਿ. ਪ੍ਰਤਾਪ ਸਿੰਘ)
4. ਇਥੇ 'ਨਾਨਕ' ਗੁਰਬਾਣੀ ਵਿਚ ਵਰਤੀ ਨਾਨਕ ਨਾਮ ਦੀ ਮੁਹਰ ਦਾ ਸੂਚਕ ਨਹੀਂ ਹੈ। ਇਹ ਗੁਰਸਿਖਾਂ ਵਲੋਂ ਨਾਨਕ ਗੁਰੂ ਜੀ ਨੂੰ ਬੇਨਤੀ ਰੂਪ ਵਿਚ ਸੰਬੰਧਿਤ ਹੈ। ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਸ਼ਬਦਾਂ ਦੀ ਸਾਧਾਰਣ ਜਿਹੀ ਵਿਆਖਿਆ ਕੀਤੀ ਹੈ :- 'ਚੜ੍ਹਦੀ ਕਲਾ ਨਿਹਕਲੰਕ ਹੈ, ਸਿੱਖ ਚੜ੍ਹਦੀ ਕਲਾ ਦਾ ਹੁਲਾਸ ਹੈ। ਨਿਤ ਦਾ ਵਿਸਾਖ, ਨਿਤ ਦਾ ਉਤਸ਼ਾਹ ਅਤੇ ਨਿਤ ਦਾ ਵੇਗ ਜਿਸ ਅੱਗੇ ਕੱਖ ਕਾਨੇ ਪਾਪ ਬਦੀਆਂ, ਜ਼ੋਰ ਜ਼ੁਲਮ ਜਬਰ ਸਭ ਨੱਸ ਜਾਂਦੇ ਹਨ। ਕਿਸੇ ਦੁਖ ਵਿਚ ਕਲਾ ਨੂੰ ਖੜ੍ਹੇ ਨਾ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹ ਰਹਿਣਾ, ਐਸ ਤਰ੍ਹਾਂ ਆਪਣੀ ਕਲਾ ਨੂੰ ਚੜ੍ਹਦਿਆਂ ਰਖਣਾ, ਇਹ ਹੈ 'ਨਾਮ'। ਨਾਮੀ ਪੁਰਖ ਦੀ ਇਹ ਅਵਸਥਾ ਹੈ। ਇਸ ਦਸ਼ਾ ਨੂੰ ਕੇਵਲ ਬਚਨਾਂ ਦੁਆਰਾ ਨਹੀਂ ਗ੍ਰਹਿਣ ਕਰਨਾ. ਏਸ ਸਥਿਤੀ ਵਿਚ ਆਪਣੀ ਕਰਮ ਸਾਧਨਾ ਨੂੰ ਢਾਲਣਾ ਹੈ। ਕਾਰਜ ਖੇਤਰ ਵਿਚ ਏਸ ਹਾਲਤ ਦਾ ਦਰਸ਼ਨ ਕਰਾਉਣਾ ਹੈ ਤੇ ਸੰਸਾਰ ਨੂੰ ਦਿਖਾ ਦੇਣਾ ਹੈ ਕਿ ਕੂੜ ਦੀ ਅਮਾਵਸ ਵਿਚ ਸੱਚੇ ਨਾਮ ਦੀ ਚੜ੍ਹਦੀ ਕਲਾ ਕਿਸ ਤਰ੍ਹਾਂ ਆਪਣੇ ਪ੍ਰਕਾਸ਼ ਦੇ ਤੀਖਣ ਤੇਜ਼ ਵਿਚ ਵਧਦੀ, ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ।

   ਗੁਰਸਿਖ ਚੜ੍ਹਦੀ ਕਲਾ ਦਾ ਨਾਮ ਰੂਪੀ ਬੀਜ ਅਰਦਾਸ ਤੋਂ ਪ੍ਰਾਪਤ ਕਰਦਾ ਹੈ।

   ਅਸਲ ਵਿਚ ਸਾਰਾ ਸਿੱਖ ਜਗਤ-ਅਰਦਾਸ ਰਾਹੀਂ ਨਾਨਕ ਗੁਰੂ ਜੀ ਦੀ ਦੱਸੀ ਹੋਈ ਜੁਗਤੀ ਅਨੁਸਾਰ ਅਕਾਲ ਪੁਰਖ ਪਾਸੋਂ ਨਾਮ ਚੜ੍ਹਦੀ ਕਲਾ, ਭਾਣੇ ਵਿਚ ਰਹਿਣ ਅਤੇ ਸਰਬਤ ਦੇ ਭਲੇ ਦੀ ਮੰਗ ਕਰਦਾ ਹੈ। ਪਤਾ ਲੱਗਦਾ ਹੈ ਕਿ ਜਦੋਂ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕੀਤਾ ਗਿਆ ਸੀ ਤਾਂ ਭੀ ਖੁਲ੍ਹ ਕੇ ਵੀਚਾਰ ਕੀਤਾ ਗਿਆ ਸੀ। ਗੁਰੂ ਪੰਥ ਨੇ ਆਪਣੇ ਅਧਿਕਾਰਾਂ ਦੀ ਵਰਤੋਂ ਕਰਕੇ ਇਸ ਪਰੰਪਰਾ ਨੂੰ ਕਾਇਮ ਰਖਿਆ ਸੀ।
5. ਇਸ ਨਿਸ਼ਾਨ ਤੋਂ ਉਪਰ ਦੀ ਅਰਦਾਸ ਅੱਜ ਕਲ ਵੀ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤੀ ਜਾਂਦੀ ਹੈ ਬਾਕੀ ਦੀ ਵਾਰਤਕ ਮੰਤਰ ਰੂਪ ਹੈ ਜੋ ਕਈ ਪੁਰਾਣੇ ਸਿੱਖ ਸੌਣ ਲਗਿਆਂ ਸੋਹਿਲੇ ਬਾਣੀ ਦੇ ਪਾਠ ਮਗਰੋਂ ਕਰਦੇ ਦਸੇ ਜਾਂਦੇ ਹਨ।
6. *ਕੂਕਿਆਂ ਦੀ ਵਿਥਿਆ* (ਡਾ. ਗੰਡਾ ਸਿੰਘ)
7. ਖਾਲਸਾ ਸਮਾਚਾਰ, ਮਿਤੀ 4 ਜੁਲਾਈ, 1906 ਈ. (ਅਮਰ ਲੇਖ ਪੁਸਤਕ ਵਿਚੋਂ)।

# ਅਰਦਾਸ : ਸੰਕਲਪ ਅਤੇ ਸ੍ਵਰੂਪ

ਨਿਰਵੈਰ ਸਿੰਘ ਅਰਸ਼ੀ

'ਅਰਦਾਸ' ਫ਼ਾਰਸੀ ਦੇ ਸ਼ਬਦ 'ਅਰਜ਼ਦਾਸ਼ਤ' ਤੋਂ ਬਣਿਆ ਹੈ। 'ਅਰਜ਼' ਦਾ ਅਰਥ ਹੈ ਬੇਨਤੀ ਅਤੇ 'ਦਾਸ਼ਤ' ਤੋਂ ਭਾਵ ਹੈ ਰੱਖਣਾ ਜਾਂ ਪੇਸ਼ ਕਰਨਾ। ਅੰਗ੍ਰੇਜ਼ੀ ਵਿਚ ਇਸਦਾ ਬਦਲ ਪ੍ਰੇਅਰ (Prayer) ਹੈ ਜਦੋਂ ਕਿ ਹਿੰਦੀ ਤੇ ਉਰਦੂ ਵਾਲੇ ਪ੍ਰਾਰਥਨਾ, ਯਾਚਨਾ, ਵਿਨਤੀ, ਦੁਆ, ਅਰਜੋਈ ਕਹਿੰਦੇ ਹਨ। ਸੰਸਾਰ ਦੇ ਜਿੰਨੇ ਵੀ ਆਸਤਕ ਅਰਥਾਤ ਪਰਮੇਸ਼ਰ ਦੀ ਹਸਤੀ ਵਿਚ ਵਿਸ਼ਵਾਸ ਰੱਖਣ ਵਾਲੇ ਮੱਤ ਜਾਂ ਧਰਮ ਹਨ, ਸਭਨਾਂ ਵਿਚ ਅਰਦਾਸ ਦੀ ਆਵੱਸ਼ਕਤਾ ਉਤੇ ਜ਼ੋਰ ਦਿੱਤਾ ਗਿਆ ਹੈ ਕਿਉਂਕਿ ਸੱਭੇ ਜੀਵ ਭਗਵਾਨ ਦੀ ਅੰਸ਼ ਹਨ, ਸੋ ਸੁਭਾਵਿਕ ਹੈ ਕਿ ਜਦੋਂ ਵੀ ਇਨ੍ਹਾਂ ਨੂੰ ਕੋਈ ਦੁੱਖ ਜਾਂ ਕਸ਼ਟ ਵਿਆਪਦਾ ਹੈ ਤਾਂ ਝੱਟ ਪਰਮ ਪਿਤਾ ਪਰਮੇਸ਼ਰ ਅੱਗੇ ਅਰਦਾਸ ਬੇਨਤੀ ਵਿਚ ਜੁੜ ਜਾਂਦੇ ਹਨ।

ਸਾਧਾਰਣ ਸ਼ਬਦਾਂ ਵਿਚ ਅਰਦਾਸ ਇਕ ਤਰ੍ਹਾਂ ਨਾਲ ਆਪਣੀ ਇੱਛਾ ਦੀ ਅਭਿਵਿਅਕਤੀ ਹੈ, ਬੇਨਤੀ ਦੇ ਸ਼ਬਦਾਂ ਵਿਚ ਸੰਜੋਈ ਹੋਈ, ਜੋ ਕਿ ਕਿਸੇ ਗ਼ੈਬੀ ਤਾਕਤ ਜਾਂ ਦੈਵੀ ਸ਼ਕਤੀ ਨੂੰ ਪ੍ਰੇਰਿਤ ਕਰਨ ਲਈ ਕੀਤੀ ਜਾਂਦੀ ਹੈ।[1] ਅਰਦਾਸ ਵਿਚ ਕੁਝ ਤਾਂ ਆਪਣੀ ਦੀਨ ਹੀਨ ਅਵਸਥਾ ਦਾ ਜ਼ਿਕਰ ਹੁੰਦਾ ਹੈ ਅਤੇ ਕੁਝ ਆਪਣੇ ਕਸ਼ਟਾਂ ਦੇ ਨਿਵਾਰਨ ਲਈ ਬਿਨੈ ਹੁੰਦੀ ਹੈ।[2] ਇਸਰਾਈਲ ਦੇ ਜਿਊਜ਼ (Jews) ਸ਼ਾਇਦ ਹੀ ਕੋਈ ਅਜਿਹਾ ਕਰਮ ਕਰਦੇ ਹੋਣ ਜੋ ਕਿਸੇ ਧਾਰਮਿਕ ਰਸਮ ਜਾਂ ਮਰਿਆਦਾ ਨਾਲ ਨਾ ਜੁੜਿਆ ਹੋਵੇ। ਇਤਨਾ ਹੀ ਨਹੀਂ ਬਲਕਿ ਉਹ ਹਰੇਕ ਕੰਮ ਪ੍ਰਮਾਤਮਾ ਦੀ ਇੱਛਾ ਅਨੁਸਾਰ ਕਰਨਾ ਚਾਹੁੰਦੇ ਹਨ। ਇਸ ਨੂੰ ਯਕੀਨੀ ਬਣਾਉਣ ਲਈ ਕਿ ਜੀਵਨ ਦੇ ਸਭ ਕੰਮ ਉਸਦੇ ਹੁਕਮ ਵਿਚ ਹੋ ਰਹੇ ਹਨ, ਰਾਬੀਜ਼ (Rabbis) ਹਰ ਮੌਕੇ ਉਤੇ ਬਖਸ਼ਿਸ਼ ਦੇ ਸ਼ਬਦ ਦੁਹਰਾਂਦੇ ਰਹਿੰਦੇ ਹਨ, ਚਾਹੇ ਉਹ ਖਾਣਾ ਖਾਂਦੇ ਹੋਣ, ਕੋਈ ਫੁੱਲ ਸੁੰਘਦੇ ਹੋਣ, ਨਵੇਂ ਕਪੜੇ ਪਾ ਰਹੇ ਹੋਣ, ਸੁੰਦਰ ਵਸਤਾਂ ਵੇਖ ਰਹੇ ਹੋਣ ਜਾਂ ਸੋਗੀ ਖਬਰਾਂ ਹੀ ਸੁਣ ਰਹੇ ਹੋਣ।[3]

ਸਿਮਰਨ ਅਤੇ ਕੀਰਤਨ ਵਾਂਗ ਅਰਦਾਸ ਸਿੱਖ ਧਰਮ ਦਾ ਇਕ ਜ਼ਰੂਰੀ ਅੰਗ ਹੈ। ਹਰ ਵਿਅਕਤੀਗਤ ਜਾਂ ਸਮੂਹਕ ਕਾਰਜ ਦੇ ਅਰੰਭ ਅਤੇ ਸੰਪੂਰਨਤਾ ਸਮੇਂ ਅਰਦਾਸ ਦਾ ਕੀਤਾ ਜਾਣਾ ਸਿੱਖ-ਪਰੰਪਰਾ ਦਾ ਇਕ ਅਟੁੱਟ ਅੰਗ ਬਣ ਚੁੱਕਾ ਹੈ। ਅਰਦਾਸ ਇਸ਼ਟ ਦੇਵ ਦੀ ਹਜ਼ੂਰੀ ਵਿਚ ਉਸਨੂੰ ਹਾਜਰ ਨਾਜਰ ਜਾਣਕੇ ਕੀਤੀ ਜਾਂਦੀ ਹੈ। ਅਰਦਾਸ ਕੀਤੀ ਜਾਂਦੀ ਹੈ ਨਾਮ ਬਾਣੀ ਦੀ ਦਾਤ ਅਤੇ ਆਤਮਿਕ ਆਨੰਦ ਮੰਗਣ ਲਈ। ਸੁਖ-ਸ਼ਾਂਤੀ, ਬਰਕਤਾਂ ਅਤੇ ਰੱਬੀ ਰਹਿਮਤਾਂ ਲਈ। ਦੁੱਖ-ਭੁੱਖ, ਨੰਗ-ਪੀੜ, ਰੋਗ-ਸੋਗ ਅਤੇ ਚਿੰਤਾ ਦੀ ਨਵਿਰਤੀ ਲਈ। ਕਲ-ਕਲੇਸ਼ ਅਤੇ ਮੁਸੀਬਤ ਤੋਂ ਛੁਟਕਾਰੇ ਲਈ। ਦੁੱਧ-ਪੁੱਤ ਅਤੇ ਸੰਸਾਰਕ ਲੋੜਾਂ ਦੀ ਪੂਰਤੀ ਲਈ। ਪਾਪਾਂ, ਕੁਕਰਮਾਂ, ਵਿਕਾਰਾਂ ਤੇ ਵਿਭਚਾਰਾਂ ਆਦਿ ਦੀਆਂ ਮਾਫ਼ੀਆਂ



ਮੰਗਣ ਲਈ। ਭੁੱਲਾਂ, ਬਖਸ਼ਾਣ, ਅੱਗੋਂ ਲਈ ਸਿੱਧੇ ਰਾਹੇ ਪਾਣ, ਜੀਵਨ ਪੰਧ ਨੂੰ ਸੁਖਾਲਾ ਬਨਾਣ ਅਤੇ ਅਗਵਾਈ ਮੰਗਣ ਲਈ।[4]

ਭਗਤੀ ਦੇ ਦੋ ਅੰਗ ਹਨ—ਉਪਾਸ਼ਨਾ ਅਤੇ ਅਰਦਾਸ। ਜਿਵੇਂ ਸੋਨਾ ਕੁਠਾਲੀ ਵਿਚ ਪੈ ਕੇ ਸ਼ੁੱਧ ਹੋ ਜਾਂਦਾ ਹੈ, ਤਮਾਮ ਮੈਲ ਕੱਟੀ ਜਾਂਦੀ ਹੈ, ਤਿਵੇਂ ਹੀ ਅਰਦਾਸ ਨਾਲ ਆਦਮੀ ਦਾ ਮਨ ਨਿਰਮਲ ਹੁੰਦਾ ਹੈ। ਅਰਦਾਸ ਉਖੜੇ ਹੋਏ ਹਿਰਦਿਆਂ ਦੀ ਤੜਪ, ਬਿਹਬਲ ਮਨਾਂ ਦੀ ਪੁਕਾਰ ਅਤੇ ਮਾਯੂਸ ਦਿਲਾਂ ਦਾ ਸਹਾਰਾ ਹੈ। ਜਿਸ ਹਿਰਦੇ ਵਿਚ ਅਰਦਾਸ ਦਾ ਆਸਰਾ ਨਹੀਂ, ਉਹ ਚਾਹੇ ਕੇਡਾ ਬਲਵਾਨ, ਮਹਾਨ ਜਾਂ ਧਨਵਾਨ ਹੋਵੇ, ਸਦੀਵੀ ਸੁਖ ਪ੍ਰਾਪਤ ਨਹੀਂ ਕਰ ਸਕਦਾ। ਕੋਈ ਬੇਵਕਤ ਮੌਤ, ਕੋਈ ਅਚਾਨਕ ਘਾਟਾ ਜਾ ਹਾਰ, ਕਿਧਰੇ ਅਚਾਨਕ ਬੇਵਫ਼ਾਈ ਜਾਂ ਜੁਦਾਈ ਉਨ੍ਹਾਂ ਨੂੰ ਐਸਾ ਤੋੜ ਦਿੰਦੀ ਹੈ ਕਿ ਉਨ੍ਹਾਂ ਦੇ ਦਿਲੋਂ-ਦਿਮਾਗ ਹਿੱਲ ਜਾਂਦੇ ਹਨ, ਕਈ ਵੇਰ ਉਹ ਆਤਮਘਾਤ ਕਰ ਬੈਠਦੇ ਹਨ, ਕਿਧਰੇ ਉਹ ਪੱਥਰ-ਦਿਲ ਹੋ ਜਾਂਦੇ ਹਨ ਅਤੇ ਕਿਧਰੇ ਦਿਨ ਰਾਤ ਕਲਪਦੇ ਅਤੇ ਝੂਰਦੇ ਰਹਿੰਦੇ ਹਨ। ਪ੍ਰਾਰਥਨਾ ਉਹ ਡੋਰ ਹੈ ਜੋ ਗੁੱਡੀ ਨੂੰ ਕਿਸੇ ਹੱਥ ਦੀ ਸੇਧ ਦੱਸਦੀ ਰਹਿੰਦੀ ਹੈ। ਜੇਕਰ ਡੋਰ ਪੱਕੀ ਹੈ ਤਾਂ ਤੇਜ਼ ਹਵਾਵਾਂ ਵੀ ਉਸਦਾ ਕੁਝ ਨਹੀਂ ਵਿਗਾੜ ਸਕਦੀਆਂ। ਅਰਦਾਸ ਦਾ ਅਭਿਆਸ ਹੋ ਜਾਵੇ ਤਾਂ ਕੋਈ ਕਸ਼ਟ ਆ ਜਾਵੇ ਮਨ ਝੱਟ ਆਪਣੇ ਨਿਸ਼ਾਨੇ ਨਾਲ ਜੁੜ ਜਾਂਦਾ ਹੈ। ਇੰਜ ਕਸ਼ਟ ਟਲ ਤਾਂ ਨਹੀਂ ਜਾਂਦੇ ਪਰੰਤੂ ਉਨ੍ਹਾਂ ਨੂੰ ਸਹਿਣ ਦੀ ਸ਼ਕਤੀ ਆਵੱਸ਼ ਪੈਦਾ ਹੋ ਜਾਂਦੀ ਹੈ।

ਇਹ ਪ੍ਰਾਰਥਨਾ ਕਰਨੀ ਬੇਅਰਥ ਹੈ ਕਿ ਸਾਨੂੰ ਕੋਈ ਦੁੱਖ ਨਾ ਆਵੇ। ਜਿਸਨੂੰ ਦੁੱਖ ਨਹੀਂ ਆਂਦਾ, ਉਹ ਤਾਂ ਕੁਦਰਤ ਦਾ ਮਤਰੇਆ ਪੁੱਤਰ ਹੈ, ਕਿਉਂਕਿ ਨਾ ਕੁਦਰਤ ਨੇ ਉਸਨੂੰ ਖੇਡਣ ਦਿੱਤਾ ਅਤੇ ਨਾ ਹੀ ਉਸਦੇ ਹੱਡ ਗੋਡਿਆਂ ਵਿਚ ਤਾਕਤ ਆਈ। ਦੁੱਖ ਮੁਸੀਬਤਾਂ ਨਿੱਤ ਆਣ ਕੇ ਸਾਡਾ ਰਾਹ ਮੱਲਣ, ਸਾਡੀ ਪ੍ਰਾਰਥਨਾ ਸਾਨੂੰ ਇਨ੍ਹਾਂ ਨੂੰ ਸਹਾਰਨ ਦੀ ਸ਼ਕਤੀ ਦੇ ਸਕਦੀ ਹੈ। ਅਰਦਾਸ ਨਾਲ ਆਤਮਾ ਬਲਵਾਨ ਬਣਦੀ ਹੈ। ਛੋਟੀਆਂ ਹਵਾਵਾ ਤਾ ਕੀ, ਵੱਡੇ ਵੱਡੇ ਝੱਖੜ ਵੀ ਇਸਨੂੰ ਹਿਲਾ ਜਾਂ ਡੁਲਾ ਨਹੀ ਸਕਦੇ।[5]

ਅਰਦਾਸ ਰੂਹਾਨੀਅਤ ਦਾ ਅਤਰ ਹੈ ਜੋ ਕਿ ਸਰੀਰ, ਮਨ ਅਤੇ ਆਤਮਾ ਨੂੰ ਅਦਭੁਤ ਅਨੰਦ ਬਖਸ਼ਦਾ ਹੈ ਅਤੇ ਇਹ ਪੂਰਨਤਾ ਕਿਸੇ ਹੋਰ ਯਤਨ ਨਾਲ ਸੰਭਵ ਨਹੀਂ। ਅਰਦਾਸ ਇਕ ਮਹਾਨ ਸ਼ਕਤੀ ਹੈ ਜੋ ਇਨਸਾਨ ਨੂੰ ਜ਼ਿੰਦਗੀ ਦੀ ਕਸ਼ਮਕਸ਼ ਦਾ ਨਿਡਰਤਾ ਨਾਲ ਮੁਕਾਬਲਾ ਕਰਨ ਦੇ ਸਮਰੱਥ ਬਣਾਂਦੀ ਹੈ। ਅਰਦਾਸ ਉਹ ਚਾਬੀ ਹੈ ਜਿਸ ਨਾਲ ਕਿ ਬਹਿਸ਼ਤ ਦਾ ਬੂਹਾ ਖੁਲ੍ਹਦਾ ਹੈ।[6] ਅਰਦਾਸ ਇਕ ਪਉੜੀ ਹੈ, ਜਿਸ ਉਤੇ ਕਦਮ-ਦਰ-ਕਦਮ ਚੜ੍ਹਕੇ ਅਸੀਂ ਪਰਮਾਤਮਾ ਦੇ ਚੁਬਾਰੇ ਤੀਕ ਅੱਪੜਨਾ ਹੈ। ਅਰਦਾਸ ਇਕ ਐਸੀ ਬਹੁ-ਮੰਤਵੀ ਚਾਬੀ (Master-Key) ਹੈ ਜਿਸ ਨਾਲ ਅਸੀਂ 'ਮੁਕਤਿ ਦੁਆਰਾ ਸੰਕੁਰਾ ਰਾਈ ਦਸਵੈ ਭਾਇ'[7] ਨੂੰ ਆਸਾਨੀ ਨਾਲ ਖੋਲ੍ਹ ਸਕਦੇ ਹਾਂ। ਅਰਦਾਸ ਇਕ ਆਤਸ਼ੀ ਸ਼ੀਸ਼ਾ ਹੈ ਜਿਸਦੇ ਜ਼ਰੀਏ ਅਸੀਂ ਆਪਣੀ ਪੁਕਾਰ ਪਰਮਾਤਮਾ ਦੇ ਚਰਨਾਂ ਵਿਚ ਕੇਂਦ੍ਰਿਤ ਕਰਨੀ ਹੈ। ਅਰਦਾਸ ਮਾਨੋਂ ਪੰਛੀ ਦੇ ਖੰਭ ਹਨ ਜਿਨ੍ਹਾਂ ਦੇ ਬਲਬੋਤੇ ਉਹ ਨੀਲ ਗਗਨ ਵਿਚ ਉਡਾਰੀਆਂ ਮਾਰ ਸਕਦਾ ਹੈ। ਅਰਦਾਸ ਇਕ ਟੇਕ ਜਾ ਲੀਵਰ (lever) ਹੈ ਜਿਸ ਦੇ ਸਹਾਰੇ ਅਸੀਂ ਦੁੱਖਾਂ ਦਰਦਾ ਦੀ ਗੱਠੜੀ ਹੌਲੀ ਹੌਲੀ ਰੇੜ੍ਹ ਕੇ ਅਗਾਂਹ ਕਰਨੀ ਹੈ।

ਪ੍ਰਿੰਸੀਪਲ ਗੰਗਾ ਸਿੰਘ ਜੀ ਕਿਹਾ ਕਰਦੇ ਸਨ ਕਿ ਜਿਵੇਂ ਇਕ ਪੰਛੀ ਨੂੰ ਪਰਵਾਜ਼ (ਉਡਾਰੀ) ਲਈ ਪਰਾਂ ਦੀ ਅਤੇ ਬਿਰਛ ਨੂੰ ਪਰਫੁੱਲਤ ਹੋਣ ਲਈ ਜੜ੍ਹਾਂ ਦੀ ਲੋੜ ਹੋਇਆ ਕਰਦੀ ਹੈ, ਉਵੇਂ ਹੀ ਮਨੁੱਖੀ ਜੀਵ ਨੂੰ ਸਫਲਤਾ ਲਈ ਅਰਦਾਸ ਦੀ ਜ਼ਰੂਰਤ ਹੁੰਦੀ ਹੈ।

ਪੰਛੀ ਕਿਤਨਾ ਵੀ ਫੁਰਤੀਲਾ ਅਤੇ ਸਿਹਤਮੰਦ ਕਿਉਂ ਨਾ ਹੋਵੇ, ਜੇਕਰ ਖੰਭ ਹੀ ਕੱਟ ਦਿੱਤੇ ਜਾਣ ਤਾਂ ਉਹ ਉਡਾਰੀ ਬਿਲਕੁਲ ਨਹੀਂ ਮਾਰ ਸਕੇਗਾ। ਜੜ੍ਹਾਂ ਦੇ ਸੜ ਸੁੱਕ ਜਾਣ ਨਾਲ ਉੱਚਾ ਲੰਮਾ ਤੇ ਫਲ ਫੁੱਲਦਾਰ ਬਿਰਛ ਵੀ ਦਿਨਾਂ ਵਿਚ ਹੀ ਬੇਜਾਨ ਹੋ ਕੇ ਧਰਤੀ ਉਤੇ ਆ ਪੈਂਦਾ ਹੈ। ਬਿਲਕੁਲ ਇਸੇ ਤਰ੍ਹਾਂ ਮਨੁੱਖਾ ਜੀਵਨ ਦੀ ਤਮਾਮ ਜਿਸਮਾਨੀ, ਰੂਹਾਨੀ ਅਤੇ ਮਾਨਸਿਕ ਪ੍ਰਫੁੱਲਤਾ ਵੀ ਅਰਦਾਸ ਦੇ ਬਲਬੋਤੇ ਹੀ ਕਾਇਮ ਰਹਿੰਦੀ ਹੈ।

ਜਿਵੇਂ ਸਭ ਧਰਮਾਂ ਦੇ ਭਗਵਾਨ ਵੱਖੋ ਵੱਖਰੇ ਹਨ (ਅੱਲਾ, ਗਾਡ, ਭਗਵਾਨ, ਵਿਸ਼ਨੂੰ ਜਾਂ ਵਾਹਿਗੁਰੂ ਆਦਿ); ਪੂਜਾ ਸਥਾਨ ਵੱਖੋ ਵੱਖਰੇ ਹਨ (ਗਿਰਜਾ, ਗੁਰਦੁਆਰਾ, ਮੱਠ, ਅਖਾੜਾ, ਤਕੀਆ, ਦਰਗਾਹ, ਲਾਮਾਸ਼ਰੀ, ਮੰਦਰ ਜਾਂ ਮਸਜਿਦ ਆਦਿ) ; ਪੂਜਾ ਗ੍ਰੰਥ ਵੱਖੋ ਵੱਖਰੇ ਹਨ (ਇੰਜੀਲ, ਆਦਿ ਗ੍ਰੰਥ, ਗਾਥਾ, ਵੇਦ, ਪੁਰਾਣ, ਕਤੇਬ ਤੇ ਕੁਰਾਨ ਆਦਿ); ਪੁਜਾਰੀ ਵੱਖੋ ਵੱਖਰੇ ਹਨ (ਜਿਵੇਂ ਹਿੰਦੂਆਂ ਵਿਚ ਪੰਡੇ, ਪੁਰੋਹਿਤ, ਅਚਾਰੀਆ ਤੇ ਧਰਮਾਧਿਕਾਰੀ ਆਦਿ; ਮੁਸਲਮਾਨਾਂ ਵਿਚ ਮੁਅੱਜ਼ਨ, ਮੁਜਾਵਰ, ਮੁੱਲਾਂ, ਮੁਫਤੀ, ਇਮਾਮ ਤੇ ਖਲੀਫ਼ਾ ਆਦਿ; ਸਿੱਖਾਂ ਵਿਚ ਭਾਈ ਤੇ ਗ੍ਰੰਥੀ; ਪਾਰਸੀਆਂ ਵਿਚ ਦਸਤੂਰ ਤੇ ਮੋਬਿਦ; ਯਹੂਦੀਆਂ ਵਿਚ ਸਕਰਾਈਬ, ਫੈਰੀਸੀ ਤੇ ਰੱਬੀ; ਬੋਧੀਆਂ ਵਿਚ ਫੁੰਗੀ, ਲਾਮਾ ਤੇ ਬੋਨਜ਼ ਆਦਿ), ਤਿਵੇਂ ਹੀ ਅਰਦਾਸ ਦੀ ਸ਼ਬਦਾਵਲੀ ਅਤੇ ਇਸਨੂੰ ਨਿਭਾਉਣ ਦੇ ਤੌਰ ਤਰੀਕੇ ਵੀ ਸਭ ਧਰਮਾਂ ਦੇ ਵੱਖੋ ਵੱਖਰੇ ਹਨ। ਹਾਂ—ਇਤਨੀ ਗੱਲ ਜ਼ਰੂਰ ਹੈ ਕਿ ਸਭਨਾਂ ਅਰਦਾਸਾਂ ਵਿਚ ਆਪਣੇ ਇਸ਼ਟ ਨੂੰ ਮੁਖਾਤਬ ਬੜੇ ਹੀ ਅਦਬ ਤੇ ਸਤਿਕਾਰ ਭਰੇ ਸ਼ਬਦਾਂ ਵਿਚ ਕੀਤਾ ਜਾਂਦਾ ਹੈ ਅਤੇ ਨਾਪੇ ਤੋਲੇ ਸ਼ਬਦਾਂ ਵਿਚ ਆਪਣੇ ਦੁੱਖ ਸੁੱਖ ਫੋਲਣ ਦਾ ਪ੍ਰਯਤਨ ਕੀਤਾ ਜਾਂਦਾ ਹੈ।

ਹਿੰਦੂਆਂ ਦੀ ਸੰਧਿਆ ਉਪਾਸਨਾ, ਈਸਾਈਆਂ ਦੀ ਦੁਆ ਅਤੇ ਮੁਸਲਮਾਨਾਂ ਦੀ ਨਮਾਜ—ਸਭ ਹਕੀਕਤ ਵਿਚ ਇਕ ਹਨ। ਇਨ੍ਹਾਂ ਦੇ ਕੁਝ ਕੁਝ ਹਿੱਸੇ ਤਾਂ ਇਕ ਦੂਜੇ ਨਾਲ ਇਤਨੇ ਮਿਲਦੇ ਹਨ ਕਿ ਇਕ ਦੂਜੇ ਦਾ ਅਨੁਵਾਦ ਮਲੂਮ ਹੁੰਦੇ ਹਨ। ਸਭ ਉਸ ਸਰਬ ਸ਼ਕਤੀਮਾਨ ਦਾਤਾਰ ਪਾਸੋਂ, ਜੋ ਕਿ ਸਾਰੀ ਦੁਨੀਆਂ, ਸਾਡੀ ਸਭ ਜਿਸਮਾਨੀ, ਰੂਹਾਨੀ ਅਤੇ ਦਿਮਾਗੀ ਸ਼ਕਤੀਆਂ ਦਾ ਸਰਚਸ਼ਮਾ ਹੈ, ਇਹੋ ਮੰਗ ਮੰਗਦੇ ਹਨ ਕਿ ਸਾਨੂੰ ਠੀਕ ਠੀਕ ਅਕਲ ਤੇ ਇਰਾਦਾ, ਅੰਦਰ ਦੀ ਰੋਸ਼ਨੀ ਅਤੇ ਹਿਦਾਇਤ ਬਖ਼ਸ਼ ਤਾਂ ਕਿ ਅਸੀਂ ਬੁਰਾਈਆਂ ਤੋਂ ਬਚ ਸਕੀਏ ਅਤੇ ਆਪਣੇ ਫਰਜ਼ ਠੀਕ ਤਰ੍ਹਾਂ ਪੂਰੇ ਕਰ ਸਕੀਏ।[8]

ਇੰਜੀਲ ਦੇ ਪੁਰਾਣੇ ਅਹਿਦਨਾਮੇ ਵਿਚ ਪ੍ਰਾਰਥਨਾ ਕੀਤੀ ਗਈ ਹੈ :

> 'ਹੇ ਮੇਰੇ ਮਾਲਕ ! ਮੈਨੂੰ ਆਪਣੀ ਨੇਕੀ ਵੱਲ ਲੈ ਚੱਲ। ਮੈਨੂੰ ਮੇਰੇ ਅੰਦਰ ਛਿਪੀਆਂ ਹੋਈਆਂ ਬੁਰਾਈਆਂ ਤੋਂ ਪਾਕ ਕਰ ਦੇਹ। ਮੈਂ ਤੇਰਾ ਸੇਵਕ ਹਾਂ। ਮੈਨੂੰ ਮੇਰੇ ਅੰਦਰ ਉਭਰਦੇ ਹੋਏ ਗੁਨਾਹਾਂ ਤੋਂ ਬਚਾ ਤਾਂ ਕਿ ਉਹ ਮੇਰੇ ਉਤੇ ਕਾਬੂ ਨਾ ਪਾ ਸਕਣ। ਮੇਰੇ ਅੰਦਰ ਦੀ ਬੁਰਾਈ ਤੇ ਬੇਇਨਸਾਫ਼ੀ ਤੋਂ ਮੈਨੂੰ ਚੰਗੀ ਤਰ੍ਹਾਂ ਧੋ ਦੇਹ ਅਤੇ ਮੇਰੇ ਅੰਦਰ ਦੇ ਪਾਪ ਤੋਂ ਮੈਨੂੰ ਪਾਕ ਕਰ। ਆਮੀਨ।'

ਜਦੋਂ ਕਿ ਇੰਜੀਲ ਦੇ ਨਵੇਂ ਅਹਿਦਨਾਮੇ ਦੀ ਪ੍ਰਾਰਥਨਾ ਹੈ :

> 'ਹੇ ਸਾਡੇ ਅਸਮਾਨੀ ਪਿਤਾ ! ਤੇਰਾ ਨਾਮ ਉਜਾਗਰ ਹੋਵੇ।......ਸਾਨੂੰ ਲਾਲਚ ਵਿਚ ਨਾ ਪਾ। ਸਾਨੂੰ ਬੁਰਾਈਆਂ ਤੋਂ ਬਚਾ।'

ਯਹੂਦੀਆਂ ਦੀ ਮਸ਼ਹੂਰ ਪ੍ਰਾਰਥਨਾ ਹੈ :

> 'ਹੇ ਈਸ਼ਵਰ ! ਆਸ਼ੀਰਵਾਦ ਦੇਹ ਕਿ ਅਸੀਂ ਤੇਰੇ ਕਾਨੂੰਨ ਉਤੇ ਚੱਲ ਸਕੀਏ ਅਤੇ ਤੇਰੇ ਹੁਕਮਾਂ ਦੀ ਪਾਲਣਾ ਕਰੀਏ। ਸਾਨੂੰ ਪਾਪ, ਅਨਿਆਏ, ਲਾਲਚ ਅਤੇ ਅਪਮਾਨ ਤੋਂ ਬਚਾ। ਬੁਰਾਈ ਦੀ ਤਰਫ਼ ਹਰ ਝੁਕਾ ਨੂੰ ਸਾਥੋਂ ਦੂਰ ਰੱਖ ਅਤੇ ਐਸਾ ਕਰ ਕਿ ਨੇਕੀ ਦੀ ਰਾਹ ਉਤੇ ਚੱਲਦੇ ਰਹੀਏ।'[9]



ਹਿੰਦੂਆਂ ਦੇ ਗਾਇਤ੍ਰੀ ਮੰਤ੍ਰ ਵਿਚ ਵੀ ਤਾਂ ਇਹੋ ਮੰਗ ਹੈ ਕਿ :

> 'ਹੇ ਸਭ ਦੇ ਮਾਲਕ ! ਤੇਰੀ ਰੂਹਾਨੀ ਜੋਤ (ਤੇਰਾ ਨੂਰ) ਸਾਡੀ ਬੁੱਧੀ ਨੂੰ ਰੋਸ਼ਨ ਕਰਦੀ ਅਤੇ ਮਾਰਗ ਵਿਖਾਂਦੀ ਰਹੇ।'

ਕੁਰਾਨ ਦੀ ਮਸ਼ਹੂਰ ਦੁਆ ਹੈ :

> 'ਤਾਰੀਫ਼ ਉਸ ਅੱਲਾ ਦੀ, ਜੋ ਦਯਾਵਾਨ ਹੈ ਅਤੇ ਮਿਹਰਵਾਨ ਹੈ। ਜੋ ਉਸ ਦਿਨ ਦਾ ਮਾਲਕ ਹੈ ਜਿਸ ਦਿਨ ਸਭ ਨੂੰ ਆਪਣੇ ਅੱਛੇ ਬੁਰੇ ਕਰਮਾਂ ਦਾ ਫਲ ਮਿਲੇਗਾ। ਹੇ ਅੱਲਾ ! ਅਸੀਂ ਤੇਰੀ ਹੀ ਇਬਾਦਤ ਕਰਦੇ ਹਾਂ ਅਤੇ ਤੇਰੇ ਤੋਂ ਹੀ ਮਦਦ ਚਾਹੁੰਦੇ ਹਾਂ। ਸਾਨੂੰ ਸਿੱਧਾ ਰਸਤਾ ਵਿਖਾ। ਉਨ੍ਹਾਂ ਲੋਕਾਂ ਦਾ ਰਸਤਾ ਜਿਨ੍ਹਾਂ ਉਤੇ ਤੇਰੀਆਂ ਨਿਹਮਤਾਂ ਅਤੇ ਬਰਕਤਾਂ ਉਤਰਦੀਆਂ ਹਨ, ਉਨ੍ਹਾਂ ਦਾ ਰਸਤਾ ਨਹੀਂ ਜਿਨ੍ਹਾਂ ਉਤੇ ਤੂੰ ਨਾਰਾਜ਼ ਹੈਂ ਅਤੇ ਜੁ ਗੁਮਰਾਹ ਹਨ।'

ਪਾਰਸੀਆਂ ਦੀ ਇਕ ਪ੍ਰਾਰਥਨਾ ਹੈ ਜਿਸਨੂੰ 'ਹੋਨੋਵਰ' ਜਾਂ 'ਅਹੋਵੈਰਾਯ' ਕਹਿੰਦੇ ਹਨ, ਪਾਰਸੀ ਇਸਨੂੰ ਉਤਨਾ ਹੀ ਪਵਿੱਤਰ ਮੰਨਦੇ ਹਨ ਜਿਤਨਾ ਹਿੰਦੂ 'ਗਾਇਤ੍ਰੀ' ਨੂੰ ਅਤੇ ਮੁਸਲਮਾਨ ਸੂਰੇ ਫਾਤਹਾ' ਨੂੰ। ਉਹ ਪ੍ਰਾਰਥਨਾ ਹੈ :

> 'ਸਾਡੇ ਮਨ ਉਸ ਈਸ਼ਵਰ ਦੀ ਪੂਜਾ ਵਿਚ ਲੱਗ ਜਾਣ ਜੋ ਨੇਕੀ ਤੇ ਸ਼ਕਤੀ ਦਾ, ਬੁੱਧੀ ਤੇ ਬਲ ਦਾ ਮਾਲਕ ਹੈ। ਜਿਸਨੇ ਸਾਨੂੰ ਉਹ ਅੰਤਰਆਤਮਾ ਜਾਂ ਜ਼ਮੀਰ ਦਿੱਤੀ ਹੈ ਜਿਸ ਨਾਲ ਅਸੀਂ ਨੇਕ ਕੰਮ ਕਰ ਸਕੀਏ ਅਤੇ ਆਪਣੇ ਭਾਈਬੰਦਾਂ ਦੀ ਅਧਿਕ ਤੋਂ ਅਧਿਕ ਸੇਵਾ ਕਰ ਸਕੀਏ। ਉਸਨੇ ਸਾਨੂੰ ਦੁਨੀਆਂ ਤੋਂ ਵੈਰਾਗ ਦਿੱਤਾ ਹੈ ਅਤੇ ਉਹ ਸਬਰ ਅਤੇ ਧੀਰਜ ਦਿੱਤਾ ਹੈ ਜਿਸ ਨਾਲ ਅਸੀਂ ਦੁੱਖ, ਦਰਦ ਅਤੇ ਕਮਜ਼ੋਰੀ ਦੇ ਸਮੇਂ ਹੌਸਲਾ ਰੱਖ ਸਕੀਏ ਅਤੇ ਦੂਜੇ ਦੁਖੀਆਂ ਅਤੇ ਕਮਜ਼ੋਰਾਂ ਦੀ ਢਾਰਸ ਬੰਨ੍ਹ ਸਕੀਏ।

ਪਾਰਸੀ ਧਰਮ ਪੁਸਤਕ 'ਗਾਥਾ' ਦੀ ਪ੍ਰਾਰਥਨਾ ਹੈ :

> 'ਹੇ ਅਹੁਰਮਜ਼ਦ ! ਮੈਨੂੰ ਐਸੀ ਬੁੱਧੀ ਦੇਹ ਜਿਸ ਨਾਲ ਮੈਂ ਸੋਚ ਸਮਝ ਕੇ ਕੰਮ ਕਰਾਂ ਅਤੇ ਆਪਣੇ ਫਰਜ਼ਾਂ ਨੂੰ ਪੂਰਾ ਕਰਾਂ। ਮੈਨੂੰ ਨੇਕੀ ਦੀ ਦੌਲਤ ਦੇਹ ਜਿਸ ਨਾਲ ਹੋਰ ਸਭ ਦੌਲਤਾਂ ਆਪਣੇ ਆਪ ਪੈਦਾ ਹੁੰਦੀਆਂ ਹਨ। ਮੈਨੂੰ ਧੀਰਜ ਦੇ ਹ, ਸਿੱਧਾ ਰਸਤਾ ਵਿਖਾ। ਉਹ ਰਸਤਾ ਜੋ ਤੇਰਾ ਰਸਤਾ ਹੈ ਅਤੇ ਜੋ ਤੇਰੇ ਤੀਕ ਪਹੁੰਚਾਂਦਾ ਹੈ।'

ਜੈਨ ਧਰਮ ਦੀ ਪ੍ਰਾਰਥਨਾ ਹੈ :

> 'ਹੇ ਬੇਦਾਗ ਤੇ ਬੇਲਾਗ ਬਾਦਸ਼ਾਹ ! ਤੂੰ ਸਭ ਤੋਂ ਵਡਾ ਦਾਤਾ ਹੈਂ, ਸਾਨੂੰ ਸਭ ਤੋਂ ਵੱਡਾ ਇਹ ਦਾਨ ਦੇਹ ਕਿ ਸਾਡੀ ਬੁੱਧੀ ਰੋਸ਼ਨ ਹੋ ਜਾਵੇ ਅਤੇ ਅਸੀਂ ਤੇਰਾ ਗਿਆਨ ਅਰਥਾਤ ਅਸਲੀ ਗਿਆਨ ਜਾਂ ਮਾਰਫ਼ਤ ਹਾਸਲ ਕਰੀਏ।'[10]

ਸਿੱਖ ਧਰਮ ਦੀ ਅਰਦਾਸ ਵੀ ਪਰਮ ਪਿਤਾ ਪਰਮੇਸ਼ਰ ਪਾਸੋਂ 'ਮਨ ਨੀਵਾਂ-ਮੱਤ ਉਚੀ' ਅਤੇ ਸਰਬੱਤ ਦੇ ਭਲੇ ਦੀ ਹੀ ਯਾਚਨਾ ਕਰਦੀ ਹੈ। ਅਤੀ ਨਿਮਰ ਹੋ ਕੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਤੋਂ ਬਚਾਈ ਰੱਖਣ ਲਈ ਬਿਨੈ ਕੀਤੀ ਜਾਂਦੀ ਹੈ। ਬਾਰ ਬਾਰ ਇਹ

ਮੰਗ ਦੁਹਰਾਈ ਜਾਂਦੀ ਹੈ :

'ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥
ਹਰਿ ਕਿਰਪਾ ਕਰਿਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥ ਪੰ. ੧੪੧੬
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰੁ ਤਾਰੇ ॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥'[12] ਪੰ. ੧੫੬
ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
ਕੇਤੇ ਗਨਉ ਅਸੰਖ ਅਵਗੁਣ ਮੇਰਿਆ ॥
ਅਸੰਖ ਅਵਗਣ ਖਤੇ ਫੇਰੇ ਨਿਤ ਪ੍ਰਤਿ ਸਦ ਭੂਲੀਐ ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥' ਪੰ. ੮੦੬

ਪੇਸ਼ਕਾਰੀ ਅਤੇ ਰੂਪ ਦੀ ਵਿਖੇਪਤਾ ਦੇ ਬਾਵਜੂਦ ਅਰਦਾਸ ਦੀ ਪਰੰਪਰਾ ਸੰਸਾਰ ਦੇ ਵੱਖ ਵੱਖ ਭਾਗਾਂ ਵਿਚ ਆਦਿ ਕਦੀਮ ਤੋਂ ਪ੍ਰਚੱਲਤ ਰਹੀ ਹੈ। ਮਿਸਾਲ ਵਜੋਂ ਯੁਗਾਂਡਾ ਵਿਚ ਜੇਕਰ ਕੋਈ ਭੂਤ ਜਾਂ ਪ੍ਰੇਤ ਆਤਮਾ ਕਿਸੇ ਪ੍ਰਵਾਰ ਨੂੰ ਤੰਗ ਕਰਦੀ ਹੈ ਤਾਂ ਉਸ ਤੋਂ ਸ਼ਕਤੀਸ਼ਾਲੀ ਤਾਕਤ ਪਾਸ ਰੱਖਿਆ ਹਿਤ ਪ੍ਰਾਰਥਨਾ ਕੀਤੀ ਜਾਂਦੀ ਹੈ, ਧਰਤੀ ਵਿਚ ਭੁਚਾਲ ਆਂਦੇ ਤਾਂ ਭੁਚਾਲ ਦੇ ਦੇਵਤਾ 'ਮੁਸੀਸੀ' (Musisi) ਪਾਸ ਪੁਕਾਰ ਕੀਤੀ ਜਾਂਦੀ (ਉਂਜ ਹੀ ਜਿਵੇਂ ਕਿ ਉਤਰੀ ਭਾਰਤ ਵਿਚ ਹੜ੍ਹ ਆਣ ਉਤੇ ਕਈ ਥਾਈਂ ਖਵਾਜਾ ਖਿਜਰ ਦੀ ਮਾਨਤਾ ਪ੍ਰਚੱਲਤ ਹੈ), ਨਵ-ਵਧੂ ਔਰਤਾਂ ਪੁੱਤਰ ਦੀ ਯਾਚਨਾ ਲਈ 'ਨਾਗਵੋਨੀ (Nagawonyi) ਦਾ ਪੱਲਾ ਪਕੜਦੀਆਂ। ਦਰਿਆ ਪਾਰ ਕਰਦੇ ਸਮੇਂ ਇਹ ਲੋਕ ਕਾਫ਼ੀ ਦੇ ਕੁਝ ਬੀਜ ਪਾਣੀ ਵਿਚ ਸੁੱਟਦੇ ਹਨ ਅਤੇ ਆਪਣੇ ਦੇਵਤਾ ਪਾਸੋਂ ਸੁਖਾਵੇਂ ਸਫ਼ਰ ਦੀ ਯਾਚਨਾ ਕਰਦੇ ਹਨ (ਭਾਰਤ ਵਿਚ ਵੀ ਇਵੇਂ ਹੀ ਗੰਗਾ ਜਮਨਾ ਆਦਿ ਦਰਿਆਵਾਂ ਨੂੰ ਪਾਰ ਕਰਦੇ ਸਮੇਂ ਲੋਕ ਬੱਸ ਤੇ ਗਡੀ ਵਿਚੋਂ ਯਥਾਸ਼ਕਤ ਸਿੱਕੇ ਦਰਿਆ ਵਿਚ ਵਗਾਂਹਦੇ ਹਨ ਅਤੇ ਛਿਨ ਭਰ ਅੱਖਾਂ ਮੂੰਦ ਕੇ ਸੁਖਾਵੇਂ ਸਫ਼ਰ ਲਈ ਕਾਮਨਾ ਕਰਦੇ ਹਨ)।[11]

ਕੇਈ ਜਖੀਰਿਆਂ (Kei islands) ਵਿਚ ਜਦੋਂ ਸਿਪਾਹੀ ਜੰਗ ਉਤੇ ਗਏ ਹੋਣ ਤਾਂ ਮਗਰੋਂ ਔਰਤਾਂ ਫਲਾਂ ਦੀਆਂ ਟੋਕਰੀਆਂ ਭਰ ਕੇ ਦੇਵਤਾ ਦੇ ਮੰਦਰ ਲਿਜਾਂਦੀਆਂ ਹਨ, ਇਕ ਪੱਥਰ ਉਤੇ ਢੇਰੀ ਕਰਦੀਆਂ ਹਨ ਅਤੇ ਕਹਿੰਦੀਆਂ ਹਨ—'ਹੇ ਸੂਰਜ ਅਤੇ ਚੰਦ ਦੇਵਤਾ! ਜਿਵੇਂ ਇਨ੍ਹਾਂ ਤੇਲ ਨਾਲ ਚੋਪੜੇ ਹੋਏ ਪਦਾਰਥਾਂ ਉਤੇ ਮੀਂਹ ਦੀ ਬੂੰਦ ਨਹੀਂ ਠਹਿਰਦੀ ਅਤੇ ਤਿਲ੍ਹਕ ਕੇ ਪਰ੍ਹਾਂ ਹੋ ਜਾਂਦੀ ਹੈ, ਤਿਵੇਂ ਹੀ ਸਾਡੇ ਪਤੀਆਂ, ਸਾਡੇ ਵੀਰਾਂ, ਸਾਡੇ ਮੰਗੇਤਰਾਂ ਅਤੇ ਸੰਬੰਧੀਆਂ ਨੂੰ ਗੋਲੀਆਂ ਨਾ ਛੂਹ ਸਕਣ।[12] ਫੀਜੀ ਲੋਕਾਂ ਦੀ ਪ੍ਰਾਰਥਨਾ ਵੀ ਜ਼ਿਆਦਾਤਰ ਕਸ਼ਟਾਂ ਦੀ ਨਵਿਰਤੀ ਅਤੇ ਧੰਨਵਾਦ ਕਰਨ ਲਈ ਹੁੰਦੀ ਹੈ। ਮਿਸਾਲ ਵਜੋਂ ਕੋਈ ਸ਼ਖਸ ਸਮੁੰਦਰ ਤੇ ਗਿਆ ਖਤਰੇ ਵਿਚ ਫਸ ਜਾਂਦਾ ਹੈ ਤਾਂ ਸ਼ਾਰਕ ਦੇਵਤਾ ਪਾਸ ਅਰਦਾਸ ਕਰਦਾ ਹੈ ਅਤੇ ਕਿਸੇ ਮੁਅਜਜ਼ੇ ਨਾਲ ਬਚ ਜਾਂਦਾ ਹੈ ਤਾਂ ਮਹਾਂਸ਼ਕਤੀ ਦਾ ਧੰਨਵਾਦ ਕਰਦਾ ਹੈ।[13] ਅਫਰੀਕਾ ਵਿਚ ਅਕਾਲ ਇਕ ਆਮ ਘਟਨਾ ਹੈ ਅਤੇ ਅਜਿਹੇ ਮੌਕਿਆਂ ਉਤੇ ਵਿਸ਼ੇਸ਼ ਰੂਪ ਵਿਚ ਇਕੱਤਰ ਹੋ ਕੇ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਹਰ ਪਿੰਡ ਵਿਚ ਤਕਰੀਬਨ



ਇਕ ਪ੍ਰਾਰਥਨਾ ਬਿਰਛ (ਜੋ ਜ਼ਿਆਦਾ ਤਰ ਅੰਜੀਰ ਦਾ ਹੁੰਦਾ ਹੈ) ਹੁੰਦਾ ਹੈ ਅਤੇ ਲੋਕ ਇਥੇ ਆ ਕੇ ਬਿਪਤਾ ਤੋਂ ਰਾਹਤ ਲਈ ਅਰਦਾਸ ਤੇ ਉਪਾਸ਼ਨਾ ਕਰਦੇ ਹਨ।[14]

ਦੱਖਣੀ ਅਫਰੀਕਾ ਦੇ ਇਕ ਕਬੀਲੇ 'ਬਥੋਂਗਾ' ਵਿਚ ਮੌਤ ਦੇ ਅਵਸਰ ਸਮੇਂ ਖਾਸ ਤੌਰ ਉਤੇ ਅਰਦਾਸ ਕੀਤੀ ਜਾਂਦੀ ਹੈ। ਹੋਰ ਵਿਸ਼ੇਸ਼ ਅਵਸਰ ਹੁੰਦਾ ਹੈ ਸ਼ਾਦੀ ਦਾ ਜਦੋਂ ਲੜਕੀ ਦਾ ਪਿਤਾ ਦੇਵਤਿਆਂ ਪਾਸ ਅਰਦਾਸ ਕਰਦਾ ਹੈ ਕਿ ਜੋੜੇ ਨੂੰ ਸੰਤਾਨ ਦੀ ਬਖਸ਼ਿਸ਼ ਕਰਨੀ। ਜਦੋਂ ਕੋਈ ਵਿਅਕਤੀ ਕਿਸੇ ਯਾਤਰਾ ਉਤੇ ਰਵਾਨਾ ਹੁੰਦਾ ਹੈ ਤਾਂ ਵੈਦ ਉਸ ਲਈ ਦਵਾਈਆਂ ਤਿਆਰ ਕਰਦਾ ਹੈ, ਉਸ ਉਤੇ ਥੁੱਕਦਾ ਹੈ ਅਤੇ ਉਸਦੀ ਰਾਖੀ ਲਈ ਅਰਦਾਸ ਕਰਦਾ ਹੈ।[15] ਫਿਲਪਾਈਨਜ਼ ਵਿਚ ਆਦਿ ਵਾਸੀ ਕਬੀਲਾ ਆਪਣਾ ਵਧੇਰੇ ਸਮਾਂ ਉਹ ਜਾਨਵਰ ਇਕੱਠੇ ਕਰਨ ਵਿਚ ਹੀ ਲਗਾ ਦਿੰਦਾ ਹੈ ਜਿਨ੍ਹਾਂ ਦੀ ਕਿ ਦਾਹਵਤ ਦਿੱਤੀ ਜਾਣੀ ਹੁੰਦੀ ਹੈ ਅਤੇ ਰੂਹਾਂ ਨੂੰ ਇਸ ਮੌਕੇ ਖਾਸ ਸੱਦਾ ਦਿੱਤਾ ਜਾਂਦਾ ਹੈ ਕਿ ਆਪਣੀ ਮਿਹਰ ਰੱਖਣਾ। ਅਰਦਾਸ ਤਕਰੀਬਨ ਹਰ ਖਾਸ ਕੰਮ ਅਰੰਭਣ ਤੋਂ ਪਹਿਲਾਂ ਕੀਤੀ ਜਾਂਦੀ ਹੈ ਜਿਵੇਂ ਲੜਕੇ ਦੇ ਪਹਿਲੀ ਵੇਰ ਵਾਲ ਮੁੰਨਣ ਸਮੇਂ, ਫਸਲ ਨੂੰ ਪਾਣੀ ਦੇਣ ਸਮੇਂ, ਫਸਲ ਦੀ ਕਟਾਈ ਸਮੇਂ ਅਤੇ ਫਸਲ ਨਾਲ ਸੰਬੰਧਿਤ ਦੂਜੇ ਕੰਮਾਂ ਸਮੇਂ। ਵਿਸ਼ੇਸ਼ ਖਰੀਦ ਆਦਿ ਕਰਨ ਲਈ ਯਾਤਰਾ ਆਰੰਭਣ ਤੋਂ ਪਹਿਲਾਂ ਜੋ ਦਾਹਵਤ ਦਿੱਤੀ ਜਾਂਦੀ ਹੈ, ਉਸ ਸਮੇਂ ਰੂਹਾਂ ਨੂੰ ਉਚੇਚੇ ਤੌਰ ਤੇ ਯਾਦ ਕੀਤਾ ਜਾਂਦਾ ਹੈ ਕਿ ਜਿਸ ਸ਼ਖਸ਼ ਤੋਂ ਵੀ ਕੋਈ ਚੀਜ਼ ਖਰੀਦਣੀ ਹੈ ਉਸਦੇ ਮਨ ਵਿਚ ਐਸੀ ਪ੍ਰੇਰਨਾ ਦੇਣ ਕਿ ਉਹ ਚੀਜ਼ ਸਸਤੀ ਵੇਚ ਦੇਵੇ।[16]

ਕੁਝ ਚੇਤਨਵਾਦੀ ਸ਼ਿਕਾਰੀ ਕਬੀਲਿਆਂ ਵਿਚ ਕਈ ਵੇਰ ਆਪਣੇ ਸ਼ਿਕਾਰ ਨੂੰ ਰੀਝਾਉਣ ਦੇ ਖਿਆਲ ਨਾਲ (ਸ਼ਿਕਾਰ ਕਰਨ ਤੋਂ ਪਹਿਲਾਂ ਜਾਂ ਬਾਦ ਵਿਚ) ਇਕ ਤਰ੍ਹਾਂ ਦੀ ਪ੍ਰਾਰਥਨਾ ਕੀਤੀ ਜਾਂਦੀ ਹੈ। ਉਤਰੀ ਅਮਰੀਕਾ ਵਿਚ ਤਾਂ ਕਈ ਵੇਰ ਸ਼ਿਕਾਰੀ ਲੋਕ ਸ਼ਿਕਾਰ ਦਾ ਵੀ ਧੰਨਵਾਦ ਕਰਦੇ ਹਨ ਕਿ ਉਨ੍ਹਾਂ ਆਪਣੇ ਆਪ ਨੂੰ ਮਾਰੇ ਜਾਣ ਲਈ ਸਮਰਪਤ ਕੀਤਾ।[17] ਅਮਰੀਕੀ ਭਾਰਤੀਆਂ ਵਿਚ ਤਾਂ ਇਹ ਗੱਲ ਬਨਸਪਤਿ ਜਗਤ ਲਈ ਵੀ ਉਤਨੀ ਹੀ ਪ੍ਰਮਾਣਿਕ ਹੈ। ਕਿਸੇ ਸਬਜ਼ੀ ਜਾਂ ਫਲ ਨੂੰ ਨਵਾਂ ਕਰਦੇ ਸਮੇਂ ਇਕ ਤਰ੍ਹਾਂ ਦੀ ਪ੍ਰਾਰਥਨਾ ਕੀਤੀ ਜਾਂਦੀ ਹੈ ਕਿ ਫਲਾਂ ਫਲਾਂ ਫਲ ਜਾਂ ਸਬਜ਼ੀ ਉਤੇ ਕ੍ਰਿਪਾ ਰੱਖੇ। ਇਸੇ ਪ੍ਰਕਾਰ ਉਤਰ-ਪੱਛਮੀ ਅਮਰੀਕਾ ਵਿਚ ਰਸਬਰੀ ਦੀ ਨਵੀਂ ਫਸਲ ਦੇ ਅਰੰਭ ਸਮੇਂ ਇਸ ਫਸਲ ਦੇ ਦੇਵਤਾ ਅੱਗੇ ਅਰਦਾਸ ਕਰਨੀ ਅਤੀ ਜ਼ਰੂਰੀ ਸਮਝੀ ਜਾਂਦੀ ਹੈ।[18]

ਮਲਾਇਆ ਟਾਪੂ ਵਿਚ, ਜਿਸਨੇ ਵੀ ਚਾਵਲ ਦੀ ਖੇਤੀ ਵਿਚ ਭਾਗ ਲੈਣਾ, ਉਸਨੂੰ ਮਸੀਤ ਵਿਚ $^1/_8$ ਗੈਲਨ ਅਨਾਜ ਲਿਆਣਾ ਪੈਂਦਾ ਹੈ ਤਾਂ ਜੋ ਉਸ ਉਪਰ ਪ੍ਰਾਰਥਨਾ ਕੀਤੀ ਜਾ ਸਕੇ। ਉਪ੍ਰੰਤ ਹੋ ਸਕੇ ਤਾਂ ਉਸੇ ਦਿਨ ਸਾਰੇ ਲੋਕ ਪਨੀਰੀ ਦਾ ਖੇਤ ਵਾਹੁਣ ਲਈ ਖੇਤਾਂ ਵਿਚ ਚਲੇ ਜਾਂਦੇ ਹਨ ਅਤੇ ਫਿਰ ਸਮੇਂ ਸਮੇਂ, ਭਾਵ ਪਨੀਰੀ ਬੀਜਦੇ ਸਮੇਂ, ਫਸਲ ਕੱਟਦੇ ਸਮੇਂ, ਪ੍ਰਾਰਥਨਾਵਾਂ ਦੁਹਰਾਈਆਂ ਜਾਂਦੀਆ ਹਨ। ਕਟਾਈ ਦੇ ਜਸ਼ਨਾਂ ਸਮੇਂ 'ਦਸ ਪ੍ਰਾਰਥਨਾਵਾਂ' (Ten prayers) ਦੁਹਰਾਈਆਂ ਜਾਂਦੀਆਂ ਹਨ, ਜਿਸਦਾ ਭਾਵ ਇਹ ਹੁੰਦਾ ਹੈ ਕਿ ਇਸ ਦੁਨੀਆਂ ਵਿਚ ਜਾਂ ਫਿਰ ਅੱਗੇ ਬਹਿਸ਼ਤ ਵਿਚ ਜਾ ਕੇ ਅੰਨ ਦੀ ਕਮੀ ਪੇਸ਼ ਨਾ ਆਵੇ ਅਤੇ ਇਹ ਪ੍ਰਾਰਥਨਾ ਇਕੋ ਸਾਹ ਵਿਚ ਸੰਪੰਨ ਕੀਤੀ ਜਾਂਦੀ ਹੈ।[19]

ਕੁਦਰਤੀ ਵਸਤਾਂ ਦੀ ਵੀ ਪ੍ਰਾਰਥਨਾਵਾਂ ਵਿਚ ਕੋਈ ਕਮੀ ਨਹੀਂ। ਮਿਸਾਲ ਵਜੋਂ ਕੀਨੀਆ ਅਤੇ ਟਾਂਗਾਨੀਕਾ ਦੇ ਮਸਾਈ (Masai) ਕਬੀਲੇ ਨਾਲ ਸੰਬੰਧਿਤ ਵਿਅਕਤੀ ਜਦੋਂ ਨਵੇਂ ਚੰਨ ਨੂੰ ਵੇਖਦਾ ਹੈ ਤਾਂ ਕੋਈ ਛੜੀ ਜਾਂ ਕੰਕਰ ਉਪਰ ਨੂੰ ਵਗਾਂਹਦਾ ਹੈ ਅਤੇ ਕਹਿੰਦਾ

ਹੈ 'ਮੈਨੂੰ ਲੰਬੀ ਉਮਰ ਦੇਣਾ' ਜਾਂ 'ਮੈਨੂੰ ਤਾਕਤ ਦੇਣਾ'। ਇਸੇ ਪ੍ਰਕਾਰ ਇਕ ਪ੍ਰਸੂਤਾ ਔਰਤ ਦੁੱਧ ਭੇਟ ਚੜ੍ਹਾਂਦੀ ਹੋਈ ਕਹੇਗੀ—'ਹੇ ਚੰਦਰ ਦੇਵਤਾ ! ਮੇਹਰ ਕਰਨੀ, ਮੈਨੂੰ ਮੇਰਾ ਬੱਚਾ ਸੌਖਿਆਂ ਦੇ ਦੇਣਾ'।[20] ਬੋਰਨੀਓ ਦੇ ਕੇਅਨਜ਼ (Kayans) ਕਬੀਲੇ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦੀ ਅਰਦਾਸ ਉਨ੍ਹਾਂ ਦੇ ਦੇਵਤਿਆਂ ਤੀਕ ਘਰੇਲੂ ਸੂਰਾਂ ਅਤੇ ਮੁਰਗਾਬੀਆਂ ਰਾਹੀਂ ਪੁੱਜੇਗੀ। ਸੋ ਅਰਦਾਸ ਸਮੇਂ ਇਨ੍ਹਾਂ ਵਿਚੋਂ ਇਕ ਜਾਨਵਰ ਨੂੰ ਉਹ ਜ਼ਰੂਰੀ ਮਾਰਦੇ ਹਨ। ਅਰਦਾਸ ਸਮੇਂ ਇਕ ਹੱਥ ਵਿਚ ਬਲਦੀ ਹੋਈ ਅੱਗ ਵੀ ਫੜ੍ਹੀ ਜਾਂਦੀ ਹੈ ਅਤੇ ਯਕੀਨ ਕੀਤਾ ਜਾਂਦਾ ਹੈ ਕਿ ਅੱਗ ਦਾ ਉਠਦਾ ਹੋਇਆ ਧੂਆਂ ਦੇਵਤੇ ਤਕ ਉਨ੍ਹਾਂ ਦਾ ਸੰਦੇਸ਼ ਜ਼ਰੂਰੀ ਪਹੁੰਚਾਵੇਗਾ।[21]

ਭਾਵੇਂ ਕੁਝ ਥਾਈਂ ਇਹ ਮੱਤ ਮਿਲਦੇ ਹਨ ਕਿ ਆਪਣੇ ਲਈ ਇਕ ਸ਼ਖਸ ਖ਼ੁਦ ਅਰਦਾਸ ਕਰ ਸਕਦਾ ਹੈ, ਪਰੰਤੂ ਸਾਧਾਰਨੀਕਰਣ ਕੀਤਿਆਂ ਅਸੀਂ ਇਸ ਸਿੱਟੇ ਉਤੇ ਪੁੱਜਦੇ ਹਾਂ ਕਿ ਅਰਦਾਸ ਦੇ ਵਿਕਾਸ ਦੇ ਨਾਲ ਨਾਲ ਇਕ ਖਾਸ ਕਿਸਮ ਦੀ ਪੁਜਾਰੀ ਜਾਂ ਪੁਰੋਹਤ ਸ਼੍ਰੇਣੀ ਦਾ ਵਿਕਾਸ ਵੀ ਹੁੰਦਾ ਚਲਾ ਆਇਆ ਹੈ। ਇਸ ਪਿਰਤ ਦੇ ਦੋ ਮੁੱਖ ਕਾਰਨ ਕਹੇ ਜਾ ਸਕਦੇ ਹਨ, ਪਹਿਲਾ ਤਾਂ ਇਹ ਕਿ ਜਿਸ ਤਾਕਤ ਪਾਸ ਅਸੀਂ ਅਰਦਾਸ ਕਰਨੀ ਹੈ ਜਾਂ ਕਰਵਾਣ ਦੀ ਇੱਛਾ ਹੈ, ਅਰਦਾਸ ਕਰਨ ਵਾਲਾ ਉਸ ਦੀਆਂ ਸ਼ਕਤੀਆਂ ਤੋਂ ਜਾਣੂੰ ਹੋਵੇ (ਜਿਵੇਂ ਕਿਸੇ ਖਾਸ ਬੀਮਾਰੀ ਦੇ ਇਲਾਜ ਲਈ ਅਸੀਂ ਉਸ ਬੀਮਾਰੀ ਦੇ ਵਿਸ਼ੇਸ਼ੱਗ ਨੂੰ ਹੀ ਅਮੂਮਨ ਬੁਲਾਂਦੇ ਹਾਂ ਕਿਉਂਕਿ ਸਭ ਨੂੰ ਯਕੀਨ ਹੁੰਦਾ ਹੈ ਕਿ ਕਾਮਲ ਵੈਦ ਦੇ ਆਣ ਨਾਲ ਹੀ ਮਰਜ਼ ਦਾ ਪੂਰੀ ਤਰ੍ਹਾਂ ਉਪਚਾਰ ਹੋ ਸਕਦਾ ਹੈ) ਅਤੇ ਦੂਜੀ ਗੱਲ ਇਹ ਕਿ ਖਾਸ ਮੌਕਿਆਂ ਉੱਤੇ ਸਮਾਜ ਦੀ ਰੁਚੀ ਨੂੰ ਵੀ ਧਿਆਨ ਵਿਚ ਰੱਖਿਆ ਜਾਂਦਾ ਹੈ। ਮਿਸਾਲ ਵਜੋਂ ਫਿਲਪਾਈਨਜ਼ ਟਾਪੂਆਂ ਵਿਖੇ ਕੀਤੀ ਜਾਂਦੀ ਕਟਾਈ ਸਮੇਂ ਜੋ ਦਾਹਵਤ ਕੀਤੀ ਜਾਂਦੀ ਹੈ, ਉਸ ਸਮੇਂ ਉਹੀ ਬਜ਼ੁਰਗ ਅਰਦਾਸ ਕਰਦੇ ਹਨ ਜੋ ਕਿ ਖਾਸ ਪ੍ਰਯੋਗ ਕੀਤੇ ਜਾਣ ਵਾਲੇ ਸ਼ਬਦਾਂ ਤੋਂ ਜਾਣੂੰ ਹੁੰਦੇ ਹਨ ਜਦੋਂ ਕਿ ਜਵਾਨ ਲੋਕ ਟਹਿਲੂਆਂ ਦਾ ਰੋਲ ਅਦਾ ਕਰਦੇ ਹਨ। ਫੀਜ਼ੀ ਟਾਪੂਆਂ ਵਿਚ, ਜਿਥੇ ਕਿ ਸਮਾਜ ਦੇ ਮੁਖੀ ਅਤੇ ਧਰਮ ਦੇ ਮੁਖੀ ਦਾ ਪਦ ਇਕੋ ਹਸਤੀ ਪਾਸ ਹੁੰਦਾ ਹੈ, ਕਬੀਲੇ ਦੇ ਦੇਵਤਿਆਂ ਤੀਕ ਅਰਦਾਸ ਇਨ੍ਹਾਂ ਮੁਖੀਆਂ ਰਾਹੀਂ ਹੀ ਹੋ ਸਕਦੀ ਹੈ। ਮੱਧ ਅਫਰੀਕਾ ਵਿਚ ਕੁਝ ਖਾਸ ਅਵਸਰਾਂ ਉਤੇ ਕਬੀਲੇ ਦਾ ਆਗੂ ਇਕ ਕੋਠੜੀ ਦੇ ਅੰਦਰ ਜਾ ਕੇ ਅਰਦਾਸ ਕਰਦਾ ਹੈ ਜਦੋਂ ਕਿ ਬਾਕੀ ਲੋਕ ਬਾਹਰੋਂ ਉਸਦੇ ਸ਼ਬਦਾਂ ਨੂੰ ਦੁਹਰਾਂਦੇ ਹਨ ਅਤੇ ਨਾਲ ਦੀ ਨਾਲ ਤਾਲੀਆਂ ਦੀ ਥਾਪ ਦਿੰਦੇ ਰਹਿੰਦੇ ਹਨ। ਯੂਗੰਡਾ ਵਿਚ ਵੀ ਕੌਮੀ ਦੇਵਤਿਆਂ ਤੀਕ ਪਹੁੰਚ ਪਾਦਰੀਆਂ ਦੇ ਜ਼ਰੀਏ ਹੀ ਹੁੰਦੀ ਹੈ। ਮੁਕਾਸਾ ਦੇਵਤੇ ਦੇ ਮੰਦਰ ਵਿਚ ਬਲੀ ਦਿੱਤੇ ਜਾਣ ਸਮੇਂ ਧਾਰਮਿਕ ਆਗੂ ਹੀ ਅਰਦਾਸ ਕਰਦਾ ਹੈ ਕਿ ਇਹ ਖ਼ੂਨ ਪ੍ਰਵਾਨ ਕੀਤਾ ਜਾਵੇ ਅਤੇ ਢੱਗਿਆਂ, ਬੱਚਿਆਂ ਅਤੇ ਖੇਤੀ ਵਿਚ ਵਾਧਾ ਹੋਵੇ। ਉਤਰੀ ਅਮਰੀਕਾ ਵਿਚ ਫਲ ਨਵਾਂ ਕਰਨ ਦੇ ਜਸ਼ਨ ਸਮੇਂ ਵੀ ਧਰਮ-ਮੁਖੀ (Shaman) ਅਰਦਾਸ ਕਰਦਾ ਹੈ ਜਦੋਂ ਕਿ ਸਮਾਜ ਦੇ ਬਾਕੀ ਲੋਕ ਇਕ ਚੱਕਰ ਬਣਾ ਕੇ ਉਸਦੇ ਪਾਸ ਖਲੋਤੇ ਰਹਿੰਦੇ ਹਨ।[22]

ਕੁਝ ਲੋਕ ਸਿੱਧੇ ਲੰਮੇ ਪੈ ਕੇ ਅਰਦਾਸ ਕਰਦੇ ਹਨ ਅਤੇ ਕੁਝ ਝੁਕ ਕੇ ਤੇ ਮੱਥਾਂ ਹੇਠਾਂ ਲਗਾ ਕੇ। ਆਰੀਆ ਲੋਕ ਬਾਹਵਾਂ ਉਪਰ ਉਠਾ ਕੇ ਅਰਦਾਸ ਕੀਤਾ ਕਰਦੇ ਸਨ। ਜਦੋਂ ਕਿ ਮੁਸਲਮਾਨ ਅੱਜ ਵੀ ਦਿਲ ਵਿਚ ਪੰਜ ਵੇਰ ਨਿਯਮਿਤ ਰੂਪ ਵਿਚ ਅਰਦਾਸ ਲਈ ਜੁੜਦੇ ਹਨ। ਅਰਦਾਸ ਦੌਰਾਨ ਨਿਮਾਜ਼ੀ ਸੱਤ ਵੱਖ ਵੱਖ ਪੋਜ਼ੀਸ਼ਨਾਂ ਲੈਂਦਾ ਹੈ ਅਤੇ ਨਾਲ ਦੀ ਨਾਲ



ਮੂੰਹੋਂ ਕੁਝ ਆਇਤਾਂ ਉਚਾਰਦਾ ਰਹਿੰਦਾ ਹੈ। ਭਾਵੇਂ ਅਰਦਾਸ ਦਾ ਮੰਤਵ ਸਭ ਦਾ ਤਕਰੀਬਨ ਇਕੋ ਜਿਹਾ ਹੁੰਦਾ ਹੈ, ਪਰੰਤੂ ਪੇਸ਼ਕਾਰੀ ਦਾ ਤੌਰ ਤਰੀਕਾ ਸਮੇਂ ਦੀ ਤੋਰ ਨਾਲ ਕੁਝ ਕੁਝ ਬਦਲਦਾ ਰਹਿੰਦਾ ਹੈ। ਕੁਝ ਲੋਕ ਖਾਸ ਨਿਰਧਾਰਤ ਸ਼ਬਦਾਵਲੀ ਦੀ ਵਰਤੋਂ ਕਰਦੇ ਹੋਏ ਕੁਝ ਗਿਣੇ ਚੁਣੇ ਸ਼ਬਦਾਂ ਵਿਚ ਅਰਦਾਸ ਕਰਕੇ ਅਹੁ ਜਾਂਦੇ ਹਨ ਜਦੋਂ ਕਿ ਕੁਝ ਹੋਰ ਲੰਬਾ ਸਮਾਂ ਅਰਦਾਸ ਵਿਚ ਜੁੜੇ ਰਹਿੰਦੇ ਹਨ। ਸ੍ਰੀ ਰਾਮਕ੍ਰਿਸ਼ਨ ਪਰਮਹੰਸ ਘੰਟਿਆਂ ਬੱਧੀ ਅਰਦਾਸ ਕੀਤਾ ਕਰਦੇ ਸਨ। ਉਨ੍ਹਾਂ ਦੀ ਅਰਦਾਸ ਇੰਜ ਹੁੰਦੀ ਸੀ ਜਿਵੇਂ ਸ਼ਾਖਸਾਤ ਪਰਮੇਸ਼ਰ ਦੇ ਸਨਮੁਖ ਖੜ੍ਹੇ ਹੋਣ, ਜਿਵੇਂ ਇਕ ਬੱਚਾ ਆਪਣੀ ਮਾਂ ਨਾਲ ਸੁਭਾਵਿਕ ਗੱਲਾਂ ਕਰ ਰਿਹਾ ਹੋਵੇ ਤੇ ਅੱਕੇ ਥੱਕੇ ਨਾ।

ਕੁਝ ਕਾਹਲੇ ਲੋਕ ਹਰ ਕੰਮ ਜਲਦੀ ਮੁਕਾਣਾ ਚਾਹੁੰਦੇ ਹਨ ਅਤੇ ਹਰ ਥਾਂ ਨਵੇਂ ਫਾਰਮੂਲੇ ਈਜ਼ਾਦ ਕਰਨ ਦੇ ਆਹਰ ਵਿਚ ਰਹਿੰਦੇ ਹਨ। ਮਿਸਾਲ ਵਜੋਂ ਗੁਰਦੁਆਰਿਆਂ ਵਿਚ ਕਦੀ ਅਨੰਦ ਸਾਹਿਬ ਦੀਆਂ ਪੂਰੀਆਂ ਚਾਲੀ ਪਉੜੀਆਂ ਦਾ ਪਾਠ ਕੀਤਾ ਜਾਂਦਾ ਸੀ, ਪਰੰਤੂ ਹੁਣ ਪਹਿਲੀਆਂ ਪੰਜ ਅਤੇ ਅੰਤਲੀ ਚਾਲ੍ਹਵੀਂ ਪਉੜੀ ਪੜ੍ਹਕੇ ਹੀ ਭੋਗ ਪਾ ਦਿੱਤਾ ਜਾਂਦਾ ਹੈ। ਇੰਜ ਹੀ ਜਪੁਜੀ ਸਾਹਿਬ, ਜਾਪੁ ਸਾਹਿਬ ਅਤੇ ਸੁਖਮਨੀ ਸਾਹਿਬ ਆਦਿ ਬਾਣੀਆਂ ਦੀ ਵੀ ਪਹਿਲੀ ਅਤੇ ਅੰਤਲੀ ਇਕ ਇਕ ਪਉੜੀ ਪੜ੍ਹ ਕੇ ਪਾਠ ਕਰ ਲਿਆ ਸਮਝਿਆ ਜਾਂਦਾ ਹੈ, ਜੋ ਕਿ ਗਲਤ ਪਿਰਤ ਹੈ। ਸੂਝਵਾਨ ਅਤੇ ਗਿਆਨੀ ਲੋਕ ਪਉੜੀ-ਦਰ-ਪਉੜੀ ਮੰਜ਼ਿਲ ਤੇ ਚੜ੍ਹਿਆ ਕਰਦੇ ਹਨ ਜਦੋਂ ਕਿ ਨੱਟ ਤੇ ਬਾਜੀਗਰ ਕਿਸਮ ਦੇ ਲੋਕ ਛੜੱਪੇ ਮਾਰਨ ਵਿਚ ਫ਼ਖਰ ਸਮਝਿਆ ਕਰਦੇ ਹਨ। ਰਿਗ ਵੇਦ ਵਿਚ ਵੀ ਜਿਕਰ ਮਿਲਦਾ ਹੈ ਕਿ ਕੋਈ ਭੁੱਲ ਜਾਂ ਪਾਪ ਬਖਸ਼ਾਣ ਲਈ ਗਾਇਤ੍ਰੀ ਪ੍ਰਾਥਨਾ 3000 ਵੇਰ ਦੁਹਰਾਈ ਜਾਂਦੀ ਸੀ, ਪਰੰਤੂ ਹੁਣ ਮੰਤ੍ਰ ਦੀ ਪਹਿਲੀ ਪੰਗਤੀ ਦੁਹਰਾਣੀ ਹੀ ਕਾਫ਼ੀ ਸਮਝੀ ਜਾਂਦੀ ਹੈ।

'Prayer-wheel' (ਪ੍ਰਾਰਥਨਾ ਪਹੀਏ) ਦੀ ਕਾਢ ਕੱਢ ਕੇ ਤਿੱਬਤੀ ਬੋਧੀਆਂ ਨੇ ਤਾਂ ਇਸ ਖੇਤਰ ਵਿਚ ਜਾਣੋਂ ਮੱਲ ਹੀ ਮਾਰ ਲਈ ਹੈ। 'ਪ੍ਰਾਰਥਨਾ ਪਹੀਆ' ਇਕ ਧਾਤ ਦਾ ਸਿਲੰਡਰ ਹੁੰਦਾ ਹੈ ਜੋ ਕਿ ਇਕ ਧੁਰੇ ਦੇ ਦੁਆਲੇ ਘੁੰਮਦਾ ਹੈ। ਬਾਹਰਲੇ ਪਾਸੇ ਅਤੇ ਅੰਦਰ ਕਾਗਜ਼ ਦੇ ਟੁਕੜਿਆਂ ਉਤੇ ਬੋਧੀਆਂ ਦਾ ਮੰਤ੍ਰ 'Om Manipadme hum' ਅੰਕਤ ਹੁੰਦਾ ਹੈ। ਇਕ ਪਾਸੇ ਇਕ ਵਜ਼ਨ ਲਟਕ ਰਿਹਾ ਹੁੰਦਾ ਹੈ ਅਤੇ ਹੱਥ ਦੀ ਥੋੜ੍ਹੀ ਜਿਹੀ ਹਰਕਤ ਨਾਲ ਸਿਲੰਡਰ ਤੇਜ਼ੀ ਨਾਲ ਘੁੰਮਣ ਲੱਗਦਾ ਹੈ। ਹਵਾ ਅਤੇ ਪਾਣੀ ਦੇ ਜ਼ਰੀਏ ਵੱਡੇ ਸਾਈਜ਼ ਦੇ ਪ੍ਰਾਰਥਨਾ ਪਹੀਏ ਵੀ ਘੁਮਾਏ ਜਾਂਦੇ ਹਨ।[23] ਧਰਮਸ਼ਾਲਾ (ਹਿਮਾਚਲ ਪ੍ਰਦੇਸ਼) ਵਿਖੇ ਦਲਾਈ ਲਾਮਾ ਦੇ ਹੈਡਕਵਾਰਟਰ ਜਾਓ, ਜਿਥੇ ਰੁੱਖਾਂ ਅਤੇ ਪੋਲਾਂ ਨਾਲ ਲਟਕ ਰਹੀਆਂ ਝੰਡੀਆਂ ਉਤੇ ਆਪਨੂੰ ਪ੍ਰਾਰਥਨਾ ਲਿਖੀ ਹੋਈ ਮਿਲੇਗੀ, ਉਥੇ ਤੁਹਾਨੂੰ ਸੈਂਕੜੇ ਬੋਧੀ ਚਲਦੇ ਫਿਰਦੇ ਹੋਏ, ਹੱਥਾਂ ਵਿਚ ਅਜੇਹੇ ਪ੍ਰਾਰਥਨਾ ਚੱਕਰ ਘੁਮਾਂਦੇ ਨਜ਼ਰੀਂ ਪੈਣਗੇ। ਅੰਮ੍ਰਿਤਸਰ ਗੁਰੂ ਰਾਮਦਾਸ ਸਰਾਂ ਵਿਚ ਵੀ ਕਈ ਵੇਰ ਅਜਿਹੇ ਬੋਧੀ ਵੇਖਣ ਨੂੰ ਮਿਲਦੇ ਹਨ।

ਤਿੱਬਤੀ ਬੋਧੀਆਂ ਨੂੰ ਵੇਖ ਕੇ ਜਪਾਨੀਆਂ ਅਤੇ ਚੀਨੀਆਂ ਨੇ ਵੀ ਪ੍ਰਾਰਥਨਾ ਪਹੀਏ ਦੀ ਰੀਤੀ ਅਪਣਾਈ ਹੈ। ਪੀਕਿੰਗ ਦੇ ਬੁੱਧਾ ਹਾਲ ਵਿਚ ਦੋ ਮਹਾਨ ਗੋਲ ਇਮਰਾਤਾ ਹਨ, ਇਨ੍ਹਾਂ ਵਿਚ ਵੱਡੇ ਵੱਡੇ ਗੁਲਾਈਦਾਰ ਡਰੰਮ ਫਿੱਟ ਹਨ ਜਿਨ੍ਹਾਂ ਉਪਰ ਮਹਾਤਮਾ ਬੁੱਧ ਅਤੇ ਹੋਰ ਮਹਾਂਪੁਰਸ਼ਾਂ ਦੀਆਂ ਫੋਟੋਆਂ ਮੜ੍ਹੀਆਂ ਹੋਈਆਂ ਹਨ ਅਤੇ ਨਾਲ ਹੀ ਕਾਗਜ਼ ਦੀਆਂ ਸਲਿਪਾਂ ਉਤੇ ਅਰਦਾਸਾਂ ਦਰਜ ਹਨ। ਸੋ ਜਦੋਂ ਡਰੰਮ ਘੁੰਮਦਾ ਹੈ ਤਾਂ ਸਭਨਾਂ ਸੰਤਾ ਸਾਹਵੇਂ ਪ੍ਰਾਰਥਨਾ ਖ਼ੁਦ ਬਖ਼ੁਦ ਹੁੰਦੀ ਰਹਿੰਦੀ ਹੈ। ਕਿਸੇ ਕਿਸੇ ਮੱਠ ਵਿਚ ਤਾਂ ਤਿੰਨ ਤਿੰਨ ਸੌ

ਪ੍ਰਾਰਥਨਾ ਪਹੀਏ ਮੌਜੂਦ ਹਨ। ਇਕ ਮੱਠ ਵਿਚ ਕੇਤਲੀ ਦੀ ਭਾਫ਼ ਦੀ ਵਰਤੋਂ ਪਹੀਆ ਘੁਮਾਉਣ ਲਈ ਕੀਤੀ ਜਾਂਦੀ ਹੈ। ਕੇਤਲੀ ਵਿਚ ਹਰ ਸਮੇਂ ਚਾਹ ਰਿੱਝਦੀ ਰਹਿੰਦੀ ਹੈ ਅਤੇ ਇਸਦੀ ਭਾਫ਼ ਨਾਲ ਛੱਤ ਨਾਲ ਲਟਕਾਇਆ ਹੋਇਆ ਪਹੀਆ ਘੁੰਮਦਾ ਰਹਿੰਦਾ ਹੈ। ਸਰਾਵਾਂ ਅਤੇ ਹੋਰ ਸਮੂਹਕ ਥਾਵਾਂ ਉਤੇ ਅੱਜ ਵੀ ਅਨੇਕਾਂ ਪ੍ਰਾਰਥਨਾ ਪਹੀਏ ਵੇਖੇ ਜਾ ਸਕਦੇ ਹਨ। ਫਾਹੀਯਾਨ ਨੇ ਚੌਥੀ ਸਦੀ ਵਿਚ ਕੀਤੀ ਆਪਣੀ ਯਾਤ੍ਰਾ ਦੌਰਾਨ ਲੱਦਾਖ ਵਿਚ ਅਜਿਹੇ ਪਹੀਆਂ ਦੀ ਹੋ ਰਹੀ ਵਰਤੋਂ ਦਾ ਜ਼ਿਕਰ ਕੀਤਾ ਹੈ।[24]

ਇਹ ਗੱਲ ਦਾਹਵੇ ਨਾਲ ਕਹੀ ਜਾ ਸਕਦੀ ਹੈ ਕਿ ਜੇਕਰ ਤਾਂ ਤੁਸਾਂ ਕੋਈ ਥੀਸਿਸ ਲਿਖਣਾ ਹੈ ਜਾਂ ਕਿਧਰੇ ਭਾਸ਼ਣ ਦੇਣਾ ਹੈ ਤਾਂ ਸਥਾਨ ਨਿਸ਼ਚਿਤ ਹੋ ਸਕਦਾ ਹੈ, ਸ਼ਬਦਾਵਲੀ ਅਤੇ ਸੀਮਾਂ ਨਿਰਧਾਰਤ ਕੀਤੀ ਜਾ ਸਕਦੀ ਹੈ, ਪਰੰਤੂ ਅਰਦਾਸ-ਜੇਕਰ ਉਹ ਸਹੀ ਅਰਥਾਂ ਵਿਚ ਅਰਦਾਸ ਹੈ, ਤਾਂ ਕਿਸੇ ਕਿਸਮ ਦੀ ਬੰਦਸ਼ ਜਾਂ ਕੈਦ ਉਹ ਨਹੀਂ ਸਹਾਰ ਸਕਦੀ ਅਤੇ ਨਾ ਹੀ 'ਪ੍ਰਾਰਥਨਾ ਪਹੀਏ' ਨੂੰ ਗੇੜੇ ਦਿੱਤਿਆਂ ਹੀ ਕੁਝ ਬਣਨਾ ਹੈ। ਇਕ ਰਿਕਸ਼ਾ ਚਲਾਣ ਵਾਲੇ ਨੂੰ ਕਿਸੇ ਫਕੀਰ ਨੇ ਪੁਛਿਆ ਸੀ—'ਕੀ ਕਦੀ ਮਾਲਾ ਵੀ ਫੇਰੀ ਹੈ ਕਿ ਸਾਰੀ ਉਮਰ ਰਿਕਸ਼ਾ ਵਾਹੁੰਦਾ ਹੀ ਗੁਜ਼ਾਰ ਦਏਂਗਾ ?' ਤਾਂ ਅੱਗੋਂ ਰਿਕਸ਼ਾ ਵਾਲੇ ਨੇ ਰਿਕਸ਼ੇ ਦੇ ਪਹੀਏ ਵੱਲ ਸੰਕੇਤ ਕਰਦੇ ਹੋਏ ਵਿਅੰਗ ਨਾਲ ਕਿਹਾ—'ਪਾਤਸ਼ਾਹੋ ! ਸਾਨੂੰ ਇਹ ਚਿੰਤਾ ਬਿਲਕੁਲ ਨਹੀਂ। ਅਸੀਂ ਤਾਂ ਮਾਲਾ ਰਿਕਸ਼ੇ ਦੇ ਪਹੀਏ ਨਾਲ ਬੰਨ੍ਹ ਰੱਖੀ ਹੈ ਜੋ ਕਿ ਦਿਨ ਰਾਤ ਨਿਰੰਤਰ ਫਿਰ ਰਹੀ ਹੈ।' ਜੇਕਰ ਰਿਕਸ਼ੇ ਵਾਲੇ ਦੀ ਕਹੀ ਹੋਈ ਗੱਲ ਨਿਰਾਰਥਕ ਲੱਗਦੀ ਹੈ ਤਾਂ ਬੋਧੀ ਲਾਮਿਆਂ ਦਾ ਰਾਤ ਦਿਨ ਪ੍ਰਾਰਥਨਾ ਪਹੀਏ ਨੂੰ ਘੁਮਾਈ ਜਾਣਾ ਵੀ ਸਾਰਥਕ ਨਹੀਂ ਕਿਹਾ ਜਾ ਸਕਦਾ।

ਅਰਦਾਸ ਕੋਈ ਗੀਤ ਜਾਂ ਗਜ਼ਲ ਨਹੀਂ ਜਿਸਦੇ ਸ਼ਬਦ ਅਤੇ ਮੀਟਰ ਕਿਸੇ ਵਲਗਣ ਵਿਚ ਵਲੇ ਹੋਏ ਹੋਣ ਅਤੇ ਨਾ ਹੀ ਕੋਈ ਰਾਗਾਤਮਕ ਕ੍ਰਿਤ ਹੈ ਜਿਸਦੇ ਅਲਾਪ ਦਾ ਸਮਾਂ ਨਿਸ਼ਚਿਤ ਹੈ। ਬਲਕਿ ਅਰਦਾਸ ਤਾਂ ਕਿਸੇ ਦੁਖੀ ਦਿਲ ਦੀ ਹੂਕ ਜਾਂ ਪੁਕਾਰ ਹੈ ਜੋ ਸਮੇਂ, ਸਥਾਨ, ਸ਼ਬਦਾਵਲੀ ਅਤੇ ਛੰਦਾਬੰਦੀ ਆਦਿ ਦੀਆਂ ਤਮਾਮ ਕੈਦਾਂ ਤੋਂ ਪੂਰੀ ਤਰ੍ਹਾਂ ਮੁਕਤ ਹੈ।

ਅਰਦਾਸ ਇਕ ਆਜ਼ਾਦ ਪੰਛੀ ਦੀ ਪਰਵਾਜ਼ ਹੈ—ਜਿਸਦਾ ਕੋਈ ਸਮਾਂ ਨਹੀਂ, ਜਿਸਦੀ ਕੋਈ ਸੀਮਾਂ ਨਹੀਂ, ਚਾਹੇ ਤਾਂ ਆਕਾਸ਼ ਦੀਆਂ ਬੁਲੰਦੀਆਂ ਨੂੰ ਛੂਹ ਲਵੇ। ਪਿੰਜਰੇ ਵਿਚ ਬੰਦ ਪੰਛੀ ਦੇ ਫੜਫੜਾਣ ਨੂੰ ਉਡਾਰੀ ਬਿਲਕੁਲ ਨਹੀਂ ਕਿਹਾ ਜਾ ਸਕਦਾ। ਅਰਦਾਸ ਇਕ ਵਿਸ਼ਾਲ ਸਮੁੰਦਰ ਵਿਚ ਅਠਖੇਲੀਆਂ ਕਰ ਰਹੀ ਮਛਲੀ ਦੀ ਤਾਰੀ ਹੈ ਜੋ ਜਦੋਂ ਚਾਹੇ ਸਮੁੰਦਰ ਦੇ ਗਰਭ ਵਿਚ ਛੁਪੇ ਸਿੱਪਾਂ ਅਤੇ ਮੋਤੀਆਂ ਨੂੰ ਛੂਹ ਲਵੇ; ਬੈਠਕ ਦੇ ਇਕ ਕੋਨੇ ਵਿਚ ਪਏ ਸ਼ੀਸ਼ੇ ਦੇ ਸ਼ੋ-ਪੀਸ ਵਿਚ ਕੈਦ ਕੀਤੀ ਰੰਗਦਾਰ ਮੱਛੀ ਦੇ ਚੱਲਣ ਫਿਰਨ ਨੂੰ ਤੈਰਨਾ ਕਹਿਣਾ ਮਹਿਜ਼ ਬੇਅਕਲੀ ਹੀ ਹੋਵੇਗੀ।

ਸੱਚੀ ਅਰਦਾਸ ਲਈ ਡਿਗਰੀਆਂ ਦੀ ਵੀ ਲੋੜ ਨਹੀਂ ਅਤੇ ਨਾ ਹੀ ਮਾਇਕ ਤੌਰ ਉੱਤੇ ਸੰਪੰਨ ਜਾਂ ਸਰੀਰਕ ਤੌਰ ਉੱਤੇ ਰਿਸ਼ਟ ਪੁਸ਼ਟ ਹੋਣ ਦੀ ਹੀ ਲੋੜ ਹੈ। ਇਕ ਗਰੀਬ, ਅਲਪੱਗ, ਲਾਚਾਰ ਤੇ ਬੀਮਾਰ ਵੀ ਅਰਦਾਸ ਕਰ ਸਕਦਾ ਹੈ। ਅਰਦਾਸ ਲਈ ਇਕੋ ਚੀਜ਼ ਲੋੜੀਦੀ ਹੈ ਅਤੇ ਉਹ ਹੈ ਰੱਬੀ ਪਿਆਰ ਵਿਚ ਮਤਵਾਲਾ ਮਨ।

ਅਰਦਾਸ ਇਕ ਅੰਤ੍ਰੀਵ ਤਜਰਬਾ ਹੈ। ਅਰਦਾਸ ਦੇ ਜ਼ਰੀਏ ਇਨਸਾਨ ਭਗਵਾਨ ਨਾਲ ਬਾਤਚੀਤ ਕਰਦਾ ਹੈ ਅਤੇ ਆਪਣੇ ਦੁੱਖ ਸੁੱਖ ਫੋਲਦਾ ਹੈ। ਅਰਦਾਸ ਇਨਸਾਨ ਅਤੇ



ਭਗਵਾਨ ਵਿਚਕਾਰ ਇਕ ਪੁਲ ਹੈ, ਇਕ ਕੜੀ ਹੈ, ਇਕ ਸਾਂਝ ਹੈ ਅਤੇ ਦੁਨੀਆਂ ਵਿਚੋਂ ਅਰਦਾਸ ਨੂੰ ਅਲਹਿਦਾ ਕਰ ਦੇਣਾ ਖੁਦਾਈ ਤੇ ਲੋਕਾਈ ਵਿਚਲੀ ਕੜੀ ਨੂੰ ਤੋੜ ਦੇਣ ਵਾਕੁਰ ਹੈ, ਕਿਸੇ ਬੱਚੇ ਦੀ ਜ਼ਬਾਨ ਬੰਦ ਕਰਕੇ ਉਸਨੂੰ ਉਸਦੇ ਪਿਤਾ ਦੇ ਸਾਹਮਣੇ ਹੀ ਗੂੰਗਾ ਬਣਾ ਦੇਣ ਵਾਂਗ ਹੈ।[25]

ਅਰਦਾਸ ਵਿਚ ਕਿਤੇ ਆਤਮਾ ਨਿਵੇਦਨ ਹੁੰਦਾ ਹੈ, ਕਿਤੇ ਬੇਨਤੀ, ਕਿਤੇ ਬਿਰਹੁੰ ਪੀੜਾ, ਕਿਤੇ ਦਰ ਘਰ ਪਹੁੰਚਣ ਦੀ ਅਭਿਲਾਖਾ, ਕਿਤੇ ਆਪਣੀ ਦੀਨਤਾ, ਹੀਨਤਾ ਜਾਂ ਅਲਪ ਸਾਧਨਾਂ ਦੀ ਗੱਲ, ਕਿਤੇ ਵਿਆਕੁਲਤਾ, ਕਿਤੇ ਪਸ਼ਚਾਤਾਪ, ਕਿਤੇ ਪ੍ਰਭੂ ਦੀ ਉਦਾਰਤਾ, ਸਮਰੱਥਾ ਤੇ ਸੁੰਦਰਤਾ, ਕਿਤੇ ਆਪਣੇ ਪਾਪਾਂ ਦੀ ਵਿਆਖਿਆ ਅਤੇ ਆਤਮ-ਸਮਰਪਣ।

ਕੁਦਰਤ ਦਾ ਕਾਨੂੰਨ ਹੈ ਕਿ ਜੋ ਸੋਚਿਆ ਜਾ ਸਕਦਾ ਹੈ, ਪੈਦਾ ਕੀਤਾ ਜਾ ਸਕਦਾ ਹੈ, ਸਿਰਜਿਆ ਜਾ ਸਕਦਾ ਹੈ। ਚੰਗੀ ਸੋਚ ਚੰਗੇ ਸਿੱਟੇ ਉਗਾਂਦੀ ਹੈ ਅਤੇ ਮਾੜੀ ਸੋਚ ਮਾੜੇ। ਅਰਦਾਸ ਸਾਡੀਆਂ ਚੰਗੀਆਂ ਸੋਚਾਂ ਦਾ ਸਾਰ ਹੈ। ਅਰਦਾਸ ਉਸ ਆਡ ਵਾਂਗ ਹੈ ਜਿਸ ਰਾਹੀਂ ਨਹਿਰ ਦੇ ਪਾਣੀ ਨੇ ਬਗੀਚੇ ਤੀਕ ਅੱਪੜਨਾ ਹੈ ਅਤੇ ਬ੍ਰਿਛਾਂ ਨੂੰ ਹਰਾ ਭਰਾ ਕਰਨਾ ਹੈ, ਸੋ ਆਡ ਨੂੰ ਅਸ਼ਰਧਾ, ਅਸ਼ਾਂਤੀ, ਸ਼ੰਕਿਆਂ ਅਤੇ ਖਾਹਿਸ਼ਾਂ ਰੂਪੀ ਘਾਹ ਬੂਟ ਤੋਂ ਪੂਰੀ ਤਰ੍ਹਾਂ ਮੁਕਤ ਰੱਖਣਾ ਹੋਵੇਗਾ।

ਅਰਦਾਸ ਬਾਜ਼ਾਰ ਵਿਚ ਵਿਕਣ ਵਾਲੀ ਕੋਈ ਸਾਧਾਰਣ ਸ਼ੈ ਨਹੀਂ, ਬਲਕਿ ਇਕ ਅਸਾਧਾਰਣ ਤੇ ਖੁਦਾਈ ਵਸਤੂ ਹੈ, ਜਿਸਦੀ ਉਪਜ ਇਨਸਾਨ ਦੇ ਭਗਵਾਨ ਪ੍ਰਤੀ ਯਕੀਨ ਅਤੇ ਵਿਸ਼ਵਾਸ ਵਿਚੋਂ ਹੁੰਦੀ ਹੈ। ਮਾਰਟਨ ਲੂਥਰ ਦਾ ਕਹਿਣਾ ਹੈ ਕਿ ਈਸ਼ਵਰ ਵਿਚ ਵਿਸ਼ਵਾਸ ਹੀ ਅਰਦਾਸ ਹੈ।[26] ਜੋ ਇਨਸਾਨ ਕਿਸੇ ਜ਼ਰੂਰਤ ਦੇ ਸਮੇਂ ਈਸ਼ਵਰ ਪਾਸ ਅਰਦਾਸ ਨਹੀਂ ਕਰਦਾ, ਸੱਚ ਜਾਣੋ ਕਿ ਉਸਦਾ ਈਸ਼ਵਰ ਵਿਚ ਵਿਸ਼ਵਾਸ ਹੀ ਨਹੀਂ ਹੈ ਜਾਂ ਉਹ ਈਸ਼ਵਰ ਨੂੰ ਇਸ ਯੋਗ ਹੀ ਨਹੀਂ ਸਮਝਦਾ ਕਿ ਉਹ ਉਸਨੂੰ ਦਰਪੇਸ਼ ਮੁਸ਼ਕਲਾਂ ਅਤੇ ਮੁਸੀਬਤਾਂ ਤੋਂ ਰਾਹਤ ਦਿਵਾ ਸਕੇਗਾ।

ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਸੁਲਤਾਨਪੁਰ ਨੂੰ ਜਾਣ ਲਈ ਤਿਆਰ ਹੋਏ ਤਾਂ ਰਾਇ ਬੁਲਾਰ ਨੇ ਪ੍ਰੀਤੀ ਭੋਜਨ ਕੀਤਾ ਅਤੇ ਬੇਨਤੀ ਕੀਤੀ—'ਸ੍ਰੀ ਨਾਨਕ ਜੀ ! ਤੁਸੀਂ ਹੁਣ ਸੁਲਤਾਨਪੁਰ ਜਾ ਰਹੇ ਹੋ, ਪਤਾ ਨਹੀਂ ਮੁੜ ਕਦੋਂ ਦਰਸ਼ਨ ਹੋਣ, ਇਸ ਲਈ ਕੋਈ ਉਪਦੇਸ਼ ਕਰ ਜਾਉ।' ਗੁਰੂ ਜੀ ਨੇ ਉੱਤਰ ਦਿੱਤਾ—'ਰਾਇ ਜੀ ! ਸਾਡੀ ਸਿੱਖਿਆ ਇਹੀ ਹੈ ਕਿ ਜਦੋਂ ਆਪਦਾ ਆਪਣਾ ਬਲ ਕੰਮ ਨਾ ਕਰੇ ਤਾਂ ਦੋਵੇਂ ਹੱਥ ਜੋੜ ਕੇ ਪਰਮੇਸ਼ਰ ਦੀ ਚਰਨੀ ਪੈ ਜਾਣਾ ਅਤੇ ਅਰਦਾਸ ਕਰਨੀ।[27] ਮੁਹਸਨ ਫ਼ਾਨੀ 'ਦਬਿਸਤਾਨਿ-ਮਜ਼ਾਹਬ' ਵਿਚ ਲਿਖਦਾ ਹੈ ਕਿ ਜਦੋਂ ਕਿਸੇ ਸਿੱਖ ਨੂੰ ਕਿਸੇ ਗੱਲ ਦੀ ਲੋੜ ਜਾਂ ਥੋੜ੍ਹ ਮਹਿਸੂਸ ਹੁੰਦੀ ਤਾਂ ਉਹ ਸਿੱਖ ਸੰਗਤ ਵਿਚ ਹਾਜ਼ਰ ਹੋ ਕੇ ਅਰਦਾਸ ਕਰਨ ਲਈ ਬੇਨਤੀ ਕਰਦਾ।[28]

ਅਰਦਾਸ ਦੀ ਪਰੰਪਰਾ ਉਦੋਂ ਤੀਕ ਕਾਇਮ ਹੈ ਜਦੋਂ ਤੀਕ ਇਹ ਦੁਨੀਆਂ ਹੋਂਦ ਵਿਚ ਹੈ, ਬਲਕਿ ਜਿਵੇਂ ਅੱਜ ਪੱਛਮੀ ਦੇਸ਼ਾ ਵਿਚ ਨੌਜਵਾਨਾਂ ਦਾ ਝੁਕਾਉ ਧਰਮ ਵੱਲ ਹੋ ਰਿਹਾ ਹੈ, ਵਿਗਿਆਨਕ ਤਰੱਕੀ ਸ਼ਾਇਦ ਹੀ ਅਰਦਾਸ ਦੀ ਪਰੰਪਰਾ ਦੇ ਰਾਹ ਵਿਚ ਰੋੜਾ ਬਣੇ। ਇਸ ਸਦੀ ਦੇ ਮਹਾਨ ਅਮਰੀਕਨ ਸਰਜਨ ਜਾਰਜ ਡੇਵਿਡ ਸਟੀਵਰਟ ਦੀ ਇਸ ਰਾਇ, ਜੋ ਕਿ ਉਸਨੇ ਨਿਊਯਾਰਕ ਯੂਨੀਵਰਸਿਟੀ ਵਿਖੇ ਹੋਏ ਇਕ ਲੈਕਚਰ ਵਿਚ ਦਿੱਤੀ ਸੀ, ਕਿ—'ਅਰਦਾਸ ਵਿਚ ਬਿਤਾਇਆ ਸਮਾਂ ਦਿਲ ਅਤੇ ਦਿਮਾਗ ਉਤੇ ਪਏ ਬੋਝ ਨੂੰ ਹਲਕਾ ਕਰਨ ਲਈ ਸਭ ਤੋਂ ਚੰਗਾ ਉਪਚਾਰ ਹੈ,[29] ਨਾਲ ਤਾਂ ਲੱਗਦਾ ਹੈ ਕਿ ਅਰਦਾਸ

ਦੀ ਪਰੰਪਰਾ ਹੋਰ ਵੀ ਬੜ੍ਹਾਵਾ ਅਤੇ ਮਜ਼ਬੂਤੀ ਮਿਲੇਗੀ।

## ਹਵਾਲੇ ਅਤੇ ਟਿਪਣੀਆਂ


1. *Encyclopaedia of Religion and Ethics*, Ed. James Hastings, Vol. 10. New York, 1963, p. 154.
2. *शब्दार्थ-दर्शन*, राम चंद्र वर्मा, इलाहाबाद, 1968, पृ. 545
3. *Concise Encyclopaedia of Living Faiths*. Ed. R. C. Zaehner, London, 1964. p. 36
4. ਜਗਤ ਸਿੰਘ (ਮੇਜਰ), *ਅਰਦਾਸ*, ਨਵੀਂ ਦਿੱਲੀ, 198), ਪੰ. 9
5. ਲਾਲ ਸਿੰਘ ਸਮੁੰਦਰੀ, *ਸਿੱਖੀ ਸਿਦਕ ਤਥਾ ਗੁਰੂ ਭਗਤੀ*, ਲਾਹੌਰ, 1937, ਪੰ. 18
6. Sant Kirpal Singh *Prayer*. Delhi, 1971. p. 58
7. ਭਗਤ ਕੁੱਰ ਜੀ, ਸਲੋਕ-58, *ਆਦਿ ਗ੍ਰੰਥ*, ਪੰ. ੧੩੬੭
8. डा. भगवान दास, *सब धर्मों की बुनियादी एकता*, वाराणसी, 1961, पृ 277
9. वही, पृ. 283
10. वही, पृ. 284
11. J. Roscoe, *The Baganda*, London, 1911, pp. 313. 319
12. C.M. Pleyte, as quoted in *Encyclopaedia of Religion and Ethics*. Vol. 10, p. 157
13. B. Thomson, *The Fijians*. London, p. 115
14. A. Warner, *Natives of British Central Africa*, London, 1906, p. 51
15. H.A. Junod, *Life of a S. African Tribe*, Nauchatel, 1, 12, p. 362
16. R.F. Barton, *The Harvest Feast of the Kiangan Ifugao*, Philippine Journal Science. 1911, p. 83
17. C. Hill Tout, *British North America. i, The Far West*. London, 1907, p. 168
18. Ibid., p. 168, p. 171
19. W.W. Skeat, *Malay Magic*, London, 1900, p. 240
20. A.C. Hollis, *The Masal*, Oxford, 1905, p. 274
21. C. Hose and W. McDougall, *The Pagan Tribes* of Borueo, London, 1912, p. 6
22. *Encyclopaedia of Religion and Ethic*, Vo. 10, pp. 157-58
23. *Encylopaedia Britanica*, Vol. 18, p. 424
24. Maj. Gen. J.G.R. Forlong, *Faith of Man*, Vol. III, London, 1906, pp. 147-48 (for more details refer William Simpson, *The Buddhist Praying-Wheel*, London, 1896)
25. Theador Rechner, quoted by *Brightman, Philosophy of Religion*, 1969
26. *Luther's Primary Works*, London 1890
27. ਪ੍ਰਤਾਪ ਸਿੰਘ (ਗਿਆਨੀ), *ਗੁਰਮਤਿ ਫਿਲਾਸਫੀ*, ਅੰਮ੍ਰਿਤਸਰ, 1963, ਪੰ. 231
28. As quoted by Principal Teja Singh, *Sikhism, Its Ideals and Institutions*. Delhi, 1964, p. 127
29. George David Stewart, as quoted in Steverson's book of Quotations, London, 1934, p. 1583.


# ਅਰਦਾਸ ਦੀ ਸਫ਼ਲਤਾ ਦੇ ਭੇਦ

ਨਿਰਵੈਰ ਸਿੰਘ ਅਰਸ਼ੀ

ਆਦਿ ਕਾਲ ਤੋਂ ਲੋਕਾਂ ਦੀਆਂ ਦੋ ਸ਼੍ਰੇਣੀਆਂ ਰਹੀਆਂ ਹਨ :

1. ਅਰਦਾਸ, ਪ੍ਰਾਰਥਨਾ, ਦੁਆ ਜਾਂ ਪ੍ਰੇਅਰ ਵਿਚ ਯਕੀਨ ਕਰਨ ਵਾਲੇ।

2. ਰੱਬ ਦੀ ਹੋਂਦ ਤੋਂ ਮੁਨਕਰ ਅਤੇ ਅਰਦਾਸ ਕਰਨ ਵਾਲਿਆਂ ਨੂੰ ਬੇਵਕੂਫ਼ ਤੇ ਪਾਗਲ ਕਹਿਣ ਵਾਲੇ।

ਪਰੰਤੂ ਹੈਰਾਨੀ ਦੀ ਗੱਲ ਹੈ ਕਿ ਭਾਰੀ ਵਿਰੋਧਤਾ ਦੇ ਬਾਜਵੂਦ ਦੈਵੀ ਸ਼ਕਤੀਆਂ ਜਾਂ ਪਰਮੇਸ਼ਰ ਵਿਚ ਵਿਸ਼ਵਾਸੀ ਆਸਤਕ ਲੋਕ ਅਰਦਾਸ ਤੋਂ ਮੁਨਕਰ ਨਹੀਂ ਹੋਏ ਅਤੇ ਆਪੋ ਆਪਣੇ ਅਕੀਦੇ ਮੁਤਾਬਿਕ, ਇਕ ਜਾਂ ਦੂਜੇ ਢੰਗ ਨਾਲ ਨਿਰੰਤਰ ਅਰਦਾਸ ਕਰਦੇ ਚਲੇ ਆ ਰਹੇ ਹਨ। ਵਿਗਿਆਨ ਦੀ ਤਰੱਕੀ ਨਾਲ ਯੂਰਪ ਵਿਚ ਨਾਸਤਿਕਤਾ ਦਾ ਹੜ੍ਹ ਵਗ ਰਿਹਾ ਹੈ ਪਰੰਤੂ ਫਿਰ ਵੀ ਚਰਚਾਂ ਗਿਰਜਿਆਂ ਵਿਚ ਅਰਦਾਸਾਂ ਕਰਨ ਵਾਲਿਆਂ ਦਾ ਤਾਂਤਾ ਲੱਗਾ ਰਹਿੰਦਾ ਹੈ ਅਤੇ ਜੰਗਾਂ ਯੁੱਧਾਂ ਦੌਰਾਨ ਤਾਂ ਵਿਸ਼ੇਸ਼ ਰੂਪ ਵਿਚ ਸਮੂਹਕ ਪ੍ਰਾਰਥਨਾ-ਸਭਾਵਾਂ ਆਯੋਜਤ ਕੀਤੀਆਂ ਜਾਦੀਆਂ ਹਨ। ਇਕ ਮੁਸਲਮਾਨ ਰੋਜ਼ਾਨਾ ਪੰਜ ਵੇਰ ਅਰਦਾਸ ਵਿਚ ਜੁੜਦਾ ਹੈ। ਸਿੱਖ, ਪਾਰਸੀ, ਈਸਾਈ ਤੇ ਹਿੰਦੂ ਵੀ ਅਰਦਾਸ ਵਿਚ ਯਕੀਨ ਰੱਖਦੇ ਹਨ। ਭਾਵੇਂ ਮਹਾਤਮਾ ਬੁੱਧ ਖੁਦ ਰੱਬੀ ਹਸਤੀ ਤੋਂ ਮੁਨਕਰ ਸੀ ਅਤੇ ਉਸਨੇ ਆਪਣੇ ਅਨੁਆਈਆਂ ਨੂੰ ਕਿਸੇ ਦੇਵਤਾ ਵਿਸ਼ੇਸ਼ ਅੱਗੇ ਅਰਦਾਸ ਕਰਨ ਦੀ ਆਗਿਆ ਨਹੀਂ ਦਿੱਤੀ ਸੀ, ਪਰੰਤੂ ਅੱਜ ਬੋਧੀ ਅਰਦਾਸ ਨੂੰ ਆਪਣੀ ਜ਼ਿੰਦਗੀ ਦਾ ਮੁੱਖ ਅੰਗ ਗਿਣਦੇ ਹਨ ਅਤੇ ਸੜਕਾਂ ਬਾਜ਼ਾਰਾਂ ਵਿਚ 'ਅਰਦਾਸ ਪਹੀਏ' (Prayer Wheel) ਘੁਮਾਂਦੇ ਆਮ ਵਿਖਾਈ ਦਿੰਦੇ ਹਨ। ਅੱਜ ਤਿੱਬਤ ਦੇ ਮੰਦਰਾਂ ਵਿਚ ਹੀ ਨਹੀਂ ਬਲਕਿ ਰਸਤਿਆਂ ਅਤੇ ਚੌਰਾਹਿਆਂ ਵਿਖੇ ਵੀ 'ਸਮੂਹਕ ਪ੍ਰਾਰਥਨਾ ਪਹੀਏ' ਲੱਗ ਚੁੱਕੇ ਹਨ ਜੋ ਪਾਣੀ ਅਤੇ ਹਵਾ ਨਾਲ ਵੀ ਘੁਮਾਏ ਜਾਂਦੇ ਹਨ।

ਜਿਵੇਂ ਇਕ ਬੱਚਾ ਆਪਣੇ ਮਾਤਾ ਪਿਤਾ ਪਾਸ ਕਿਸੇ ਵਸਤੂ ਦੀ ਮੰਗ ਲਈ ਚੀਕ ਪੁਕਾਰ ਕਰਦਾ ਹੈ, ਇੰਜ ਹੀ ਇਨਸਾਨ ਦੀ ਭਗਵਾਨ ਪਾਸ ਪੁਕਾਰ ਤੇ ਫ਼ਰਿਆਦ ਨੂੰ ਅਰਦਾਸ ਕਹਿੰਦੇ ਹਨ। ਅਰਦਾਸ ਕਈ ਮੰਤਵਾਂ ਲਈ ਹੋ ਸਕਦੀ ਹੈ— ਇਸੇ ਮੰਗ ਦੀ ਪੂਰਤੀ ਲਈ, ਸਜਾ ਤੋਂ ਬਚਣ ਲਈ, ਕਰੋਪ ਤੋਂ ਮੁਕਤੀ ਲਈ ਜਾਂ ਕਿਸੇ ਬਖਸ਼ਿਸ਼ ਦੇ ਧੰਨਵਾਦ ਅਤੇ ਸ਼ੁਕਰਾਨੇ ਲਈ। ਅਰਦਾਸ ਦੀ ਫਿਲਾਸਫ਼ੀ ਦੇ ਨਾ ਹੀ ਇਹ ਪ੍ਰਸ਼ਨ ਵੀ ਹਮੇਸ਼ਾ ਉਠਦਾ ਰਿਹਾ ਹੈ ਕਿ ਕੀ ਅਰਦਾਸ ਵਿਚ ਸ਼ਕਤੀ ਹੈ ?—ਅਤੇ ਜੇਕਰ ਹੈ ਤਾਂ ਅਕਸਰ ਸਾਡੀ ਅਰਦਾਸ ਅਸਫਲ ਕਿਉਂ ਰਹਿ ਜਾਂਦੀ ਹੈ ? ਕਿਉਂ ਹਮੇਸ਼ਾਂ ਪੂਰੀ ਨਹੀਂ ਹੁੰਦੀ ?

ਸ਼ਿਕਾਰ ਕਰਨ ਦਾ ਸ਼ੌਂਕ ਕਿਸ ਨੂੰ ਨਹੀਂ, ਪਰੰਤੂ ਸ਼ਿਕਾਰ ਵਿਚ ਕਾਮਯਾਬੀ ਹਰ ਕਿਸੇ

ਸ਼ਖਸ ਨੂੰ ਨਸੀਬ ਨਹੀਂ ਹੁੰਦੀ। ਇਸ ਕਸਬ ਵਿਚ ਸਫ਼ਲਤਾ ਲਈ ਜ਼ਰੂਰੀ ਹੈ ਕਿ —ਸ਼ਿਕਾਰ ਤੁਹਾਡੇ ਸਾਹਮਣੇ ਹੋਵੇ, ਤੁਹਾਡੀ ਬੰਦੂਕ ਠੀਕ ਹਾਲਤ ਵਿਚ ਹੋਵੇ ਅਤੇ ਸ਼ਿਕਾਰ ਤੱਕ ਮਾਰ ਕਰ ਸਕਦੀ ਹੋਵੇ, ਤੁਹਾਨੂੰ ਸ਼ਿਸ਼ਤ ਲਗਾਣ ਦੀ ਜਾਚ ਹੋਵੇ, ਘੋੜਾ ਦੱਬਦੇ ਸਮੇਂ ਤੁਹਾਡੇ ਹੱਥ ਨਾ ਕੰਬਦੇ ਹੋਣ ਅਤੇ ਮਨ ਦੀ ਇਕਾਗਰਤਾ ਕਾਇਮ ਰੱਖ ਸਕਦੇ ਹੋਵੋ। ਇਸੇ ਪ੍ਰਕਾਰ ਅਰਦਾਸ ਦੀ ਪੂਰਨ ਸਫਲਤਾ ਲਈ ਵੀ ਸਾਨੂੰ ਕਈ ਇਕ ਗੱਲਾਂ ਵਿਚਾਰਨੀਆਂ ਹੋਣਗੀਆਂ ਜਿਵੇਂ—ਕਿਸ ਪਾਸੋਂ ਮੰਗੀਏ, ਕੀ ਮੰਗੀਏ ਅਤੇ ਕਿਵੇਂ ਮੰਗੀਏ ਆਦਿ।

ਮਿਸਾਲ ਵਜੋਂ ਸਾਡੇ ਪੇਟ ਵਿਚ ਭਾਰੀ ਸੂਲ ਉੱਠਿਆ ਹੈ, ਪੀੜ ਨਾਲ ਪਰੇਸ਼ਾਨ ਹਾਂ। ਸਾਨੂੰ ਕਿਸੇ ਨੇ ਦੱਸਿਆ ਹੈ ਕਿ ਪੰਸਾਰੀ ਦੀ ਦੂਕਾਨ ਤੋਂ ਜਾ ਕੇ ਚੂਰਨ ਜਾਂ ਜਵੈਣ ਲਵੋ। ਅਸੀਂ ਬਾਜ਼ਾਰ ਤਾਂ ਜਾਂਦੇ ਹਾਂ ਪਰੰਤੂ ਪੰਸਾਰੀ ਦੀ ਥਾਂ ਕਿਸੇ ਬਜਾਜੀ ਜਾਂ ਮਨਿਆਰੀ ਦੀ ਦੂਕਾਨ ਉਤੇ ਪਹੁੰਚ ਕੇ ਹੀ ਚੂਰਨ ਤੇ ਜਵੈਣ ਮੰਗੀ ਜਾਂਦੇ ਹਾਂ। ਜ਼ਾਹਰ ਹੈ ਕਿ ਸਾਡਾ ਬਾਜ਼ਾਰ ਜਾਣਾ ਅਤੇ ਬਜਾਜ ਜਾਂ ਮਨਿਆਰ ਅੱਗੇ ਵਾਸਤੇ ਪਾਈ ਜਾਣਾ ਵਿਅਰਥ ਰਿਹਾ ਅਤੇ ਇਸ ਵਿਚ ਦੋਸ਼ੀ ਅਸੀਂ ਆਪ ਹਾਂ। ਪੰਸਾਰੀ ਕੋਲ ਪੁੱਜੇ ਨਹੀਂ, ਦਵਾ ਲਈ ਨਹੀਂ ਅਤੇ ਸਾਡੀ ਢਿੱਡ ਪੀੜ ਵਧ ਗਈ ਹੈ ਤਾਂ ਇਸ ਵਿਚ ਪੰਸਾਰੀ ਦਾ ਕੀ ਦੋਸ਼ ? ਰਾਹ ਦੱਸਣ ਵਾਲੇ ਦਾ ਵੀ ਕੀ ਕਸੂਰ ? ਇਸੇ ਪ੍ਰਕਾਰ ਸਾਡੀ ਅਰਦਾਸ ਵੀ ਤਦ ਹੀ ਫਲੀਭੂਤ ਹੋ ਸਕਦੀ ਹੈ ਜੇਕਰ ਸਮਰੱਥਾਵਾਨ ਸ਼ਕਤੀ ਦੇ ਸਨਮੁਖ ਕੀਤੀ ਜਾਵੇ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਏਮਨਾਬਾਦ ਵਿਖੇ ਬਾਬਰ ਬਾਦਸ਼ਾਹ ਨਾਲ ਮੁਲਾਕਾਤ ਹੋਈ ਤਾਂ ਬਾਬਰ ਨੇ ਕਿਹਾ ਸੀ-'ਕੁਝ ਮੰਗੋ'। ਤਾਂ ਅੱਗੋਂ ਗੁਰੂ ਸਾਹਿਬ ਨੇ ਫ਼ੁਰਮਾਇਆ ਸੀ—ਐ ਬਾਬਰ ! ਸਾਡੀ ਟੇਕ ਤਾਂ ਕੇਵਲ ਅਕਾਲ ਪੁਰਖ ਉਤੇ ਹੈ—'ਕਹਿ ਨਾਨਕ ਸੁਣ ਬਾਬਰ ਮੀਰ। ਤੁਝ ਤੇ ਮਾਂਗੇ ਸੁ ਅਹਿਮਕ ਫ਼ਕੀਰ।'

ਸ੍ਰੀ ਦਸਮੇਸ਼ ਪਿਤਾ ਜੀ ਵੀ ਔਰੰਗਜ਼ੇਬ ਨੂੰ ਲਿਖੇ ਫਾਰਸੀ ਦੇ ਪੱਤਰ ਜ਼ਫਰਨਾਮੇ' ਵਿਚ ਇਹੋ ਗੱਲ ਦੁਹਰਾਂਦੇ ਹਨ ਕਿ ਤੈਨੂੰ ਆਪਦੇ ਵਿਸ਼ਾਲ ਰਾਜ-ਭਾਗ ਅਤੇ ਧਨ-ਦੌਲਤ ਉਤੇ ਮਾਣ ਹੋਵੇਗਾ, ਪਰੰਤੂ ਮੇਰਾ ਮਾਣ ਤਾਣ ਤਾਂ ਅਕਾਲ ਪੁਰਖ, ਉਹੋ ਮੇਰੀ ਰੱਖਿਆ ਤੇ ਪ੍ਰਤਿਪਾਲਣਾ ਕਰੇਗਾ :

*'ਕਿ ਊ ਰਾ ਗਰੂਰ ਅਸਤ ਬਰ ਮੁਲਕੋ ਮਾਲ ॥*
*ਵ ਮਾਰਾ ਪਨਾਹ ਅਸਤ ਯਜ਼ਦਾਂ ਅਕਾਲ ॥'*

ਅਤੇ ਜੇਕਰ ਤੇਰੀ ਨਜ਼ਰ ਆਪਣੀਆਂ ਫੌਜਾਂ ਅਤੇ ਖਜ਼ਾਨਿਆਂ ਉਤੇ ਹੈ ਤਾਂ ਸਾਡੀ ਨਿਗਾਹ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵੱਲ ਹੈ :

*ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ ॥*
*ਕਿ ਮਾਰਾ ਨਿਗਾਹ ਅਸਤਾ ਯਜ਼ਦਾਂ ਸ਼ੁਕਰ ॥'*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਫੁਰਮਾਨ ਹਨ :

*ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥*
*ਤਾਕਉ ਬਿਘਨ ਨ ਕੋਊ ਲਾਗੈ ਜਾਕੀ ਪ੍ਰਭ ਆਗੈ ਅਰਦਾਸਿ ॥ ਪੰ. ੭੧੪*
*ਜਾਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥*
*ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ਪੰ. ੭੦*

ਇਤਿਹਾਸ ਸਾਖੀ ਹੈ ਕਿ ਜਦੋਂ ਪੰਚਮ ਪਾਤਸ਼ਾਹ ਨੂੰ ਗ੍ਰਿਫਤਾਰ ਕਰਨ ਲਈ ਦਿੱਲੀ



ਤੋਂ ਸੁਲਹੀ ਖਾਨ ਚੜ੍ਹ ਕੇ ਆਇਆ ਤਾਂ ਉਸ ਸਮੇਂ ਗੁਰੂ ਜੀ ਨੇ ਹੋਰ ਤਮਾਮ ਓਟ ਆਸਰੇ ਛੱਡ ਕੇ ਕੇਵਲ ਇਕ ਪਰਮੇਸ਼ਰ ਨੂੰ ਅਰਾਧਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਘਟਨਾ ਦਾ ਵਰਣਨ ਮਿਲਦਾ ਹੈ, ਜੋ ਇਉਂ ਹੈ :

*'ਪ੍ਰਥਮੇ ਮਤਾ ਜਿ ਪ੍ਰਤੀ ਚਲਾਵਉ ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ।*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥*
*ਮੈ ਸਭੁ ਕਿਛੁ ਛੋਡਿ ਪ੍ਰਭਿ ਤੁਹੀ ਧਿਆਇਆ ॥ ਪੰ. ੩੭੧*

ਅਤੇ ਪਿਤਾ ਪਰਮੇਸ਼ਰ ਨੇ ਗੁਰੂ ਜੀ ਦੀ ਹੱਥ ਦੇ ਕੇ ਰੱਖਿਆ ਕੀਤੀ :

*ਸੁਲਹੀ ਤੇ ਨਾਰਾਇਣ ਰਾਖੁ ॥*
*ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥ ਪੰ. ੮੨੫*

ਸਿੱਖ ਧਰਮ ਇਕ ਅਟੱਲ ਵਿਸ਼ਵਾਸ ਦਾ ਧਰਮ ਹੈ, ਜੋ ਵੀ ਅਰਦਾਸ ਬੇਨਤੀ ਕਰਨੀ ਹੋਵੇ, ਇਕ ਨਿਰੰਕਾਰ ਦੇ ਚਰਨਾਂ ਵਿਚ ਹੀ ਕੀਤੀ ਜਾਂਦੀ ਹੈ :

*ਕਿਆ ਕਹੀਐ ਕਿਸੁ ਆਖਿ ਸੁਣਾਈਐ, ਜਿ ਕਹਣਾ, ਸੁ ਪ੍ਰਭ ਜੀ ਪਾਸਿ ॥*
*ਸਭੁ ਕਿਛੁ ਕੀਤਾ ਤੇਰਾ ਵਰਤੈ, ਸਦਾ ਸਦਾ ਤੇਰੀ ਆਸ ॥ ਪੰ. ੩੮੨*

ਰਾਬੀਆ ਇਕ ਮਹਾਨ ਮੁਸਲਿਮ ਭਗਤਣੀ ਹੋਈ ਹੈ। ਇਕ ਵੇਰ ਇਕ ਧਨਵਾਨ ਨੇ ਰਾਬੀਆ ਨੂੰ ਫਟੇ ਪੁਰਾਣੇ ਕੱਪੜੇ ਪਹਿਨੀ ਵੇਖਕੇ, ਹਮਦਰਦੀ ਜਤਾਂਦੇ ਹੋਏ ਕਿਹਾ- 'ਦੇਵੀ ! ਜੇਕਰ ਤੂੰ ਇਕ ਹੀ ਇਸ਼ਾਰਾ ਕਰੇਂ ਤਾਂ ਤੇਰੀ ਕੁਲ ਦਰਿੱਦਰਤਾ ਦੂਰ ਹੋ ਸਕਦੀ ਹੈ।' ਰਾਬੀਆ ਨੇ ਅੱਗੋਂ ਲਾਪਰਵਾਹੀ ਨਾਲ ਉੱਤਰ ਦਿੱਤਾ ਸੀ— 'ਸੰਸਾਰਿਕ ਦਰਿੱਦਰਤਾ ਦੂਰ ਕਰਾਣ ਲਈ ਮੈਂ ਕਿਸੇ ਤੋਂ ਕੁਝ ਮੰਗਾਂ—ਐਸਾ ਹੋ ਹੀ ਨਹੀਂ ਸਕਦਾ। ਵੇਖ—ਉਸ ਪ੍ਰਮਾਤਮਾ ਦਾ ਰਾਜ ਕੁਲ ਖੰਡਾਂ ਬ੍ਰਹਿਮੰਡਾਂ ਵਿਚ ਫੈਲਿਆ ਹੋਇਆ ਹੈ ਤਾਂ ਮੈਂ ਫਿਰ ਉਸ ਨੂੰ ਛੱਡ ਕੇ ਕਿਸੇ ਹੋਰ ਅੱਗੇ ਹੱਥ ਕਿਉਂ ਟੱਡਾਂ ? ਮੈਨੂੰ ਜੋ ਕੁਝ ਲੈਣਾ ਹੋਵੇਗਾ, ਉਸੇ ਪਾਸੋਂ ਲੈ ਲਵਾਂਗੀ।[6]

ਇਕ ਹੋਰ ਕਥਾ ਵੀ ਮਿਲਦੀ ਹੈ ਕਿ ਇਕ ਗਰੀਬ ਕਿਰਸਾਨ ਨੇ ਕਦੀ ਜੰਗਲਾਂ ਵਿਚ ਭਟਕਦੇ ਮੁਲਕ ਦੇ ਬਾਦਸ਼ਾਹ ਨੂੰ ਠੰਢਾ ਜਲ ਛਕਾਇਆ ਅਤੇ ਰਾਹੇ ਪਾਇਆ ਸੀ। ਬਾਦਸ਼ਾਹ ਨੇ ਤੁਰਦੇ ਸਮੇਂ ਕਿਹਾ ਸੀ ਕਿ ਕਦੀ ਕਿਸੇ ਚੀਜ਼ ਦੀ ਲੋੜ ਥੋੜ ਮਹਿਸੂਸ ਹੋਵੇ ਤਾਂ ਨਿਸੰਗ ਰਾਜਧਾਨੀ ਆ ਜਾਣਾ। ਇਕ ਵੇਰ ਫਸਲ ਵਾੜੀ ਚੰਗੀ ਨਾ ਹੋਈ, ਤੰਗੀ ਤੁਰਸ਼ੀ ਆ ਗਈ ਤਾਂ ਮਨ ਵਿਚ ਆਇਆ ਕਿ ਕਿਉਂ ਨਾ ਬਾਦਸ਼ਾਹ ਪਾਸੋਂ ਕੁਝ ਮੰਗ ਲਿਆਵਾਂ। ਮਹਿਲਾਂ ਵਿਚ ਪੁੱਜਾ ਤਾਂ ਪਤਾ ਲੱਗਾ ਕਿ ਬਾਦਸ਼ਾਹ ਬੰਦਗੀ ਵਿਚ ਲੀਨ ਹਨ, ਕੁਝ ਸਮਾਂ ਠਹਿਰ ਕੇ ਮਿਲਣਗੇ। ਦਰਵਾਜ਼ੇ ਬਾਹਰ ਰੁਕ ਗਿਆ ਤਾਂ ਕੀ ਸੁਣਿਆ ਕਿ ਬਾਦਸ਼ਾਹ ਖ਼ੁਦ ਅੱਲਾ ਤਾਅਲਾ ਪਾਸੋਂ ਸ਼ਕਤੀ ਅਤੇ ਹੋਰ ਧਨ ਦੌਲਤ ਲਈ ਦੁਆ ਕਰ ਰਿਹਾ ਸੀ। ਕਿਰਸਾਨ ਵਾਪਸ ਮੁੜਿਆ ਤਾਂ ਦਰਬਾਨ ਨੇ ਪੁੱਛਿਆ ਕਿ ਕੀ ਗੱਲ ਹੋਈ, ਬਾਦਸ਼ਾਹ ਨੂੰ ਮਿਲੇ ਬਗੈਰ ਹੀ ਤੁਰ ਚੱਲਿਆ ਹੈਂ, ਤਾਂ ਕਿਰਸਾਨ ਨੇ ਉਤਰ ਦਿੱਤਾ ਸੀ—'ਕਿ ਇਕ ਮੰਗਤੇ ਪਾਸੋਂ ਮੰਗਣ ਦਾ ਕੀ ਲਾਭ ? ਮੈਨੂੰ ਅਸਲ ਦਾਤੇ ਦਾ ਪਤਾ ਚੱਲ ਗਿਆ ਹੈ ਅਤੇ ਮੈਂ ਵੀ ਸਿੱਧਾ ਉਸੇ ਪਾਸੋਂ ਮੰਗ ਲਵਾਂਗਾ।'

ਭਾਈ ਗੁਰਦਾਸ ਜੀ ਦਾ ਬੜਾ ਅਮੋਲਕ ਬਚਨ ਹੈ ਕਿ ਦਾਤਾ, ਸ਼ਾਹ, ਸਾਹਿਬ ਤੇ ਵੈਦ ਆਦਿ ਸੋਚ ਸਮਝ ਕੇ ਕਰਨੇ ਚਾਹੀਦੇ ਹਨ, ਨਹੀਂ ਤਾਂ ਬਜਾਜ਼ ਦੀ ਦੁਕਾਨ ਤੇ ਚੂਰਨ ਮੰਗਣ ਗਏ ਵਿਅਕਤੀ ਵਾਂਗ ਪਛਤਾਣਾ ਪਵੇਗਾ :

*ਦਾਤਾ ਓਹੁ ਨ ਮੰਗੀਐ, ਫਿਰਿ ਮੰਗਣਿ ਜਾਈਐ।*
*ਹੋਛਾ ਸਾਹੁ ਨ ਕੀਚਈ, ਫਿਰਿ ਪਛੋਤਾਈਐ।*
*ਸਾਹਿਬ ਓਹੁ ਨ ਸੇਵੀਐ, ਜਮ ਡੰਡੁ ਸਹਾਈਐ।*
*ਹਉਮੈ ਰੋਗ ਨ ਕਟਈ, ਓਹ ਵੈਦੁ ਨ ਲਾਈਐ।*
*ਦੁਰਮਤਿ ਮੈਲੁ ਨ ਉਤਰੈ, ਕਿਉ ਤੀਰਥਿ ਨਾਈਐ।*
*ਪੀਰ ਮੁਰੀਦਾ ਪਿਰਹੜੀ, ਸੁਖ ਸਹਜਿ ਸਮਾਈਐ।* *27/15*

ਅਗਲੀ ਮੁੱਖ ਗੱਲ ਹੈ ਕਿ ਅਸੀਂ ਅਰਦਾਸ ਵਿਚ ਮੰਗਣਾ ਕੀ ਹੈ ? ਪੰਸਾਰੀ ਦੀ ਦੁਕਾਨ ਉਤੇ ਜਾ ਕੇ ਸੰਖੀਆ ਮੰਗੀਏ ਤਾਂ ਕਿਹੜਾ ਪੰਸਾਰੀ ਹੈ ਜੋ ਝੱਟ ਪੱਟ ਸੰਖੀਆ ਤੁਹਾਨੂੰ ਪਕੜਾ ਦੇਵੇਗਾ ? ਇਕ ਬੱਚਾ ਬਾਰ ਬਾਰ ਅੱਗ ਦਾ ਅੰਗਾਰ ਫੜਨ ਲਈ ਜ਼ਿੱਦ ਕਰ ਰਿਹਾ ਹੈ, ਪਰ ਕਿਹੜੀ ਮਾਂ ਹੈ ਜੋ ਬੱਚੇ ਨੂੰ ਅੱਗ ਫੜਾ ਦੇਵੇਗੀ ? ਬੱਚਾ ਤਾਂ ਛੁਰੀ ਜਾਂ ਕਰਦ ਨਾਲ ਵੀ ਖੇਲ੍ਹਣਾ ਚਾਹੁੰਦਾ ਹੈ, ਪਰ ਕਿਹੜੀ ਮਾਂ ਬੱਚੇ ਨੂੰ ਛੁਰੀ ਦੇ ਕੇ ਕਹੇਗੀ ਕਿ 'ਬੱਚਾ ਖੇਲ੍ਹ' ? ਬਲਕਿ ਮਾਂ ਤਾਂ ਕਈ ਵੇਰ ਬੱਚੇ ਦੀਆਂ ਇਹੋ ਜਿਹੀਆਂ ਜ਼ਿੱਦਾਂ ਤੋਂ ਤੰਗ ਆ ਕੇ ਉਸਨੂੰ ਚੁਪੇੜ ਵੀ ਜੜ ਦਿੰਦੀ ਹੈ। ਪਰਮਾਤਮਾ ਸਾਡਾ ਮਾਂ ਤੇ ਪਿਉ ਹੈ, ਸਾਡਾ ਸੱਜਣ ਤੇ ਸਖਾ ਹੈ, ਸਾਡਾ ਮਿੱਤਰ ਸਖਾਈ ਹੈ। ਸੋ ਅਨਜਾਣ ਬੱਚੇ ਵਾਂਗ ਲਖ ਤਰਲੇ ਕਰੀਏ, ਹਾੜ੍ਹੇ ਕਰੀਏ, 'ਸਾਂਝਾ ਸਾਹਿਬ ਬਾਪ ਹਮਾਰਾ' ਸਾਡੀ ਉਹੋ ਅਰਦਾਸ ਪੂਰੀ ਕਰੇਗਾ, ਜਿਸ ਵਿਚ ਸਾਡੀ ਬਿਹਤਰੀ ਜਾਣੇਗਾ। ਸੋ ਕਿਸੇ ਅਰਦਾਸ ਦੇ ਪੂਰਾ ਨਾ ਹੋਣ ਉਤੇ ਉਸ ਲਈ ਵਿੱਟਰਨਾ ਜਾਂ ਰੋਸਾ ਕਰਨਾ ਨਿਰਮੂਲ ਤੇ ਫਜ਼ੂਲ ਹੈ। ਸਾਡੀ ਖੁਸ਼ਹਾਲੀ ਜਾਂ ਮੰਦਹਾਲੀ—ਸਭ ਪਰਮੇਸ਼ਰ ਦੀ ਬਖਸ਼ਿਸ਼ ਦੇ ਅਰਥਾਂ ਵਿਚ ਹੀ ਲੈਣੀ ਚਾਹੀਦੀ ਹੈ :

*ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭੀ ਦਾਤਿ ਤੇਰੀ ਦਾਤਾਰ ॥ ਪੰ. ੫*

ਇਨਸਾਨ ਦੀ ਅੱਖ ਜ਼ਿਆਦਾ ਦੂਰ ਤੱਕ ਨਹੀਂ ਵੇਖ ਸਕਦੀ। ਉਸਦੀ ਦ੍ਰਿਸ਼ਟੀ ਸੀਮਤ ਹੈ। ਉਹ ਤਾਂ ਬੱਚੇ ਵਾਂਗ ਹਰ ਦਿੱਸਦੀ ਚੀਜ਼ ਨੂੰ ਹਥਿਆਣਾ ਚਾਹੇਗਾ, ਪਰੰਤੂ ਉਸ ਲਈ ਕਿਹੜੀ ਚੀਜ਼ ਲਾਹੇਵੰਦੀ ਹੈ ਜਾਂ ਹਾਨੀਕਾਰਕ ਸਾਬਤ ਹੋ ਸਕਦੀ ਹੈ—ਇਹ ਤਾਂ ਅੰਤਰਯਾਮੀ ਪਰਮੇਸ਼ਰ ਨੂੰ ਮਾਲੂਮ ਹੈ, ਜੋ ਉਸੇ ਅਨੁਸਾਰ ਸਾਡੀਆਂ ਅਰਦਾਸਾਂ ਨੂੰ ਪਰਵਾਨਦਾ ਜਾਂ ਖਾਰਜ ਕਰਦਾ ਹੈ। ਬਾਦਸ਼ਾਹ ਮਿਡਾਸ (Midas) ਦੀ ਕਹਾਣੀ ਕਿਸਨੂੰ ਮਾਲੂਮ ਨਹੀਂ ਜਿਸਨੇ ਭਾਰੀ ਪ੍ਰੀਸ਼ਰਮ ਅਤੇ ਜੋਦੜੀਆਂ ਸਦਕਾ ਇਹ ਵਰ ਪ੍ਰਾਪਤ ਕਰ ਲਿਆ ਸੀ ਕਿ ਜਿਸ ਚੀਜ਼ ਨੂੰ ਹੱਥ ਲਾਵੇਗਾ, ਸੋਨਾ ਬਣ ਜਾਵੇਗੀ—ਪਰੰਤੂ ਜਲਦੀ ਹੀ ਉਸਨੂੰ ਆਪਣੀ ਗਲਤ ਮੰਗ ਦਾ ਅਹਿਸਾਸ ਹੋ ਗਿਆ ਸੀ। ਉਸ ਦੇ ਹੱਥ ਲੱਗਦਿਆਂ ਮਹੱਲ ਦੀਆਂ ਦੀਵਾਰਾਂ ਤੱਕ ਸੋਨੇ ਦੀਆਂ ਬਣ ਗਈਆਂ, ਖਾਣ ਖਾਣ ਲੱਗਾ ਤਾਂ ਰੋਟੀ ਦੀ ਗਰਾਹੀ ਸੋਨੇ ਦੀਆਂ ਬਣ ਗਈ, ਦੁੱਧ ਪੀਣ ਲੱਗਾ ਤਾਂ ਗਲਾਸ ਸਮੇਤ ਸਾਰਾ ਦੁੱਧ ਸੋਨਾ ਬਣ ਗਿਆ। ਹੁਣ ਕੀ ਖਾਵੇ ਤੇ ਕੀ ਪੀਵੇ ? ਭੁੱਖਾ ਭਾਣਾ ਸੌਣ ਲੱਗਾ ਤਾਂ ਪਲੰਘ ਦੇ ਨਾਲ ਨਾਲ ਲੇਫ਼ ਤੁਲਾਈਆਂ ਵੀ ਸੋਨੇ ਦੀਆਂ ਬੋਝਲ ਸ਼ੀਟਾਂ ਬਣ ਗਈਆਂ। ਪਰੇਸ਼ਾਨ ਹੋ ਕੇ ਘੁੰਮ ਰਿਹਾ ਸੀ ਕਿ ਲਾਡਲੀ ਬੇਟੀ ਬਾਹਰੋਂ ਆ ਗਈ, ਪਿਆਰ ਨਾਲ ਗਲਵੱਕੜੀ ਵਿਚ ਲਿਆ ਤਾਂ ਸ਼ਹਿਜ਼ਾਦੀ ਸੋਨੇ ਦਾ ਬੁੱਤ ਬਣ ਗਈ। ਗੱਲ ਕੀ ਉਸਦਾ ਵਰ ਹੀ ਉਸ ਲਈ ਸਰਾਪ ਬਣ ਗਿਆ।

ਸੋ ਜੇਕਰ ਸਾਡੀ ਅਰਦਾਸ ਪੂਰੀ ਨਹੀਂ ਹੁੰਦੀ ਤਾਂ ਸਮਝ ਲਵੋ ਕਿ ਉਸਦਾ ਪੂਰਾ ਹੋਣਾ ਸਾਡੇ ਲਈ ਯੋਗ ਨਹੀਂ ਸੀ। ਕਿਹੜਾ ਬਾਪ ਹੈ ਜੋ ਆਪਣੇ ਬੱਚਿਆਂ ਨੂੰ ਜਾਣ ਬੁੱਝ ਕੇ ਜ਼ਹਿਰ



ਦੇਵੇਗਾ ?—ਭਾਵੇਂ ਕੋਈ ਚੀਜ਼ ਸਾਨੂੰ ਅੰਮ੍ਰਿਤ ਭਾਸ ਰਹੀ ਹੈ, ਪਰੰਤੂ ਕਲ੍ਹ ਨੂੰ ਇਹੋ ਵਸਤੂ ਸਾਡੇ ਲਈ ਜ਼ਹਿਰ ਸਾਬਤ ਹੋ ਸਕਦੀ ਹੈ, ਇਹ ਤਾਂ ਪ੍ਰਭੂ ਪਰਮੇਸ਼ਰ ਹੀ ਜਾਣਦਾ ਹੈ। ਭੌਰਾ ਬੜੇ ਮਜ਼ੇ ਨਾਲ ਫੁੱਲ ਦਾ ਰਸ ਚੂਸ ਰਿਹਾ ਹੁੰਦਾ ਹੈ, ਉਸ ਨੂੰ ਤਾਂ ਨਹੀਂ ਪਤਾ ਹੁੰਦਾ ਕਿ ਫੁੱਲ ਦੀਆਂ ਇਕੱਠੀਆਂ ਹੋ ਰਹੀਆਂ ਪੰਖੜੀਆਂ ਹੀ ਉਸ ਲਈ ਮੌਤ ਦਾ ਸਾਮਾਨ ਬਣ ਰਹੀਆਂ ਹਨ, ਜਾਂ ਜਾਲਾ ਉਣ ਰਹੀ ਮੱਕੜੀ ਨੂੰ ਤਾਂ ਨਹੀਂ ਪਤਾ ਹੁੰਦਾ ਕਿ ਇਹੋ ਜਾਲ ਉਸ ਲਈ ਕਾਲ ਬਣ ਜਾਵੇਗਾ ? ਇਸੇ ਲਈ ਪਰਮੇਸ਼ਰ ਦੇ ਪਿਆਰੇ ਪਰਮੇਸ਼ਰ ਦੇ ਚਰਨਾਂ ਵਿਚ ਇਹੋ ਅਰਦਾਸ ਬੇਨਤੀ ਕਰਿਆ ਕਰਦੇ ਹਨ ਕਿ ਅਸੀਂ ਮੂਰਖ ਹਾਂ, ਅਗਿਆਨੀ ਹਾਂ, ਅਨਜਾਣ ਹਾਂ, ਪਰੰਤੂ ਤੇਰੀ ਸ਼ਰਨ ਆਏ ਹਾਂ, ਕਿਰਪਾ ਕਰਕੇ ਪਾਰ ਉਤਾਰਾ ਕਰੋ :

*ਹਮ ਮੂਰਖ ਮੁਗਧ ਅਗਿਆਨਮਤੀ ਸਰਣਾਗਤਿ ਪੁਰਖ ਅਜਨਮਾ ॥*
*ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥ ੭੯੯*

ਅਰਦਾਸ ਵਿਚ ਭਾਰੀ ਸ਼ਕਤੀ ਹੈ। ਸੱਚੇ ਹਿਰਦੇ ਵਿਚੋਂ ਨਿਕਲੀ ਪੁਕਾਰ ਆਵੱਸ਼ ਮਾਲਕ ਦੀ ਦਰਗਾਹ ਵਿਚ ਪੁੱਜਦੀ ਹੈ, ਪਰੰਤੂ ਬੇਨਤੀ ਸਦਾ ਉੱਚੀ ਸੁੱਚੀ ਦਾਤ ਲਈ ਕਰਨੀ ਚਾਹੀਦੀ ਹੈ। ਸੱਚਾ ਪ੍ਰੇਮੀ ਕਦੇ ਸੰਸਾਰ ਦੀਆਂ ਨਾਸ਼ਮਾਨ ਵਸਤਾਂ ਲਈ ਬੇਨਤੀ ਨਹੀਂ ਕਰਦਾ, ਬਲਕਿ ਉਹ ਆਪਣੇ ਪ੍ਰੀਤਮ ਤੋਂ ਕੇਵਲ ਪ੍ਰੀਤਮ ਨੂੰ ਹੀ ਮੰਗਦਾ ਹੈ।[10] ਧਨ ਦੌਲਤ, ਜ਼ਰ, ਜੋਰੂ, ਜ਼ਮੀਨ, ਦੀਰਘ ਆਯੂ ਜਾਂ ਦੇਹ ਅਰੋਗਤਾ ਆਦਿ ਲਈ ਅਰਦਾਸ ਕਰਨਾ ਭਗਤੀ ਨਹੀਂ ਹੈ। ਪਰੰਭੂ ਦਾ ਭਗਤ ਅਜਿਹੀਆਂ ਅਰਦਾਸਾਂ ਤੋਂ ਉਪਰ ਉਠ ਜਾਂਦਾ ਹੈ। ਉਹ ਤਾਂ ਮੁਕਤੀ ਜਾਂ ਸ਼ਕਤੀ ਦੀ ਵੀ ਆਸ ਨਹੀਂ ਕਰਦਾ :

*ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥*
*ਹਰਿ ਦਰਸਨ ਕੇ ਜਨ ਮੁਕਤਿ ਨ ਮਾਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥*
*ਪੰ. ੧੩੨੪*

ਜੋ ਜਨ ਪਾਰਬ੍ਰਹਮ ਜਾਂ ਬ੍ਰਹਮ-ਜੋਤੀ ਵਿਚ ਲੀਨ ਹੋਣਾ ਚਾਹੁੰਦਾ ਹੈ, ਪਰਮਪੁਰਖ ਦੇ ਦਰ ਘਰ ਦਾਖਲ ਹੋਣਾ ਚਾਹੁੰਦਾ ਹੈ, ਉਸਨੂੰ ਦੁਕਾਨਦਾਰੀ ਵਾਲੀ ਫਿਤਰਤ ਤਿਆਗਣੀ ਹੋਵੇਗੀ। ਇਹ ਗੱਲ ਨਹੀਂ ਕਿ ਜੋ ਤੁਸੀਂ ਮੰਗੋ ਮਿਲ ਨਹੀਂ ਸਕਦਾ। ਆਪਨੂੰ ਮਨਇੱਛਤ ਫਲ ਪ੍ਰਾਪਤ ਹੋ ਸਕਦੇ ਹਨ—'ਜਿਤੜੇ ਫਲ ਮਨਿ ਬਾਛੀਅਹਿ, ਤਿਤੜੇ ਸਤਿਗੁਰੂ ਪਾਸਿ' ॥ (ਪੰ. ੫੨ ) ਪਰੰਤੂ ਸਾਡੀ ਅਸਫ਼ਲਤਾ ਦਾ ਕਾਰਨ ਇਹ ਹੈ ਕਿ ਸਾਨੂੰ ਅਜੇ ਮੰਗਣ ਦੀ ਹੀ ਜਾਚ ਨਹੀਂ ਆਈ :

*ਮੋਹਤਾਜ ਹੈ ਯੇਹ ਸਾਰਾ ਜ਼ਮਾਨਾ ਉਸਕਾ।*
*ਕਤਰੇ ਉਸਕੇ ਹੈਂ ਦਾਨਾ ਦਾਨਾ ਉਸਕਾ।*
*ਅਫਸੋਸ ਕਿ ਮਾਂਗਨਾ ਨਾ ਆਯਾ ਤੁਝ ਕੋ।*
*ਜਾਰੀ ਹੈ ਹਰ ਵਕਤ ਖਜ਼ਾਨਾ ਉਸਕਾ।*

ਕੀ ਉਹ ਮਹਾਂਮੂਰਖ ਨਹੀਂ ਜੋ ਕਿ ਗੰਗਾ ਕਿਨਾਰੇ ਰਹਿੰਦਾ ਹੋਇਆ ਵੀ ਪਾਣੀ ਲਈ ਇਕ ਛੋਟਾ ਜਿਹਾ ਖੂਹ ਖੋਦ ਰਿਹਾ ਹੈ ਜਾਂ ਹੀਰਿਆਂ ਦੀ ਖਾਨ ਉਤੇ ਆ ਕੇ ਵੀ ਕੱਚ ਦੇ ਮਣਕੇ ਮੰਗ ਰਿਹਾ ਹੈ। ਇਹ ਸਰੀਰ ਇਕ ਦਿਨ ਮਿੱਟੀ ਵਿਚ ਮਿਲ ਜਾਣਾ ਹੈ—ਯਕੀਨੀ ਗੱਲ ਹੈ, ਤਾਂ ਫਿਰ ਬਾਰ ਬਾਰ ਇਸਦੀ ਸਿਹਤਯਾਬੀ ਲਈ ਮੰਗ ਕਰੀ ਜਾਣ ਦਾ ਕੀ ਲਾਭ ? ਇਕ ਅਮੀਰ ਆਦਮੀ ਆਪਣੀ ਲੱਖਾਂ ਕਰੋੜਾਂ ਦੀ ਦੌਲਤ ਵਿਚੋਂ ਆਪਣੀ ਕੁੱਲ ਜ਼ਿੰਦਗੀ ਵਿਚ ਕੁਝ ਕੁ ਹੀ ਖਰਚ ਕਰਦਾ ਹੈ, ਤਾਂ ਫਿਰ ਰਾਤ ਦਿਨ ਮਾਇਆ ਜੋੜਨ ਦੇ ਆਹਰ ਵਿਚ

ਹੀ ਲੱਗੇ ਰਹਿਣ ਦਾ ਕੀ ਅਰਥ ? ਜੇਕਰ ਕੋਈ ਚੀਜ ਆ ਗਈ ਤਾਂ ਸਵਾਗਤ, ਨਹੀਂ ਆਈ ਜਾਂ ਆ ਕੇ ਖੁੱਸ ਗਈ—ਤਾਂ ਗ਼ਮ ਤੇ ਪੱਛੋਤਾਵਾ ਕਾਹਦਾ ? ਵੇਦਾਂਤ ਕਹਿੰਦਾ ਹੈ ਕਿ ਇਨਸਾਨ ਤਾਂ ਅਰਸ਼ੀ ਚੀਜ਼ ਹੈ ਅਤੇ ਇਸਦਾ ਫਰਸ਼ੀ ਖਿਡੌਣਿਆਂ ਲਈ ਤਰਲੇ ਕਰਨਾ, ਰੋਣਾ ਤੇ ਕਲਪਣਾ ਕਿੰਨੀ ਬਚਗਾਨੀ ਗੱਲ ਹੈ।

ਬਿਲਕੁਲ ਛੋਟੀਆਂ ਗੱਲਾਂ ਦੀ ਮੰਗ ਨਾ ਕਰੋ। ਜੇਕਰ ਤੁਸੀਂ ਸੁਖ ਆਰਾਮ ਲਈ ਹੀ ਮੰਗਣਾ ਹੈ ਤਾਂ ਤੁਹਾਡੇ ਅਤੇ ਹੈਵਾਨ ਵਿਚ ਅੰਤਰ ਹੀ ਕੀ ਹੈ ? ਆਪਣੇ ਆਪ ਨੂੰ ਉਨ੍ਹਾਂ ਤੋਂ ਉੱਚਾ ਜਾਣੋ। ਅਸੀਂ ਪਾਤਸ਼ਾਹ ਪਾਸ ਜਾਣਾ ਹੈ। ਅਸੀਂ ਉਥੇ ਭਿਖਾਰੀ ਦੇ ਕੱਪੜਿਆਂ ਵਿਚ ਬਿਲਕੁਲ ਨਹੀਂ ਜਾ ਸਕਾਂਗੇ। ਉਥੇ ਦੁਕਾਨਦਾਰਾਂ ਤੇ ਭਿਖਾਰੀਆਂ ਦੀ ਕੋਈ ਥਾਂ ਨਹੀਂ।[3]

ਕਿਸੇ ਰਾਜੇ ਨੇ ਵਿਦੇਸ਼ ਜਾਣ ਲੱਗੇ ਰਾਣੀਆਂ ਨੂੰ ਪੁੱਛਿਆ ਸੀ ਕਿ ਤੁਹਾਡੇ ਲਈ ਕੀ ਕੀ ਲਿਆਵਾਂ। ਕਿਸੇ ਰਾਣੀ ਨੇ ਗਹਿਣੇ, ਕਿਸੇ ਨੇ ਹੀਰੇ ਮੋਤੀ, ਕਿਸੇ ਨੇ ਅਤਰ ਫੁਲੇਲ ਅਤੇ ਕਿਸੇ ਨੇ ਕੁਝ ਹੋਰ ਮੰਗ ਕੀਤੀ। ਇਕ ਨੇ ਕਿਹਾ ਕਿ ਮੈਨੂੰ ਕੁਝ ਨਹੀਂ ਚਾਹੀਦਾ, ਬੱਸ ਆਪ ਜਲਦੀ ਅਤੇ ਸੁਖੀਂ ਸਾਂਦੀਂ ਵਾਪਸ ਲੌਟ ਆਵੋ—ਮੇਰੀ ਇਹੋ ਇੱਛਾ ਹੈ। ਰਾਜੇ ਨੇ ਵਾਪਸੀ ਉਤੇ ਆਣ ਕੇ ਸਭ ਰਾਣੀਆਂ ਨੂੰ ਉਨ੍ਹਾਂ ਵਲੋਂ ਮੰਗੀਆਂ ਵਸਤਾਂ ਭਿਜਵਾ ਦਿੱਤੀਆਂ ਅਤੇ ਆਪ ਉਸ ਰਾਣੀ ਪਾਸ ਚਲਾ ਗਿਆ ਜਿਸ ਨੇ ਕਿ ਉਸਦੀ ਖੈਰ ਮੰਗੀ ਸੀ। ਬਿਲਕੁਲ ਇਵੇਂ ਹੀ ਕੋਈ ਰੱਬ ਪਾਸੋਂ ਧਨ-ਦੌਲਤ ਮੰਗ ਰਿਹਾ ਹੈ, ਕੋਈ ਸੁਹਣੀ ਨਾਰ, ਕੋਈ ਕਾਰ ਤੇ ਕੋਈ ਦੁੱਧ-ਪੁੱਤ ਮੰਗ ਰਿਹਾ ਹੈ। ਜਦੋਂ ਕਿ ਰੱਬ ਨੂੰ ਕੋਈ ਨਹੀਂ ਮੰਗਦਾ, ਜਿਸਦੇ ਮਿਲਣ ਨਾਲ ਸਭ ਰਿਧੀਆਂ ਖੁਦ-ਬਖੁਦ ਮਿਲ ਜਾਣੀਆਂ ਹੁੰਦੀਆਂ ਹਨ। ਸੋ ਮੰਗੀਏ ਤਾਂ ਕੇਵਲ ਰੱਬ ਦਾ ਪਿਆਰ ਅਤੇ ਰੱਬ ਦਾ ਮਿਲਾਪ ਹੀ। ਪ੍ਰਭੂ ਦੇ ਪਿਆਰਿਆਂ ਦੀ ਇਹੋ ਅਰਦਾਸ ਹੁੰਦੀ ਹੈ :

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ ॥ ਪੰ. ੫੩੪*

ਅਥਵਾ—*ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ਪੰ. ੧੫੭*

ਮੌਲਾਨਾ ਰੂਮੀ ਵੀ ਇਕ ਥਾਂ ਇਹੋ ਕਹਿੰਦਾ ਹੈ :

> 'ਖੁਦਾ ਪਾਸੋਂ ਮੰਗੀਏ ਤਾਂ ਕੇਵਲ ਖੁਦਾ ਮੰਗੀਏ, ਕਿਉਂਕਿ ਉਸ ਤੋਂ ਬਿਨਾਂ ਸਭ ਕੁਝ ਨਾਸ਼ਵੰਤ ਹੈ। ਖੁਦਾ ਪਾਸੋਂ ਕਦੇ ਐਸੀ ਚੀਜ ਨਾ ਮੰਗੋ ਜਿਸਨੇ ਨਾਸ਼ ਹੋ ਜਾਣਾ ਹੈ। ਖੁਦਾ ਪਾਸੋਂ ਬੱਸ ਖੁਦਾ ਹੀ ਮੰਗੋ।'[4]

ਲਾਲ ਸਾਹਿਬ ਅਨੁਸਾਰ ਭਗਵਾਨ ਦੇ ਪ੍ਰੇਮੀ ਨੂੰ ਦੁਨਿਆਵੀ ਸੁਖ ਆਰਾਮ ਲਈ ਹਰਗਿਜ਼ ਅਰਦਾਸ ਨਹੀਂ ਕਰਨੀ ਚਾਹੀਦੀ ਬਲਕਿ ਭਗਵੰਤ ਦੀ ਪ੍ਰੀਤੀ ਹੀ ਮੰਗਣੀ ਚਾਹੀਦੀ ਹੈ। ਪਰੰਤੂ ਲੋਕ ਅਜਿਹਾ ਨਹੀਂ ਕਰਦੇ। ਇਸ ਕਿਸਮ ਦੇ ਲੋਕ ਸਿਰਫ ਉਦੋਂ ਹੀ ਆਪਦੇ ਇਸ਼ਟ ਦੇਵਤਾ ਪਾਸ ਅਰਦਾਸ ਕਰਦੇ ਹਨ ਜਦੋਂ ਉਨ੍ਹਾਂ ਦੀਆਂ ਲੱਤਾਂ ਜਾਂ ਸਿਰ ਵਿਚ ਦਰਦ ਹੋ ਰਿਹਾ ਹੋਵੇ ਜਾਂ ਜੇਬ੍ਹ ਖਾਲੀ ਹੋਵੇ। ਹਾਂ—ਕਿਸੇ ਦੇ ਸਿਰ ਉਤੇ ਅਜਿਹੀ ਕੋਈ ਮੁਸੀਬਤ ਆ ਜਾਵੇ ਜੋ ਬਰਦਾਸ਼ਤ ਤੋਂ ਬਾਹਰ ਹੋਵੇ ਤਾਂ ਉਸ ਲਈ ਇਜਾਜ਼ਤ ਹੈ ਕਿ ਮੁਨਾਸਬ ਸਹਾਰੇ ਜਾਂ ਬਰਦਾਸ਼ਤ ਲਈ ਤਾਂ ਭਾਵੇਂ ਅਰਦਾਸ ਕਰ ਲਵੇ, ਪਰੰਤੂ ਆਪਣੀ ਮਰਜੀ ਦੇ ਮੁਆਫ਼ਿਕ ਨਤੀਜੇ ਹਾਸਲ ਕਰਨ ਲਈ ਹਰਗਿਜ ਦੁਆ ਬੇਨਤੀ ਨਾ ਕਰੇ।[5] ਜਿਵੇਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਦੇ ਹੁਕਮ ਨਾਲ ਜੇਠ ਮਹੀਨੇ ਦੀ ਸਿਖਰ ਦੁਪਹਿਰੇ ਤੱਤੀ ਲੋਹ ਉਪਰ ਬੈਠਣ ਦਾ ਹੁਕਮ ਹੋਇਆ ਤਾਂ ਆਪ ਨੇ ਬੇਨਤੀ ਕੀਤੀ ਸੀ—'ਪ੍ਰਭੂ ! ਅੱਗ ਹੈ ਅੱਗ ਰਹਿਣ ਦੇਹ, ਪਰੰਤੂ ਮੈਨੂੰ ਇਹ ਤਸੀਹੇ ਝੱਲਣ ਦੀ ਸ਼ਕਤੀ ਦੇਹ।' ਗੁਰੂ ਸਾਹਿਬ ਨੇ ਅੱਗ ਦੇ ਅੰਗਾਰਾਂ ਨੂੰ ਫੁੱਲਾਂ ਦੀ ਗੁਲਜ਼ਾਰ ਵਿਚ ਬਦਲ ਜਾਣ ਲਈ ਬਿਲਕੁਲ ਬੇਨਤੀ ਨਾ



ਕੀਤੀ ਜਿਵੇਂ ਕਿ ਕਦੀ ਹਜ਼ਰਤ ਇਬਰਾਹੀਮ ਨੇ ਕੀਤੀ ਸੀ। ਪਰਮੇਸ਼ਰ ਦੇ ਪਿਆਰੇ ਪਰਮੇਸ਼ਰ ਦੀ ਹਰ ਰਜ਼ਾ ਨੂੰ ਮਿੱਠਾ ਕਰਕੇ ਮੰਨਦੇ ਹਨ ਅਤੇ ਉਸਦੇ ਖਿਲਾਫ਼ ਕੋਈ ਮੰਗ ਕਰਨ ਨੂੰ ਕਹਿਰ ਜਾਣਦੇ ਹਨ।

ਪੰਜਾਬੀ ਦੇ ਅਲਬੇਲੇ ਕਵੀ ਪ੍ਰੋ: ਪੂਰਨ ਸਿੰਘ ਦੇ ਅੰਤਮ ਦਿਨਾਂ ਦਾ ਬਿਆਨ ਕਰਦੇ ਹੋਏ ਉਨ੍ਹਾਂ ਦੇ ਅਤੀ ਕਰੀਬੀ ਅਤੇ ਸਨੇਹੀ ਡਾ. ਬਲਬੀਰ ਸਿੰਘ ਜੀ ਲਿਖਦੇ ਹਨ :

'ਉਹ ਗੁਰੂ ਦਾ ਪਿਆਰਾ ਛੇ ਮਹੀਨਿਆਂ ਤੋਂ ਮੰਜੀ ਤੇ ਬਿਮਾਰ ਪਿਆ ਹੈ। ਸਾਰਾ ਜਿਸਮ ਢਿੱਲਾ ਪੈ ਗਿਆ ਹੈ ਪਰ ਅੱਖਾਂ ਵਿਚ ਛਿਪ ਰਹੇ ਸੂਰਜ ਦੀ ਲਿਸ਼ਕ ਹੈ।....ਇਕ ਦਿਨ ਦੀ ਗੱਲ ਹੈ ਕਿ ਕਿਸੇ ਮਿੱਤਰ ਨੇ ਲਿਖ ਭੇਜਿਆ ਕਿ ਬਾਬੀ (ਪ੍ਰੋ: ਪੂਰਨ ਸਿੰਘ) ਨੂੰ ਕਹਿਓ ਕਿ ਉਹ 'ਆਪਣੀ ਦੇਹ ਅਰੋਗਤਾ ਲਈ ਅਰਦਾਸ ਕਰਾਉਣ' ਕੀ ਹੋਇਆ ? ਪ੍ਰਿਥਵੀ ਰਾਜ ਚੌਹਾਨ, ਜੋ ਸ਼ਹਾਬਉਦੀਨ ਗੌਰੀ ਦੀ ਕੈਦ ਵਿਚ ਅੰਨ੍ਹਾ ਨਿਤਾਣਾ ਇਕ ਪਿੰਜਰ ਬਣ ਗਿਆ ਸੀ ਉਸ ਨੂੰ ਜਦ ਬਰਦਈ ਭੱਟ ਨੇ ਸ਼ਬਦ-ਵੇਧੀ ਬਾਣ ਨਾਲ ਉਕਸਾਇਆ ਕਿ ਉਹ ਗੌਰੀ ਨੂੰ ਤੀਰ ਨਾਲ ਵਿੰਨ੍ਹ ਦੇਵੇ ਚੌਹਾਨ ਦੀਆਂ ਰੱਗਾਂ ਵਿਚ ਰਾਜਪੂਤੀ ਖੂਨ ਨੇ ਜੋਸ਼ ਖਾਧਾ, ਧਨੁਸ਼ ਬਾਣ ਚੁੱਕ ਕੇ ਗੌਰੀ ਦੀ ਆਵਾਜ਼ ਦੀ ਸੇਧ ਵੱਲ 'ਜੋ ਤਿੰਨ ਮੰਜ਼ਲਾਂ ਉਪਰ ਸੀ, ਤੀਰ ਚਲਾਇਆ ਅਤੇ ਆਪਣੇ ਨਿਸ਼ਾਨੇ ਤੇ ਕਾਮਯਾਬ ਹੋਇਆ। ਇਸੀ ਤਰ੍ਹਾਂ ਪ੍ਰੋ: ਪੂਰਨ ਸਿੰਘ ਇਹ ਸੁਨੇਹਾ ਲੈ ਕੇ ਸੁਰਤ-ਜੋਬਨ ਵਿਚ ਆ ਗਿਆ। ਮੈਨੂੰ ਆਪਣੇ ਕੋਲ ਬੁਲਾਇਆ ਤੇ ਕੁਝ ਕਹਿਣਾ ਚਾਹਿਆ, ਪਰ ਆਵਾਜ਼ ਬਹੁਤ ਮੱਧਮ ਸੀ। ਨੈਣਾਂ ਵਿਚੋਂ ਅਗਨੀ ਨਿਕਲ ਰਹੀ ਸੀ। ਮੈਂ ਮਹਿਸੂਸ ਕੀਤਾ, ਕਿ ਕੋਈ ਜ਼ਰੂਰੀ ਗੱਲ ਪ੍ਰੋਫੈਸਰ ਸਾਹਿਬ ਕਰਨੀ ਚਾਹੁੰਦੇ ਹਨ। ਮੈਂ ਕੰਨ ਪ੍ਰੋਫੈਸਰ ਸਾਹਿਬ ਦੇ ਬੁੱਲ੍ਹਾਂ ਕੋਲ ਲੈ ਗਿਆ। ਉਥੋਂ ਆਵਾਜ਼ ਕੀ ਆਈ ? ਇਕ ਆਤਿਸ਼ੀ ਪਹਾੜ ਦਾ ਫਟਣਾ ਸੀ, ਜੋ ਡੂੰਘੇ ਸਮੁੰਦਰ ਵਿਚ ਫਟਦਾ ਹੈ। 'ਮੈਂ ਇਸ ਚੰਮ ਲਈ ? ਕਦੀ ਨਹੀਂ, ਕਦੀ ਨਹੀਂ।'[6]

ਇਸ ਤਰ੍ਹਾਂ ਇਕ ਵੇਰ ਰਾਬੀਆ ਬਸਰੀ ਅਤਿ ਦੀ ਬੀਮਾਰ ਹੋ ਗਈ। ਤਬੀਅਤ ਦਾ ਹਾਲ ਪੁੱਛਣ ਲਈ ਅਬਦੁਲ ਉਮਰ ਅਤੇ ਸੂਫਿਆਨ ਆਏ ਤਾਂ ਸੂਫਿਆਨ ਨੇ ਕਿਹਾ—'ਦੇਵੀ ! ਆਪ ਅਰਦਾਸ ਕਰੋ। ਪ੍ਰਭੂ ਆਪ ਨੂੰ ਜ਼ਰੂਰ ਤੰਦਰੁਸਤ ਕਰੇਗਾ।'

ਰਾਬੀਆ ਨੇ ਕਿਹਾ--- 'ਸੂਫਿਆਨ ! ਤੁਸੀਂ ਨਹੀਂ ਜਾਣਦੇ ਕਿ ਕੀ ਕਦੀ ਇੱਛਾ ਕਰਕੇ ਵੀ ਕੋਈ ਰੋਗ ਪੈਦਾ ਹੁੰਦਾ ਹੈ ? ਮੇਰੇ ਇਸ ਰੋਗ ਵਿਚ ਕੀ ਉਸ ਪਰਮੇਸ਼ਰ ਦਾ ਹੱਥ ਨਹੀਂ ਹੈ ?'

ਸੂਫਿਆਨ ਨੇ ਉੱਤਰ ਦਿੱਤਾ—'ਹਾਂ ਸ਼ਾਇਦ ਉਸਦੀ ਐਸੀ ਹੀ ਇੱਛਾ ਹੋਵੇਗੀ।'

ਰਾਬੀਆ—'ਇਤਨਾ ਮਾਲੂਮ ਹੈ ਤਾਂ ਫਿਰ ਇਹ ਕਿਉਂ ਕਹਿੰਦੇ ਹੋ ਕਿ ਉਸਦੀ ਇੱਛਾ ਦੇ ਵਿਰੁੱਧ ਮੈਂ ਅਰਦਾਸ ਕਰਾਂ ?'

ਨੌਵੀਂ ਸਦੀ ਈਸਵੀ ਵਿਚ ਇਕ ਮਹਾਨ ਸਾਧਕ ਹੋਇਆ ਹੈ, ਜਿਸਦੇ ਵਿਚਾਰਾ ਤੋਂ ਸੂਫੀ ਸੰਤਾ ਨੇ ਖਾਸ ਪ੍ਰੇਰਣਾ ਲਈ। ਇਹ ਸਾਧਕ ਸੀ—ਮਨਸੂਰ ਬਿਨ ਅਲ-ਹੱਲਾਜ। ਇਸਦੀ ਅਰਦਾਸ ਹੁੰਦੀ ਸੀ.....'ਹੇ ਖੁਦਾ ! ਮਿਲ ਰਹੇ ਨੂਰੀ ਪ੍ਰਕਾਸ਼ ਦੇ ਬਦਲੇ ਜੇ ਤੂੰ ਆਪਣਾ ਸਵਰਗ ਵੀ ਮੈਨੂੰ ਵੇਚਣਾ ਚਾਹੇਂ ਤਾਂ ਮੈਂ ਇਸਨੂੰ ਨਹੀਂ ਖ੍ਰੀਦਾਂਗਾ। ਸਭ ਪ੍ਰਕਾਰ ਦੇ ਕਸ਼ਟਾਂ ਸਹਿਤ ਜੇਕਰ ਆਪ ਨਰਕ ਅਗਨੀ ਨੂੰ ਮੇਰੇ ਸਾਹਵੇਂ ਰੱਖ ਦਿਉ ਤਾਂ ਮੈਂ ਉਨ੍ਹਾਂ ਕਸ਼ਟਾਂ ਨੂੰ ਨਹੀਂ ਦੇ ਬਰਾਬਰ ਜਾਣਾਂਗਾ ਜੇਕਰ ਉਨ੍ਹਾਂ ਦੀ ਤੁਲਣਾ ਉਸ ਕਸ਼ਟ ਨਾਲ ਕੀਤੀ ਜਾਵੇ ਜੋ ਕਿ ਮੈਨੂੰ ਉਦੋਂ ਹੁੰਦਾ ਹੈ ਜਦੋਂ ਆਪ ਮੈਨੂੰ ਆਪਣੇ ਤੋਂ ਓਝਲ ਕਰ ਦਿੰਦੇ ਹੋ।'[8]

ਸ੍ਰੀ ਕਲਗੀਧਰ ਪਿਤਾ ਜੀ ਦੇ ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਇਕ ਗਜ਼ਲ ਵਿਚ ਬੜਾ ਖੂਬਸੂਰਤ ਲਿਖਦੇ ਹਨ :

*'ਹਜ਼ਾਰ ਤਖ਼ਤੇ ਮੁਰੱਸਹ, ਫ਼ਿਤਾਦਹ ਦਰ ਰਾਹ ਅੰਦ।*
*ਕਲੰਦਰਾਨੇ ਤੋ ਤਾਜੋ, ਨਗੀਂ ਨਮੇ ਖਾਹੰਦ।'*

ਅਰਥਾਤ –'ਹਜ਼ਾਰਾਂ ਜੜੇ ਹੋਏ ਤਖ਼ਤ ਰਾਹ ਵਿਚ ਪਏ ਹੋਣ, ਪਰੰਤੂ ਤੇਰੇ ਫ਼ਕੀਰ ਤਾਜ ਤੇ ਨਗੀਨੇ ਨਹੀਂ ਚਾਹੁੰਦੇ।' ਉਹ ਤਾਂ ਤੇਰਾ ਦੀਦਾਰ, ਤੇਰਾ ਮਿਲਾਪ ਅਤੇ ਤੇਰੇ ਚਰਨਾਂ ਦੀ ਪ੍ਰੀਤੀ ਚਾਹਿਆ ਕਰਦੇ ਹਨ :

*'ਯਾ ਇਲਾਹੀ ਈਂ ਦਿਲਮ ਰਾ ਸ਼ੌਕ ਦਿਹ।*
*ਲੱਜ਼ਤੇ ਅਜ਼ ਸ਼ੌਕ ਖ਼ਾਸੋ ਜ਼ੌਕ ਦਿਹ।'*[9]

'ਕਿਸ ਪਾਸੋਂ ਮੰਗਣਾ ਹੈ' ਅਤੇ 'ਕੀ ਮੰਗਣਾ ਹੈ' ਦੀ ਵਿਚਾਰ ਤੋਂ ਬਾਅਦ 'ਕਿਵੇਂ ਮੰਗਣਾ ਹੈ' ਬਾਰੇ ਵੀ ਵਿਸਥਾਰਤ ਚਰਚਾ ਕਰਨੀ ਲੋੜੀਂਦੀ ਹੈ।

ਅਰਦਾਸ ਵਿਚ ਕਿਤਨੀ ਕੁ ਸ਼ਕਤੀ ਹੈ, ਇਸਦਾ ਅਨੁਮਾਨ ਲਾਉਣਾ ਕਠਿਨ ਹੈ। ਇਹ ਉਹੀ ਦੱਸ ਸਕਦਾ ਹੈ ਜਿਸਦੀ ਕਿ ਭੀੜ ਪੈਣ ਉਤੇ ਇਸਨੇ ਸਹਾਇਤਾ ਕੀਤੀ ਹੋਵੇ। ਜਿਸਦੇ ਦੁੱਖ-ਕਲੇਸ਼, ਫਿਕਰ-ਫਾਕੇ ਤੇ ਰੋਗ-ਸੋਗ ਇਸਨੇ ਚਕਨਾਚੂਰ ਕੀਤੇ ਹੋਣ। ਜਿਸਦੇ ਅਣਸੰਵਰੇ ਅਤੇ ਵਿਗੜੇ ਹੋਏ ਕਾਰਜ ਇਸਨੇ ਰਾਸ ਕੀਤੇ ਹੋਣ। ਜਿਸ ਦੀਆਂ ਮਾਯੂਸੀਆਂ, ਲਾਚਾਰੀਆਂ, ਖਵਾਰੀਆਂ ਤੇ ਕੰਗਾਲੀਆਂ ਨੂੰ ਇਸਨੇ ਖੁਸ਼ੀਆਂ, ਖੇੜਿਆਂ ਤੇ ਖੁਸ਼ਹਾਲੀਆਂ ਵਿਚ ਬਦਲ ਦਿੱਤਾ ਹੋਵੇ। ਜਿਸ ਦੀਆਂ ਟੁੱਟੀਆਂ ਹੋਈਆਂ ਲਿਵਾਂ ਨੂੰ ਇਸਨੇ ਰੱਬ ਨਾਲ ਜੋੜ ਦਿੱਤਾ ਹੋਵੇ। ਦੂਜਿਆਂ ਨੂੰ ਇਸਦੀ ਕਾਹਦੀ ਕਦਰ ? ਅਰਦਾਸ ਤਾਂ ਇਕ ਬਹੁਮੁੱਲਾ ਪਾਰਸ ਹੈ, ਜਿਸਦੀ ਸਾਰ ਇਸਦੇ ਗੁਣਾਂ ਤੋਂ ਵਾਕਿਫ਼ ਜੌਹਰੀ ਹੀ ਜਾਣਦੇ ਹਨ।

ਅਰਦਾਸ ਹੈ ਨਿਮਾਣਿਆਂ ਦੀ ਮਾਣ ਤੇ ਨਿਤਾਣਿਆਂ ਦੀ ਤਾਣ। ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦਾ ਆਸਰਾ। ਇਹ ਹੈ ਅੰਧੁਲੇ ਦੀ ਡਗੋਰੀ ਜਿਸਦੇ ਸਹਾਰੇ ਉਹ ਮੁਸ਼ਕਿਲਾਂ ਦੇ ਪਰਬਤਾਂ ਨੂੰ ਪਾਰ ਕਰਦਾ ਹੈ (*ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥ ਪੰ. ੭੨੭*) ਅਤੇ ਇਹ ਹੈ ਸਾਡੀ ਰਾਖੀ ਲਈ ਰਾਮ ਕਾਰ (*ਚਉਗਿਰਦ ਹਮਾਰੇ ਰਾਮ ਕਾਰ, ਦੁਖੁ ਲਗੈ ਨ ਭਾਈ ॥ ਪੰ. ੮੧੯*)। ਅਰਦਾਸ ਜੀਵਨ ਦੀ ਸੰਜੀਵਨੀ ਬੂਟੀ ਹੈ, ਟੇਕ ਹੈ, ਟੋਹਣੀ ਹੈ, ਸਹਾਰਾ ਹੈ ਅਤੇ ਇਸ ਬਿਨਾਂ ਜੀਵਨ ਸੁੰਞਾ, ਸੱਖਣਾ ਤੇ ਨਿਕਾਰਾ ਹੈ। ਪਰੰਤੂ ਇਹ ਅਮੁੱਲੀ ਬਖਸ਼ਿਸ਼ ਵਰਨ ਲਈ ਪਹਿਲਾਂ ਆਪਣੇ ਆਪ ਨੂੰ ਪਾਤਰ ਬਨਾਣਾ ਹੋਵੇਗਾ। ਸਾਫ ਭਾਂਡੇ ਵਿਚ ਰੱਖਿਆ ਦੁੱਧ ਹੀ ਠੀਕ ਰਹਿੰਦਾ ਹੈ, ਵਰਨਾ ਫਟ ਜਾਂਦਾ ਹੈ ਅਤੇ ਕਿਸੇ ਕੰਮ ਨਹੀਂ ਆਂਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥ ਪੰ. ੭੨੮*

ਅਰਦਾਸ ਦੀ ਕਾਮਯਾਬੀ ਲਈ ਮਨ ਤਮਾਮ ਸੰਸਿਆਂ ਤੇ ਸ਼ੰਕਿਆਂ ਤੋਂ ਨਿਵਿਰਤ ਹੋਣਾ ਚਾਹੀਦਾ ਹੈ ਅਤੇ ਸਾਨੂੰ ਵਿਸ਼ਵਾਸ ਹੋਵੇ ਕਿ ਪਰਮੇਸ਼ਰ ਜ਼ਰੂਰ ਸਾਡੀ ਬਾਂਹ ਫੜੇਗਾ। ਕਿਸੇ ਇਕ ਦੇ ਹੋ ਜਾਉ ਤਾਂ ਅਗਲੇ ਨੂੰ ਵੀ ਲਾਜ ਹੁੰਦੀ ਹੈ। ਦੋ ਬੇੜੀਆਂ ਵਿਚ ਪੈਰ ਰੱਖਣ ਵਾਲਾ ਕਦੇ ਪਾਰ ਨਹੀਂ ਲੱਗ ਸਕਦਾ। ਭਗਤ ਪ੍ਰਹਿਲਾਦ, ਭਗਤ ਕਬੀਰ ਅਤੇ ਭਗਤ ਨਾਮਦੇਵ ਸਾਹਵੇਂ ਕੀ ਕੀ ਮੁਸੀਬਤ ਨਹੀਂ ਆਈ ? ਪਰੰਤੂ ਇਤਿਹਾਸ ਸਾਖੀ ਹੈ ਕਿ ਇਨ੍ਹਾਂ ਭਗਤਾਂ ਦੀ ਟੇਕ ਕੇਵਲ ਇਕ ਪਰਮੇਸ਼ਰ ਉਤੇ ਸੀ ਅਤੇ ਉਸਨੇ ਆਪਣੇ ਸੇਵਕਾਂ ਦੀ ਪੈਜ



ਰੱਖੀ :

*ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥*
*ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥*
*ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥*
*ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥ ਪੰ. ੧੧੩੩*

ਜਦੋਂ ਭਗਤ ਨਾਮਦੇਵ ਜੀ ਨੂੰ ਬਾਦਸ਼ਾਹ ਸਿਕੰਦਰ ਲੋਧੀ ਨੇ ਗ੍ਰਿਫ਼ਤਾਰ ਕਰ ਲਿਆ ਅਤੇ ਕਿਹਾ— 'ਵਿਖਾ, ਕਿੱਥੇ ਹੈ ਤੇਰਾ ਰਾਮ ?' ਤਾਂ ਈਸ਼ਵਰ ਪਰਾਇਣ ਭਗਤ ਜੀ ਨੇ ਕਿਹਾ ਸੀ— 'ਹੁਣੇ ਬੁਲਾਂਦਾ ਹਾਂ ਤੇ ਵਿਖਾਂਦਾ ਹਾਂ।' ਭਗਤ ਜੀ ਇਕ ਰਸ ਪ੍ਰਾਰਥਨਾ ਵਿਚ ਜੁਟ ਗਏ। ਥੋੜ੍ਹੀ ਦੇਰ ਬਾਅਦ ਪਾਸ ਖੜ੍ਹੇ ਸਾਥੀ ਨੂੰ ਪੁੱਛਦੇ ਹਨ— 'ਅਜਹੂ ਨ ਆਇਓ ਤ੍ਰਿਭਵਣ ਧਨੀ ?'[26] ਵੇਖੋ, ਕਿਤਨਾ ਨਿਸਚਾ ਹੈ ਕਿ ਸਾਥੀ ਨੂੰ ਪੁੱਛ ਰਹੇ ਹਨ ਕਿ ਜਦੋਂ ਭਗਵਾਨ ਨੇ ਆਣਾ ਹੀ ਸੀ ਤਾਂ ਅਜੇ ਤੀਕ ਆਇਆ ਕਿਉਂ ਨਹੀਂ ? ਗੁਰਬਾਣੀ ਗਵਾਹ ਹੈ ਕਿ ਭਗਤ ਦੀ ਪੈਜ ਰੱਖਣ ਲਈ ਭਗਵਾਨ ਨੂੰ ਹਾਜ਼ਰ ਹੋਣਾ ਹੀ ਪਿਆ :

*ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥*
*ਗਰੁੜ ਚੜੇ ਆਏ ਗੋਪਾਲ ॥ ਪੰ. ੧੧੬੬*

ਦ੍ਰੋਪਤੀ ਦੀ ਕਥਾ ਦਾ ਜ਼ਿਕਰ ਕਰਦੇ ਹੋਏ ਦਸਵੀ ਵਾਰ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ :

*'ਅੰਦਰਿ ਸਭਾ ਦੁਸਾਸਣੈ, ਮਥੇ ਵਾਲ ਦ੍ਰੋਪਤੀ ਆਂਦੀ।*
*ਦੂਤਾ ਨੋ ਫੁਰਮਾਇਆ, ਨੰਗੀ ਕਰਹੁ ਪੰਚਾਲੀ ਬਾਂਦੀ।*
*ਪੰਜੇ ਪਾਂਡੋ ਵੇਖਦੇ, ਅਉਘਟਿ ਰੁਧੀ ਨਾਰਿ ਜਿਨ੍ਹਾਂ ਦੀ।*
*ਅਖੀਂ ਮੀਟਿ ਧਿਆਨੁ ਧਰਿ, ਹਾ ਹਾ ਕ੍ਰਿਸ਼ਨ ਕਰੈ ਬਿਲਲਾਂਦੀ।*
*ਕਪੜ ਕੋਟੁ ਉਸਾਰਿਓਨ, ਥਕੇ ਦੂਤ ਨ ਪਾਰਿ ਵਸਾਂਦੀ।....*
*ਨਾਥ ਅਨਾਥਾਂ ਬਾਣਿ ਧੁਰਾਂਦੀ।'*

ਕਹਿੰਦੇ ਹਨ ਦ੍ਰੋਪਤੀ ਨੇ ਉਪਰੋਕਤ ਘਟਨਾ ਤੋਂ ਬਾਅਦ ਇਕ ਵੇਰ ਸ੍ਰੀ ਕ੍ਰਿਸ਼ਨ ਜੀ ਨੂੰ ਕਿਹਾ ਸੀ ਕਿ ਆਪ ਨੇ ਮੇਰੀ ਭਰੀ ਸਭਾ ਵਿਚ ਲਾਜ ਤਾਂ ਰੱਖੀ, ਪਰੰਤੂ ਬੜਾ ਪਰੇਸ਼ਾਨ ਕਰਕੇ। ਉਹ ਇੰਜ ਕਿ ਜਦੋਂ ਦੁਸ਼ਾਸਨ ਮੈਨੂੰ ਮਹਿਲਾਂ ਵਿਚੋਂ ਘਸੀਟ ਕੇ ਦਰਬਾਰ ਵਿਚ ਲਿਜਾ ਰਿਹਾ ਸੀ, ਮੈਂ ਆਪ ਨੂੰ ਪੁਕਾਰਿਆ— ਤੁਸੀਂ ਨਾ ਆਏ। ਜਦੋਂ ਨੰਗੀ ਕਰਨ ਦਾ ਡਰਾਵਾ ਦਿੱਤਾ ਸੀ ਤੁਸੀਂ ਨਾ ਆਏ। ਜਦੋਂ ਬਾਹਾਂ ਤੋਂ ਖਿੱਚ ਕੇ ਨੰਗੀ ਕਰਨ ਲੱਗਾ ਅਤੇ ਕਿਹਾ ਕਿ ਬੁਲਾ ਲੈ ਆਪਣੇ ਪੰਜ ਪਾਂਡਵਾਂ ਨੂੰ ਜਾਂ ਆਪਣੇ ਕ੍ਰਿਸ਼ਨ ਨੂੰ ਅਤੇ ਮੈਂ ਆਪ ਸਭ ਨੂੰ ਆਵਾਜ਼ਾਂ ਵੀ ਦਿੱਤੀਆਂ— ਪਰੰਤੂ ਆਪ ਨਾ ਬਹੁੜੇ। ਜਦੋਂ ਉਸਨੇ ਸਾੜ੍ਹੀ ਸੱਚੀਂ ਮੁੱਚੀਂ ਉਤਾਰਨੀ ਸ਼ੁਰੂ ਕਰ ਦਿੱਤੀ ਅਤੇ ਮੇਰੀ ਬੇਪੱਤੀ ਹੋਣ ਹੀ ਵਾਲੀ ਸੀ—ਤਾਂ ਆਪਨੇ ਮੇਰੀ ਲਾਜ ਬਚਾਈ। ਕੀ ਆਪ ਪਹਿਲਾਂ ਨਹੀਂ ਸੀ ਪੁੱਜ ਸਕਦੇ ? ਮੇਰੀ ਇਤਨੀ ਦੁਰਦਸ਼ਾ ਕਿਉਂ ਕਰਵਾਈ ?

ਸ੍ਰੀ ਕ੍ਰਿਸ਼ਨ ਜੀ ਨੇ ਕਿਹਾ— ਦ੍ਰੋਪਤੀ ! ਮੈਂ ਆਪਣੇ ਭਗਤਾਂ ਦੀ ਮਦਦ ਲਈ ਸਦਾ ਬਹੁੜਦਾ ਹਾਂ, ਪਰੰਤੂ ਤਦ, ਜਦੋਂ ਉਹ ਸਭ ਤਿਨਕਿਆਂ ਦਾ ਸਹਾਰਾ ਛੱਡ ਕੇ ਅਤੇ ਸੱਚੇ ਦਿਲ ਮੈਨੂੰ ਯਾਦ ਕਰਨ। ਜਦੋਂ ਦੁਸ਼ਾਸਨ ਨੇ ਤੈਨੂੰ ਮਹਿਲਾਂ ਵਿਚ ਆ ਕੇ ਫੜਿਆ ਸੀ ਤਾ ਬੇਸ਼ੱਕ ਤੂੰ ਮੇਰਾ ਨਾਮ ਲੈ ਕੇ ਪੁਕਾਰ ਰਹੀ ਸੀ ਪਰੰਤੂ ਤੈਨੂੰ ਇਹ ਵੀ ਉਮੀਦ ਸੀ ਕਿ ਸਭਾ

ਵਿਚ ਪਾਂਡਵਾਂ ਤੇ ਕੌਰਵਾਂ ਦੇ ਬਜ਼ੁਰਗ ਭੀਸ਼ਮ ਪਿਤਾਮਹ, ਦਰੋਣਾਚਾਰਯ ਬਿਦਰ ਅਤੇ ਹੋਰ ਅਨੇਕਾਂ ਮਿੱਤਰ ਮੌਜੂਦ ਹਨ, ਉਹ ਦੁਸ਼ਾਸਨ ਨੂੰ ਅਜਿਹਾ ਨਹੀਂ ਕਰਨ ਦੇਣਗੇ। ਤੈਨੂੰ ਇਹ ਵੀ ਆਸ ਸੀ ਕਿ ਤੇਰੇ ਪਾਂਡਵ ਪਤੀ ਉਥੇ ਹੀ ਹਨ, ਉਹ ਵੀ ਰੱਖਿਆ ਲਈ ਬਹੁੜਨਗੇ। ਜਦੋਂ ਸਭ ਬਜ਼ੁਰਗਾਂ ਅਤੇ ਪਾਂਡਵਾਂ ਨੇ ਤੇਰੀ ਸਹਾਇਤਾ ਕਰਨ ਤੋਂ ਅਸਮਰਥਤਾ ਦਰਸਾਈ ਅਤੇ ਦੁਸ਼ਾਸਨ ਤੇਰੀ ਸਾੜ੍ਹੀ ਲਾਹੁਣ ਲੱਗਾ ਤਾਂ ਭਾਵੇਂ ਤੂੰ 'ਕ੍ਰਿਸ਼ਨ' ਕ੍ਰਿਸ਼ਨ' ਪੁਕਾਰ ਰਹੀ ਸੀ, ਪਰੰਤੂ ਸਾੜ੍ਹੀ ਦੀ ਕੰਨੀ ਵੀ ਦੰਦਾਂ ਹੇਠ ਘੁੱਟ ਕੇ ਪਕੜੀ ਹੋਈ ਸੀ ਕਿ ਸ਼ਾਇਦ ਇੰਜ ਹੀ ਲਾਜ ਰਹਿ ਜਾਵੇ। ਪਰੰਤੂ ਜਦੋਂ ਦੁਸ਼ਾਸਨ ਨੇ ਝਟਕਾ ਮਾਰ ਕੇ ਸਾੜ੍ਹੀ ਨੂੰ ਤੇਰੇ ਦੰਦਾਂ 'ਚੋਂ ਖਿੱਚ ਲਿਆ ਅਤੇ ਤੂੰ ਸਭ ਪਾਸਿਉਂ ਨਿਆਸਰੀ ਹੋ ਕੇ ਸੱਚੇ ਦਿਲੋਂ ਮੈਨੂੰ ਰੱਖਿਆ ਲਈ ਪੁਕਾਰਿਆ ਤਾਂ ਮੈਨੂੰ ਤੇਰੀ ਲਾਜ ਪੱਤ ਢੱਕਣ ਲਈ ਬਹੁੜਨਾ ਹੀ ਪਿਆ :

ਭਗਵਤ ਗੀਤਾ ਵਿਚ ਭਗਵਾਨ ਕ੍ਰਿਸ਼ਨ ਕਹਿੰਦੇ ਹਨ : 'ਹੇ ਅਰਜਨ ! ਜੋ ਆਪਣੇ ਸਾਰੇ ਕਰਮ ਮੈਨੂੰ ਸੌਂਪ ਕੇ, ਮੇਰੇ ਤੇ ਦ੍ਰਿੜ੍ਹ ਵਿਸ਼ਵਾਸ ਕਰਕੇ ਅਤੇ ਮੇਰੀ ਇਕ ਚਿੱਤ ਪੂਜਾ ਕਰਦੇ ਹਨ, ਮੈਂ ਉਨ੍ਹਾਂ ਦੀ ਰੱਖਿਆ ਅਤੇ ਮੁਕਤੀ ਕਰਦਾ ਹਾਂ।'[10]

ਜਦੋਂ ਸਾਨੂੰ ਯਕੀਨ ਹੀ ਨਹੀਂ ਕਿ ਸਾਡੀ ਅਰਦਾਸ ਪੂਰੀ ਹੋਵੇਗੀ ਤਾਂ ਸੱਚ ਜਾਣੋਂ ਅਰਦਾਸ ਪੂਰੀ ਹੋਵੇਗੀ ਵੀ ਨਹੀਂ। ਸੱਚੇ ਦਿਲ ਨਾਲ ਕੀਤੀ ਅਰਦਾਸ ਨੂੰ ਹੀ ਹਮੇਸ਼ਾਂ ਫ਼ਲ ਲੱਗਦੇ ਹਨ। ਅਨੇਕਾਂ ਇਤਿਹਾਸਕ ਪ੍ਰਮਾਣ ਮਿਲਦੇ ਹਨ ਜਦੋਂ ਪਰਮੇਸ਼ਰ ਨੇ ਆਪਣੇ ਪਿਆਰੇ ਭਗਤਾਂ ਦੀ ਸਹਾਇਤਾ ਲਈ ਬਹੁੜੀ ਕੀਤੀ। ਜਿਵੇਂ ਮੱਖਣ ਸ਼ਾਹ ਲੁਬਾਣੇ ਦੇ ਬੇੜੇ ਪਾਰ ਕੀਤੇ, ਬਿਧੀ ਚੰਦ ਨੂੰ ਭੱਠ ਵਿਚ ਸੇਕ ਨਾ ਲੱਗਣ ਦਿੱਤਾ, ਪ੍ਰਹਿਲਾਦ ਨੂੰ ਉਬਾਰਿਆ, ਦੁਸ਼ਟ ਹਰਨਾਖਸ਼ ਨੂੰ ਮਾਰਿਆ, ਰਾਜੇ ਸ਼ਿਵਨਾਭ ਨੂੰ ਤਾਰਿਆ, ਧੰਨੇ ਦੇ ਢੱਗੇ ਚਰਾਏ, ਬੁੱਧੂ ਦੇ ਆਵੇ ਪਕਾਏ, ਨਾਮਦੇਵ ਦੇ ਛੱਪਰ ਬਣਾਏ, ਦ੍ਰੋਪਤੀ ਦੇ ਪੜਦੇ ਢੱਕੇ, ਸੁਲੱਖਣੀ ਨੂੰ ਪੁੱਤਰ ਬਖਸ਼ੇ, ਆਦਿ।

ਵਿਵੇਕਾ ਨੰਦ ਬਾਰੇ ਦੱਸਦੇ ਹਨ ਕਿ ਜਦ ਉਹ ਸ਼ਿਕਾਗੋ (ਅਮਰੀਕਾ) ਵਿਖੇ ਵਰਲਡ ਪਾਰਲੀਮੈਂਟ ਆਫ਼ ਰਿਲੀਜਨਜ਼ ਨੂੰ ਸੰਬੋਧਨ ਕਰਨ ਲੱਗਾ ਤਾਂ ਪਰੇਸ਼ਾਨ ਹੋ ਗਿਆ, ਕੁਝ ਸੁੱਝੇ ਨਾ ਕਿ ਕੀ ਕਹਾਂ ? ਪਾਣੀ ਦਾ ਗਿਲਾਸ ਮੰਗਾਇਆ, 'ਛਿਨ ਭਰ ਅੱਖਾਂ ਮੁੰਦ ਕੇ ਗੁਰੂ ਦਾ ਧਿਆਨ ਧਰਿਆ, ਜੋਦੜੀ ਕੀਤੀ। ਕਹਿੰਦੇ ਹਨ ਕਿ ਉਸੇ ਪਲ ਪ੍ਰੇਰਨਾਵਾਂ/ਇਸ਼ਾਰਿਆਂ ਦਾ ਹੜ੍ਹ ਆ ਗਿਆ ਅਤੇ ਆਪਣੇ ਭਾਸ਼ਣ ਰਾਹੀਂ ਘੰਟਿਆਂ ਬੱਧੀ ਸਰੋਤਿਆਂ ਨੂੰ ਮੰਤਰ-ਮੁਗਧ ਕਰੀ ਰੱਖਿਆ।[11]

ਸੁਲਤਾਨਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਵਾਬ ਅਤੇ ਕਾਜ਼ੀ ਨੂੰ ਇਹੋ ਤਾਂ ਕਿਹਾ ਸੀ ਕਿ ਨਮਾਜ਼ ਸਮੇਂ ਤੁਹਾਡੀ ਸੁਰਤੀ ਪਰਮੇਸ਼ਰ ਦੇ ਚਰਨਾਂ ਵਿਚ ਨਹੀਂ ਬਲਕਿ ਘੋੜੀ ਤੇ ਵਛੇਰੀ ਮਗਰ ਭਟਕ ਰਹੀ ਸੀ ਅਤੇ ਅਜਿਹੀ ਨਮਾਜ਼ ਦਾ ਕੋਈ ਲਾਭ ਨਹੀਂ। ਸੁਲਤਾਨਪੁਰ ਦੇ ਨਵਾਬ ਅਤੇ ਕਾਜੀ ਦਾ ਮਨ ਤਾਂ ਫਿਰ ਵੀ ਇਕ ਅੱਧ ਪਾਸੇ ਹੀ ਗਿਆ ਸੀ ਅਤੇ ਤਦ ਵੀ ਗੁਰੂ ਜੀ ਨੇ ਉਨ੍ਹਾਂ ਨੂੰ ਤ੍ਰਿਸਕਾਰ ਦਿੱਤਾ ਸੀ, ਜਦੋਂ ਕਿ ਅਸੀਂ ਤਾਂ ਅਰਦਾਸ ਸਮੇਂ ਸਾਰੀ ਦੁਨੀਆਂ ਹੀ ਘੁੰਮ ਆਂਦੇ ਹਾਂ—ਅਜਿਹੀ ਅਰਦਾਸ ਦਾ ਕੀ ਲਾਭ ? ਅਤੇ ਫਿਰ ਅਸੀਂ ਕਹਿੰਦੇ ਹਾਂ ਕਿ ਸਾਡੀ ਅਰਦਾਸ ਸਫਲ ਕਿਉਂ ਨਹੀਂ ਹੁੰਦੀ ?

ਸ੍ਰੀ ਰਾਮ ਚੰਦਰ ਜੀ ਨੇ ਵਸ਼ਿਸ਼ਟ ਮੁਨੀ ਜੀ ਨੂੰ ਪੁੱਛਿਆ ਸੀ ਕਿ 'ਪ੍ਰਮਾਤਮਾ ਹਰ ਥਾਂ ਹਾਜ਼ਰ ਨਾਜ਼ਰ ਹੈ— ਦਿੱਸਦਾ ਕਿਉਂ ਨਹੀਂ ?' ਤਾਂ ਉਨ੍ਹਾਂ ਕਿਹਾ ਸੀ —'ਅੱਖ ਵਿਚ ਜ਼ਰਾ ਜਿੰਨਾ ਤਿਨਕਾ ਪੈ ਜਾਵੇ ਤਾਂ ਵੱਡੇ ਵੱਡੇ ਮਹਿਲ ਮਾੜੀਆਂ ਤੱਕ ਨਹੀਂ ਦਿੱਸਦੇ, ਜਦੋਂ ਕਿ



ਸਾਡੀਆਂ ਅੱਖਾਂ ਵਿਚ ਤਾਂ ਦੁਨੀਆਂ ਪਈ ਵੱਸਦੀ ਹੈ, ਪਰਮੇਸ਼ਰ ਦੇ ਦਰਸ਼ਨ ਕੀਕੁਰ ਹੋਣ ?' ਸੋ ਸੰਸਾਰ ਦੇ ਵਿਚਾਰ ਤਿਆਗਿਆਂ ਹੀ ਸਾਡੀ ਬਿਰਤੀ ਕਰਤਾਰ ਵਿਚ ਜੁੜ ਸਕਦੀ ਹੈ ਅਤੇ ਉਸਦੇ ਸਾਕਾਰ ਦੀਦਾਰ ਹੋ ਸਕਦੇ ਹਨ।[12] ਜਿਸਦੀ ਬਿਰਤੀ ਜਲਾਂ ਥਲਾਂ ਵਿਚ ਵਿਆਪਕ ਪ੍ਰਭੂ ਵਿਚ ਜੁੜੀ ਹੋਈ ਹੈ, ਉਹੋ ਹੀ ਦਰਅਸਲ ਪ੍ਰਭੂ ਪਰਮੇਸ਼ਰ ਦੇ ਸੰਤ, ਭਗਤ ਜਾਂ ਜਨ ਹਨ, ਅਤੇ ਇਨ੍ਹਾਂ ਪ੍ਰਤੀ ਹੀ ਅਜਿਹੇ ਫੁਰਮਾਨ ਹਨ :

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ ਪੰ. ੮੧੯*

*ਤਥਾ—ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥ ਪੰ. ੭੬੮*

ਇਬਰਾਹੀਮ ਆਦਮ ਬਲਖ ਦੇ ਰਾਜਾ ਸਨ। ਇਕ ਵੇਰ ਕਿਸੇ ਨੇ ਉਨ੍ਹਾਂ ਨੂੰ ਪੁੱਛਿਆ —'ਮੈਂ ਰੋਜ਼ ਪ੍ਰਮਾਤਮਾ ਦੀ ਪ੍ਰਾਰਥਨਾ ਕਰਦਾ ਹਾਂ, ਫਿਰ ਵੀ ਉਹ ਮੇਰੀ ਗੱਲ ਕਿਉਂ ਨਹੀਂ ਸੁਣਦਾ ?' ਉਨ੍ਹਾਂ ਅੱਗੋਂ ਉੱਤਰ ਦਿੱਤਾ ਸੀ—'ਜੀਭ ਨਾਲ ਪ੍ਰਾਰਥਨਾ ਬੋਲ ਦੇਣ ਅਤੇ ਸਿਰ ਝੁਕਾ ਦੇਣ ਨਾਲ ਹੀ ਕੁਝ ਨਹੀਂ ਹੁੰਦਾ। ਪ੍ਰਾਰਥਨਾ ਇਕਾਗਰ ਬਿਰਤੀ ਨਾਲ ਹੋਣੀ ਚਾਹੀਦੀ ਹੈ। ਇਸ ਤੋਂ ਬਿਨਾਂ ਤੂੰ ਉਸਦੇ ਪ੍ਰੇਰਿਤ ਮਹਾਂ-ਪੁਰਸ਼ਾਂ ਨੂੰ ਜਾਣਦਾ ਹੋਇਆ ਵੀ ਉਨ੍ਹਾਂ ਦੇ ਦੱਸੇ ਮਾਰਗ ਉਤੇ ਨਹੀਂ ਚੱਲਦਾ; ਤੂੰ ਈਸ਼ਵਰ ਦੇ ਪ੍ਰਕਾਸ਼, ਪਾਣੀ ਤੇ ਹਵਾ ਦਾ ਉਪਯੋਗ ਰਾਤ ਦਿਨ ਕਰਦਾ ਹੋਇਆ ਵੀ ਉਸਦਾ ਉਪਕਾਰ ਨਹੀਂ ਮੰਨਦਾ; ਪ੍ਰਭੂ ਭਗਤਾਂ ਦੀ ਸੰਗਤ ਦਾ ਮੂੰਹ ਨਾਲ ਬਖਾਨ ਤਾਂ ਕਰਦਾ ਹੈਂ ਪਰੰਤੂ ਉਹ ਰਸਤਾ ਤੂੰ ਕਿੰਨਾ ਕੁ ਤੁਰਿਆ ਹੈਂ ? ਪਾਪੀਆਂ ਦੇ ਲਈ ਤਾਂ ਨਰਕ ਹੀ ਹੈ, ਇਹ ਜਾਣ ਕੇ ਵੀ ਤੂੰ ਉਸ ਤੋਂ ਛੁੱਟਣ ਦਾ ਉਪਾਏ ਨਹੀਂ ਕਰਦਾ। ਇਹ ਜਾਣਕੇ ਵੀ ਕਿ ਔਗੁਣ ਅਤੇ ਸ਼ੈਤਾਨ ਤੇਰੇ ਪਰਮ ਸ਼ੱਤਰੂ ਹਨ, ਤੂੰ ਉਨ੍ਹਾਂ ਨਾਲ ਪਿਆਰ ਵਸਾਂਦਾ ਹੈਂ। ਇਹ ਜਾਣਕੇ ਵੀ ਕਿ ਮੌਤ ਸਿਰ ਉਤੇ ਸਵਾਰ ਹੈ, ਤੂੰ ਉਸਦਾ ਸਾਹਮਣਾ ਕਰਨ ਦੀ ਤਿਆਰੀ ਕਿਉਂ ਨਹੀਂ ਕਰਦਾ ? ਤੂੰ ਆਪ ਆਪਣੀ ਹੱਥੀਂ ਆਪਣੇ ਮਾਂ, ਬਾਪ, ਦੋਸਤਾਂ ਤੇ ਬੱਚਿਆਂ ਨੂੰ ਕਬਰ ਵਿਚ ਸੁਲਾਇਆ ਹੈ, ਫਿਰ ਵੀ ਤੂੰ ਇਸ ਜਗਤ ਮੁਸਾਫਰਖਾਨੇ ਸਿੱਧਾਂਤ ਨੂੰ ਕਿਉਂ ਨਹੀਂ ਸਮਝਦਾ ? ਤੂੰ ਖ਼ੁਦ ਪਾਪਾਂ ਤੇ ਪ੍ਰਪੰਚਾਂ ਵਿਚ ਲੀਨ ਰਹਿੰਦਾ ਹੈਂ, ਫਿਰ ਵੀ ਦੂਜਿਆਂ ਦੇ ਦੋਸ਼ ਖੋਜਦਾ ਰਹਿੰਦਾ ਹੈਂ। ਹੁਣ ਦੱਸ ਤੇਰੇ ਜਿਹੇ ਪਾਪੀ ਆਦਮੀ ਦੀ ਗੱਲ ਭਗਵਾਨ ਕਿਵੇਂ ਸੁਣੇ।'[13]

ਮੂੰਹੋਂ ਕੁਝ ਸ਼ਬਦਾਂ ਦਾ ਉਚਾਰਣ ਕੀਤਾ ਜਾਣਾ ਹੀ ਅਰਦਾਸ ਨਹੀਂ ਕਿਹਾ ਜਾ ਸਕਦਾ ਬਲਕਿ ਸੱਚੀ ਅਰਦਾਸ ਹਮੇਸ਼ਾਂ ਦਿਲ ਦੀਆਂ ਗਹਿਰਾਈਆਂ ਤੋਂ ਨਿਕਲਦੀ ਹੈ ਅਤੇ ਪਰਮੇਸ਼ਰ 'ਤੀਕ ਅੱਪੜਦੀ ਵੀ ਹੈ। 'ਬਾਤ ਜੋ ਦਿਲ ਸੇ ਨਿਕਲਤੀ ਹੈ, ਅਸਰ ਰਖਤੀ ਹੈ'—ਕਿਸੇ ਸ਼ਾਇਰ ਨੇ ਗਲਤ ਨਹੀਂ ਕਿਹਾ। ਇਕ ਹੋਰ ਸ਼ਾਇਰ ਦਾ ਨਿਮਨ ਕਥਨ ਵੀ ਬਿਲਕੁਲ ਸੱਚ ਹੈ :

*'ਦੁਆ ਮਨਜ਼ੂਰ ਹੋਤੀ ਹੈ, ਅਗਰ ਯੇਹ ਦਿਲ ਸੇ ਹੋਤੀ ਹੈ।*
*ਮਗਰ ਮੁਸ਼ਕਿਲ ਤੋ ਯੇਹ ਹੈ, ਯੇਹ ਬੜੀ ਮੁਸ਼ਕਿਲ ਸੇ ਹੋਤੀ ਹੈ।'*

ਭਾਈ ਨੰਦ ਲਾਲ ਜੀ ਆਪਣੀ ਇਕ ਗਜ਼ਲ ਵਿਚ ਕਥਨ ਕਰਦੇ ਹਨ ਕਿ ਇਕ ਬੇਦਰਦ ਆਸ਼ਕ ਨੂੰ ਦਵਾ ਕਦੇ ਵੀ ਰਾਜ਼ੀ ਨਹੀਂ ਕਰ ਸਕਦੀ। ਜਦੋਂ ਤੇਰੇ ਪੈਰ ਹੀ ਲੰਗੜੇ ਹਨ ਤਾਂ ਆਗੂ ਤੈਨੂੰ ਕੀ ਰਾਹ ਵਿਖਾ ਸਕੇਗਾ ?

*'ਤਬੀਬੇ ਆਸ਼ਕੇ ਬੇਦਰਦ ਰਾ, ਦਵਾ ਚਿ ਕੁਨਦ ?*
*ਤੁਰਾ ਕਿ ਪਾਏ ਬਵਦ ਲੰਗ, ਰਹਿਨੁਮਾ ਚਿ ਕੁਨਦ ?'*

ਕਹਿੰਦੇ ਹਨ ਕਿ ਇਕ ਵੇਰ ਕਿਸੇ ਇਲਾਕੇ ਵਿਚ ਕਾਫ਼ੀ ਸਮਾਂ ਵਰਖਾ ਨਾ ਹੋਣ ਕਾਰਨ ਕਾਲ ਦੀ ਸਥਿਤੀ ਪੈਦਾ ਹੋ ਗਈ। ਲੋਕ ਪਰੇਸ਼ਾਨ ਹੋ ਗਏ। ਇਕ ਨਗਰ ਦੇ ਸਿਆਣਿਆਂ ਨੇ ਸੋਚਿਆ ਕਿ ਕਿਉਂ ਨਾ ਈਸ਼ਵਰ ਅੱਗੇ ਵਰਖਾ ਲਈ ਪ੍ਰਾਰਥਨਾ ਕੀਤੀ ਜਾਵੇ ਕਿਉਂਕਿ ਉਹੋ ਹੀ ਵਿਗੜੀ ਸੰਵਾਰ ਸਕਦਾ ਹੈ। ਸੋ ਨਗਰ ਵਿਚ ਸਮੂਹਕ ਪ੍ਰਾਰਥਨਾ ਲਈ ਢੰਡੋਰਾ ਦਿੱਤਾ ਗਿਆ ਅਤੇ ਨਿਸ਼ਚਿਤ ਦਿਨ ਮੁਕੱਰਰ ਸਮੇਂ ਉਤੇ ਸਭ ਨਗਰ ਨਿਵਾਸੀ ਇਕ ਖੁਲ੍ਹੇ ਮੈਦਾਨ ਵਿਚ ਅਰਦਾਸ ਕਰਨ ਲਈ ਜਮ੍ਹਾਂ ਹੋ ਗਏ। ਨਗਰ ਦਾ ਮੁਖੀਆ ਅਰਦਾਸ ਕਰਨ ਲਈ ਲੰਗਰ ਲੰਗੋਟੇ ਕੱਸ ਰਿਹਾ ਸੀ ਕਿ ਉਧਰੋਂ ਗੁਜ਼ਰ ਰਹੇ ਇਕ ਰਾਹਗੀਰ ਫ਼ਕੀਰ ਨੇ ਸਭ ਨਗਰ ਵਾਸੀਆਂ ਦੇ ਇਕ ਥਾਂ ਇਕੱਠਾ ਹੋਣ ਦਾ ਸਬੱਬ ਪੁੱਛਿਆ। ਜਦੋਂ ਦੱਸਿਆ ਗਿਆ ਕਿ 'ਮੀਂਹ ਵਾਸਤੇ ਪ੍ਰਾਰਥਨਾ ਕਰਨ ਲਈ ਇਕਤ੍ਰ ਹੋਏ ਹਾਂ' ਤਾਂ ਸਾਈਂ ਫ਼ਕੀਰ ਨੇ ਕਿਹਾ—'ਤੁਹਾਡੀ ਪ੍ਰਾਰਥਨਾ ਦਾ ਉਦੇਸ਼ ਬੜਾ ਨੇਕ ਅਤੇ ਤੁਸੀਂ ਜਾਪਦੇ ਵੀ ਆਸਤਕ ਬ੍ਰਿਤੀ ਵਾਲੇ ਹੋ, ਪਰੰਤੂ ਤੁਹਾਡੇ ਪਾਸ ਛਤਰੀਆਂ ਆਦਿ ਕੋਈ ਨਹੀਂ ਦਿੱਸ ਰਹੀਆਂ। ਜਦੋਂ ਤੁਹਾਡੀ ਪ੍ਰਾਰਥਨਾ ਨੂੰ ਸੁਣ ਕੇ ਪਰਮੇਸ਼ਰ ਨੇ ਧੜਾ ਧੜਾ ਮੀਂਹ ਵਰਸਾਣਾ ਸ਼ੁਰੂ ਕੀਤਾ ਤਾਂ ਨਗਰ ਤੀਕ ਜਾਂਦੇ ਜਾਂਦੇ ਕੀ ਭਿੱਜ ਨਹੀਂ ਜਾਉਗੇ ?'

ਇਹ ਸੁਣਕੇ ਸਭ ਨਗਰ ਵਾਸੀ ਹੱਸਣ ਲੱਗ ਪਏ ਤੇ ਕਹਿਣ ਲੱਗੇ—ਸਾਈਂ ਜੀ ਤੁਹਾਡੀ ਅਕਲ ਨੂੰ ਕੀ ਹੋ ਗਿਆ ਹੈ ? ਸਿਖਰ ਦੁਪਹਿਰ ਹੈ, ਕਿਧਰੇ ਬੱਦਲ ਦਾ ਨਾਮ ਨਿਸ਼ਾਨ ਨਹੀਂ, ਮੀਂਹ ਕਿਵੇਂ ਵੱਸ ਸਕਦਾ ਹੈ ? ਅਸੀਂ ਕਮਲੇ ਨਹੀਂ ਕਿ ਆਂਦੀ ਵਾਰੀ ਛਤਰੀਆਂ ਨਾਲ ਚੁੱਕੀ ਲਿਆਂਦੇ।' ਇਹ ਉੱਤਰ ਸੁਣਕੇ ਸਾਂਈ ਨੇ ਜਵਾਬ ਦਿੱਤਾ—'ਭਲੇ ਲੋਕੋ, ਜਦੋਂ ਤੁਹਾਨੂੰ ਪਰਮੇਸ਼ਰ ਦੀ ਸ਼ਕਤੀ ਉਤੇ ਭਰੋਸਾ ਹੀ ਨਹੀਂ ਤਾਂ ਤੁਹਾਡਾ ਅਰਦਾਸ ਕਰਨਾ ਵੀ ਫ਼ਜ਼ੂਲ ਹੈ। ਜੇਕਰ ਤੁਹਾਨੂੰ ਯਕੀਨ ਹੁੰਦਾ ਤਾਂ ਆਂਦੇ ਹੋਏ ਬਾਰਸ਼ ਤੋਂ ਬਚਾਅ ਲਈ ਛਤਰੀਆਂ ਆਦਿ ਜ਼ਰੂਰ ਲੈ ਕੇ ਆਂਦੇ, ਭਾਵੇਂ ਇੰਜ ਨਾਸਤਕ ਲੋਕਾਂ ਦੀਆ ਨਜ਼ਰਾਂ ਵਿਚ ਕਮਲੇ ਹੀ ਲੱਗਦੇ ਪਰੰਤੂ ਰੱਬ ਨੂੰ ਜ਼ਰੂਰ ਰੀਝਾਂ ਲੈਂਦੇ, ਉਸਨੂੰ ਤੁਸਾਂ ਮਜਬੂਰ ਕਰ ਦੇਣਾ ਸੀ ਅਤੇ ਉਸਨੇ ਤੁਹਾਡੀ ਪ੍ਰਾਰਥਨਾ ਸੁਣਦੇ ਹੀ ਜਲ ਥਲ ਕਰ ਦੇਣੀ ਸੀ।[14]

ਕਹਿੰਦੇ ਹਨ ਕਿ 'ਹਾਥੀ ਦੀ ਚਿੰਘਾੜ' ਨਾਲੋਂ 'ਕੀੜੀ ਦੀ ਪੁਕਾਰ' ਨੂੰ ਨਿਰੰਕਾਰ ਜਲਦੀ ਸੁਣਦਾ ਹੈ। ਨਿਰੰਕਾਰ ਤਾਂ ਸਾਡੇ ਦਿਲਾਂ ਅੰਦਰ ਹੈ ਅਤੇ ਉਸਨੂੰ ਦਿਲ ਦੀ ਫਰਿਆਦ ਨਾਲ ਹੀ ਪ੍ਰੇਰਿਤ ਕਰਨਾ ਹੋਵੇਗਾ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ :

*'ਕਬੀਰ ਮੁਲਾਂ ਮੁਨਾਰੇ ਕਿਆ ਚਢਹਿ, ਸਾਂਈ ਨ ਬਹਰਾ ਹੋਇ ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥'*

ਅਤੇ — ਸੇਖੁ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥
*ਕਬੀਰ ਜੀ ਕੀ ਦਿਲ ਸਾਬਤਿ ਨਹੀਂ ਤਾਂ ਕਉ ਕਹਾ ਖੁਦਾਇ ॥ ਪੰ. ੧੩੭੪*

'ਇਕਸੁਰਤਾ ਵਿਚ ਕੀਤੀ ਅਰਦਾਸ ਜ਼ਿਆਦਾ ਤੇਜ਼ੀ ਨਾਲ ਦੌੜਦੀ ਹੈ'[15]। ਸਮਝਿਆ ਜਾਂਦਾ ਹੈ ਕਿ 'ਖਾਮੋਸ਼ ਅਰਦਾਸ' (silent prayer) ਇਨਸਾਨ ਨੂੰ ਭਗਵਾਨ ਦੇ ਜ਼ਿਆਦਾ ਕਰੀਬ ਲਿਜਾਂਦੀ ਹੈ। ਦਿਖਾਵੇ ਲਈ ਕੀਤੀ ਅਰਦਾਸ ਤਾਂ ਬਿਲਕੁਲ ਬੇਕਾਰ ਸ਼ੈ ਹੈ। ਹਜ਼ਰਤ ਈਸਾ ਜੀ ਦਾ ਕਥਨ ਹੈ :

'ਜਦੋਂ ਤੁਸੀਂ ਦੁਆ ਕਰੋ ਤਾਂ ਪਾਖੰਡੀਆਂ ਵਾਂਗ ਮੰਦਰਾਂ ਜਾਂ ਗਲੀਆਂ ਵਿਚ ਖੜ੍ਹੇ ਹੋ ਕੇ ਚਿੱਲਾਓ ਨਹੀਂ ਕਿ ਲੋਕ ਤੁਹਾਡੇ ਵੱਲ ਵੇਖਣ। ਬਲਕਿ ਜਦ ਕਦੀ ਦੁਆ ਕਰੋ ਤਾਂ ਆਪਣੇ ਘਰ ਦੇ ਅੰਦਰ, ਦਰਵਾਜ਼ਾ ਬੰਦ ਕਰਕੇ, ਇਕੱਲ ਵਿਚ



ਪਰਮੇਸ਼ਰ ਤੋਂ ਦੁਆ ਮੰਗੋ।'[16]

ਬਕੌਲ 'ਬਮਜ਼ਦ' ਹੈਦਰਾਬਾਦੀ ਇਕ ਪਾਸੇ ਤਾਂ ਅਸੀਂ ਵਰਤ ਰੱਖਦੇ ਹਾਂ ਅਤੇ ਦੂਜੇ ਪਾਸੇ ਅੱਗਾ ਪਿੱਛਾ ਵੇਖਕੇ ਗਿਰਾਹੀ ਅੰਦਰ ਸੁੱਟ ਰਹੇ ਹਾਂ; ਦਵਾਈ ਤਾਂ ਖਾ ਰਹੇ ਹਾਂ ਪਰੰਤੂ ਪਰਹੇਜ਼ ਨਹੀਂ ਰੱਖ ਰਹੇ—ਅਜਿਹੀ ਦੁਆ ਜਾਂ ਦਵਾ ਕੀ ਅਸਰ ਕਰੇਗੀ :

'ਲੇ ਲੇ ਕੇ ਖ਼ੁਦਾ ਕਾ ਨਾਮ ਚਿੱਲਾਤੇ ਹੈਂ। ਫਿਰ ਭੀ ਅਸਰ ਦੁਆ ਮੇਂ ਨਹੀਂ ਪਾਤੇ ਹੈਂ। ਖਾਤੇ ਹੈਂ ਹਰਾਮ ਲੁਕਮਾ, ਪੜ੍ਹਤੇ ਹੈਂ ਨਮਾਜ਼, ਕਰਤੇ ਨਹੀਂ ਪਰਹੇਜ਼ ਦਵਾ ਖਾਤੇ ਹੈਂ।

ਡਾ. ਬਲਬੀਰ ਸਿੰਘ ਜੀ ਆਪਣੇ ਨਿਬੰਧ 'ਪ੍ਰਾਰਥਨਾ' ਵਿਚ ਲਿਖਦੇ ਹਨ :

'ਪੜ੍ਹੇ ਲਿਖੇ ਨੌਜਵਾਨ ਪੁੱਛਦੇ ਹਨ—ਕੀ ਅਰਦਾਸ ਸੁਣੀ ਜਾਂਦੀ ਹੈ ? ਕੀ ਅਰਦਾਸ ਦਾ ਉਤਰ ਮਿਲਦਾ ਹੈ ? ਸ਼ਾਇਦ ਮਿਲਦਾ ਹੋਵੇ, ਪਰ ਉੱਤਰ ਦੀ ਜ਼ਰੂਰਤ ਨਹੀਂ। ਅਰਦਾਸ ਫਰਜ਼ ਹੈ, ਉੱਤਰ ਗੈਰਜ਼ਰੂਰੀ ਹੈ। ਆਇਰਿਸ਼ ਸਾਹਿਤਕਾਰ ਤੇ ਚਿੰਤਕ ਔਸਕਰ ਵਾਈਲਡ ਨੇ ਤਾਂ ਇਥੋਂ ਤਕ ਕਿਹਾ ਹੈ ਕਿ 'ਅਰਦਾਸ ਦਾ ਉੱਤਰ ਮਿਲਣਾ ਹੀ ਨਹੀਂ ਚਾਹੀਦਾ। ਜੇਕਰ ਅਰਦਾਸ ਦਾ ਉੱਤਰ ਮਿਲੇ ਤਾਂ ਉਹ ਅਰਦਾਸ ਹੀ ਨਹੀਂ ਰਹਿੰਦੀ, ਬਲਕਿ ਖਤੋ-ਖਿਤਾਬਤ ਦਾ ਸਿਲਸਿਲਾ ਬਣ ਜਾਂਦੀ ਹੈ।' ਸਿੱਖ ਦੀ ਅਰਦਾਸ ਤਦੇ ਹੀ ਸਫਲ ਹੈ ਜੇਕਰ ਉਹ ਆਪਣੀ ਨਿੱਜੀ ਤੇ ਨਿੱਕੀ ਹਸਤੀ ਦੀਆਂ ਛੋਟੀਆਂ ਜ਼ਰੂਰਤਾਂ ਤੋਂ ਉਠ ਕੇ ਸਰਬੱਤ ਦੇ ਭਲੇ ਵਿਚ ਲੀਨ ਹੋ ਜਾਵੇ। ਸਰਬੱਤ ਦੀ ਇਹ ਲੀਨਤਾ ਹੀ ਆਪਣੇ ਆਪ ਵਿਚ ਫ਼ਲਸਰੂਪ ਹੈ।'[17]

ਸਾਨੂੰ ਅਰਦਾਸ ਕਰਨ ਤੋਂ ਪਹਿਲਾਂ ਅਰਦਾਸ ਲਈ ਪੂਰੀ ਤਰ੍ਹਾਂ ਤਿਆਰ ਹੋਣਾ ਚਾਹੀਦਾ ਹੈ। ਰੱਬ ਨਾਲ ਆਹਮੋ ਸਾਹਮਣੇ ਗੱਲਾਂ ਕਰਨੀਆਂ ਹਨ ਅਤੇ ਇਸ ਮਿਲਾਪ ਲਈ, ਇਸ ਮੁਲਾਕਾਤ ਲਈ, ਇਸ ਮੰਜ਼ਿਲ ਦੀ ਪ੍ਰਾਪਤੀ ਲਈ ਅਨੇਕ ਪ੍ਰਕਾਰ ਦੀਆਂ ਮੁਸ਼ਕਿਲਾਂ ਵੀ ਆ ਸਕਦੀਆਂ ਹਨ, ਸੋ ਉਨ੍ਹਾਂ ਦੇ ਮੁਕਾਬਲੇ ਲਈ ਹਰ ਤਰ੍ਹਾਂ ਤਿਆਰ ਰਹਿਣਾ ਹੋਵੇਗਾ। ਕੁਰਾਨ ਮਜੀਦ ਦੀ ਆਇਤ ਹੈ :

*'ਵਮਿ ਨਨ ਨੱਸਿ ਮੰਜਸ੍ਰੀ ਨਫਸਹ ਹੁਬਤਿ ਗ਼ਾਆ ਮਰਜਾ ਤਿੱਲਾਹ,*
*ਵੱਲਾਹ ਰਊਫ਼ੁਨ ਬਿਲ ਇਬਾਅਦ ॥ 207 ॥*

ਅਰਥਾਤ ਕਈ ਸ਼ਖਸ ਅਜਿਹੇ ਹਨ ਜੋ ਖ਼ੁਦਾ ਹੀ ਪ੍ਰਸੰਨਤਾ ਲਈ ਆਪਣਾ ਸਰੀਰ ਤੱਕ ਅਰਪਣ ਕਰ ਦਿੰਦੇ ਹਨ ਅਤੇ ਅੱਲਾ ਅਜਿਹੇ ਮਨੁੱਖਾਂ ਉਤੇ ਮਿਹਰਬਾਨ ਹੈ।

ਇਸ ਦੁਨਿਆਵੀ ਪ੍ਰੀਤਮ ਨੂੰ ਰੀਝਾਉਣ ਲਈ ਹੀ ਕਦੀ ਪੱਟ ਚਿਰਵਾਣੇ ਤੇ ਕੰਨ ਪੜਵਾਣੇ ਪੈਂਦੇ ਹਨ, ਕਦੀ ਮਾਰੂਥਲਾਂ ਵਿਚ ਭਟਕਣਾ ਪੈਂਦਾ ਹੈ, ਕੱਚੇ ਘੜਿਆਂ ਤੇ ਤਰਨਾ ਪੈਂਦਾ ਹੈ, ਸੱਥਰਾਂ ਉਤੇ ਸੌਣਾ ਪੈਂਦਾ ਹੈ, ਜੱਗ ਦੇ ਤਾਹਨੇ ਮਿਹਣੇ ਸਹਾਰਨੇ ਪੈਂਦੇ ਹਨ, ਭੂਤਨਾ ਤੇ ਬੇਤਾਲਾ ਤੱਕ ਅਖਵਾਣਾ ਪੈਂਦਾ ਹੈ, ਠੀਕ ਇਸੇ ਤਰ੍ਹਾਂ ਸ਼ਹੁ ਸਾਗਰ ਤਰਨ ਲਈ, ਸਿਰ ਪ੍ਰੀਤਮ—ਅਰਸ਼ੀ ਪ੍ਰੀਤਮ ਨੂੰ ਪਾਣ ਲਈ ਵੀ ਕਦੀ ਖੋਪਰ ਲੁਹਾਣੇ, ਕਦੀ ਆਰਿਆ ਨਾਲ ਤਨ ਚਿਰਵਾਣੇ, ਕਦੀ ਬੰਦ ਬੰਦ ਕਟਵਾਣੇ, ਕਦੀ ਤੱਤੀਆਂ ਤਵੀਆਂ ਉਤੇ ਬੈਠਣਾ, ਕਦੀ ਉਬਲਦੀਆਂ ਦੇਗਾਂ ਵਿਚ ਰਿੱਝਣਾ ਤੇ ਕਦੀ ਮੀਰਾਂ ਅਤੇ ਮਨਸੂਰ ਵਾਗ ਜਹਿਰ ਪਿਆਲੇ ਪੀਣੇ ਪੈਂਦੇ ਹਨ। ਮਹਿੰਦੀ ਵਾਂਗ ਪਿਸ ਕੇ ਹੀ ਪ੍ਰੀਤਮ ਦੀਆਂ ਤਲੀਆਂ ਦੀ ਛੋਹ ਅਤੇ ਕੰਘੀ ਵਾਂਗ ਚਿਰ ਕੇ ਹੀ ਪ੍ਰੀਤਮ ਦੀਆਂ ਜ਼ੁਲਫਾਂ ਦੀ ਛੋਹ ਨਸੀਬ ਹੋ ਸਕਦੀ ਹੈ। ਇਸੇ ਲਈ ਸਿੱਖ ਅਰਦਾਸ ਵਿਚ ਕਿਸੇ ਹੋਰ ਯਾਜਨਾਂ ਤੋਂ ਪਹਿਲਾਂ ਇਨ੍ਹਾਂ ਸਭ ਗੱਲਾਂ ਦਾ ਜਿਕਰ

ਦੁਹਰਾਇਆ ਜਾਂਦਾ ਹੈ ਤਾਂ ਜੋ ਹਰ ਤਰ੍ਹਾਂ ਦੀਆਂ ਮੁਸੀਬਤਾਂ ਨਾਲ ਦਸਤਪੰਜਾ ਹੋਣ ਲਈ ਤਿਆਰ ਰਿਹਾ ਜਾ ਸਕੇ ਅਤੇ ਹੌਲੀ ਹੌਲੀ ਦੁੱਖ ਕਸ਼ਟ ਸਹਿਣ ਦੀ ਘਾਸੀ ਪੈ ਸਕੇ।

ਅਰਦਾਸ ਧਰਮ ਦੇ ਸਰੀਰ ਵਿਚਲੀ ਰੀੜ੍ਹ ਦੀ ਹੱਡੀ ਹੈ, ਜਿਸਦੀ ਮਜ਼ਬੂਤੀ ਸਰੀਰ ਦੀ ਮਜ਼ਬੂਤੀ ਹੈ। ਪਲਾਟੋ ਅਨੁਸਾਰ 'ਕੋਈ ਕੌਮ ਪਰਮੇਸ਼ਰ ਵਿਚ ਅਕੀਦੇ ਤੋਂ ਬਿਨਾਂ ਸ਼ਕਤੀਸ਼ਾਲੀ ਨਹੀਂ ਹੋ ਸਕਦੀ'। ਅਰਦਾਸ ਮਨਸ਼ਕਤੀ ਨਿਰੋਗ ਰੱਖਣ ਵਾਲੀ ਇਕ ਰੂਹਾਨੀ ਤਾਕਤ (tonic) ਹੈ, ਰੱਬ ਦੀ ਹੋਂਦ ਨੂੰ ਮੁੜ ਚੇਤੰਨ ਕਰਨ ਵਾਲਾ ਜ਼ਰੀਆ ਹੈ ਜਿਸਮਾਨੀ ਲੋੜਾਂ ਨੂੰ ਪੂਰਾ ਕਰਨ ਵਾਲਾ ਕੋਈ ਜੰਤ੍ਰ ਮੰਤ੍ਰ ਬਿਲਕੁਲ ਨਹੀਂ। ਅਰਦਾਸ ਮਨ ਦਾ ਇਜ਼ਹਾਰ ਹੈ, ਉਸ ਅਕਹਿ ਖੁਸ਼ੀ ਦੇ ਸਾਗਰ ਵਿਚ ਜਿੱਥੇ ਸਭ ਲੋੜਾਂ ਖਤਮ ਹੋ ਜਾਂਦੀਆਂ ਹਨ। ਅਰਦਾਸ ਇਕ ਮੰਗਤੇ ਦਾ ਛੰਨਾ ਨਹੀਂ, ਬਲਕਿ ਰੱਬ ਦਾ ਹੁਕਮ ਮੰਨਣ ਵਾਲੇ ਦੀ ਦੁਨੀਆ ਦੀਆਂ ਤਕਲੀਫ਼ਾਂ ਤੋਂ ਆਪਣੇ ਮਨ ਨੂੰ ਬਚਾਉਣ ਵਾਲੀ ਢਾਲ ਹੈ। ਅਰਦਾਸ ਕੋਈ ਅਫ਼ੀਮ ਦੀ ਗੋਲੀ ਵੀ ਨਹੀਂ ਜਿਸ ਨਾਲ ਇਨਸਾਨ ਆਪਣੇ ਦੁੱਖਾਂ ਤਕਲੀਫ਼ਾਂ ਨੂੰ ਭੁੱਲੇ ਅਤੇ ਆਪਣੇ ਤਨ ਮਨ ਨੂੰ ਨਸ਼ਟ ਕਰੇ, ਬਲਕਿ ਮਨ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣ ਵਾਲਾ ਇਕ ਰੂਹਾਨੀ ਮੱਦ ਹੈ।[18]

ਅਰਦਾਸ ਆਤਮਾ ਦਾ ਸ਼ਿੰਗਾਰ ਹੈ। ਅਰਦਾਸ ਕਰਨਾ ਆਪਣੇ ਆਪ ਨੂੰ ਆਪਣੇ ਦਿਲ ਦੇ ਸ਼ੀਸ਼ੇ ਵਿਚ ਵੇਖਣਾ ਹੈ, ਆਪਣੇ ਆਪ ਨੂੰ ਅੰਦਰ ਦੀ ਕਸਵੱਟੀ ਉਤੇ ਪਰਖਣਾ ਹੈ। ਅਰਦਾਸ ਦਾ ਅਰਥ ਹੈ ਕਿ ਅਸੀਂ ਆਪਣੇ ਮਾਲਕ ਦੇ ਸਾਹਮਣੇ ਜਾਣ ਤੋਂ ਪਹਿਲਾਂ ਇਹ ਵੇਖ ਲਈਏ ਕਿ ਸਾਡੇ ਅੰਦਰ ਕੋਈ ਦਾਗ ਜਾਂ ਬੁਰਾਈ ਨਾ ਰਹਿ ਜਾਏ। ਅਰਦਾਸ ਰੱਬ ਦੀ ਹੋਂਦ ਨੂੰ ਕਬੂਲ ਕਰਨਾ ਹੈ ਅਤੇ ਉਸ ਅਕਾਲ ਪੁਰਖ ਆਸਰੇ ਆਪਣੀ ਬੇੜੀ ਛੋੜਨਾ ਹੈ, ਇਹ ਨਹੀਂ ਕਿ ਆਪਣੇ ਤਨ ਮਨ ਦੀਆਂ ਲੋੜਾਂ ਅਕਾਲ ਪੁਰਖ ਨੂੰ ਸੁਨਾਣੀਆਂ ਹਨ। ਅਰਦਾਸ ਹਮੇਸ਼ਾ ਅਹੰਕਾਰ ਰਹਿਤ ਹੋਵੇ। ਸੱਚੀ ਅਰਦਾਸ ਵਹਿਮ ਦੇ ਕੱਪੜੇ ਕਦੀ ਨਹੀਂ ਪਾ ਸਕਦੀ। ਅਰਦਾਸ ਦੀ ਬੁਨਿਆਦ ਸੱਚ ਹੈ, ਰੱਬ ਉਤੇ ਦਿਲੀ ਭਰੋਸਾ ਹੈ।

ਪਰਮੇਸ਼ਰ ਤੀਕ ਪੁੱਜਣ ਦਾ ਅਤੇ ਉਸ ਨਾਲ ਰੂਬਰੂ ਗੱਲ ਬਾਤ ਕਰਨ ਦਾ ਯਕੀਨੀ ਰਾਹ ਅਰਦਾਸ ਹੈ ਅਤੇ ਅਰਦਾਸ ਵਿਚ ਲੀਨ ਇਨਸਾਨ ਹੀ ਉੱਤਮ ਇਨਸਾਨ ਹੈ। ਅਰਦਾਸ ਮਨੁੱਖੀ ਆਤਮਾ ਦਾ ਪਰਮ ਆਤਮਾ (ਪਰਮਾਤਮਾ) ਨਾਲ ਇਕ ਸੁਰ ਹੋਣਾ ਹੈ। ਪਰਮਾਤਮਾ ਇਕ ਅਥਾਹ ਸ਼ਕਤੀਸ਼ਾਲੀ ਪਾਵਰ-ਹਾਊਸ ਹੈ ਜਦੋਂ ਕਿ ਮਨੁੱਖੀ ਆਤਮਾ ਇਕ ਬਿਜਲਈ ਬਲਬ। ਕੁਨੈਕਸ਼ਨ ਜੁੜੇਗਾ ਤਾਂ ਹੀ ਬਲਬ ਰੋਸ਼ਨ ਹੋਵੇਗਾ। ਜੇਕਰ ਬਲਬ ਫਿਊਜ਼ ਹੈ ਜਾਂ ਰਸਤੇ ਦੀ ਤਾਰ ਟੁੱਟੀ ਹੋਈ ਹੈ ਤਾਂ ਲੱਖ ਸਵਿੱਚ ਦੱਬੀ ਜਾਉ, ਉਛਲ-ਕੂਦ ਅਤੇ ਕੂਕ-ਪੁਕਾਰ ਕਰੀ ਜਾਉ—ਸਭ ਬੇਕਾਰ ਹੈ। ਪਾਵਰ-ਹਾਊਸ ਦਾ ਇਸ ਵਿਚ ਕੋਈ ਕਸੂਰ ਨਹੀਂ, ਕੋਈ ਦੋਸ਼ ਨਹੀਂ। ਕੁਨੈਕਸ਼ਨ ਮਜ਼ਬੂਤੀ ਨਾਲ ਜੁੜ ਗਿਆ ਹੈ ਤਾਂ ਸਮਝੋ ਤੁਹਾਡੀ ਰਸਾਈ ਅਥਵਾ ਪਹੁੰਚ (approach) ਸਿੱਧੀ ਪਾਵਰ-ਹਾਊਸ ਨਾਲ ਹੋ ਗਈ, ਮਾਨੋਂ ਤੁਸੀਂ ਸ਼ਕਤੀ ਦਾ ਇਕ ਅੰਗ ਹੀ ਬਣ ਗਏ। ਫਿਰ ਭਾਵੇਂ ਬਲਬ ਜਗਾਉ, ਭਾਵੇਂ ਮਸ਼ੀਨਾਂ ਚਲਾਉ, ਭਾਵੇਂ ਵੀਡੀਓ ਵਜਾਉ ਅਤੇ ਭਾਵੇਂ ਘਰ ਗਰਮਾਉ। ਮਹਿਜ ਕੁਨੈਕਸ਼ਨ ਜੋੜ ਕੇ ਪਾਵਰ-ਹਾਊਸ ਨੂੰ ਆਪਣੇ ਘਰ ਤੀਕ ਲੈ ਆਣਾ ਅਤੇ ਧੰਨੇ ਭਗਤ ਵਾਂਗ ਆਪਣੇ ਮਨਇੱਛਤ ਕਾਰਜ ਕਰਵਾਈ ਜਾਣਾ, ਕੀ ਰਿਧਾਂ ਸਿਧਾਂ ਨਾਲੋਂ ਘੱਟ ਹੈ ? ਗੁਰਬਾਣੀ ਦਾ ਫੁਰਮਾਨ ਹੈ—'ਸਭੇ ਥੋਕ ਪਰਾਪਤੇ ਜੇ ਆਵੈ ਇਕ ਹਥਿ' ॥ (ਪੰ. ੩੯) ਅਤੇ ਸਰਬ ਸ਼ਕਤੀਮਾਨ ਪਰਮੇਸ਼ਰ ਨੂੰ ਆਪਣੇ ਹੱਥ ਕਰਨਾ ਹੀ ਅਰਦਾਸ ਦਾ ਭੇਦ ਹੈ।



## ਟਿਪਣੀਆਂ ਤੇ ਹਵਾਲੇ


1. गोपाल नेवटिया, *मुस्लिम संतों के चरित*, पहला भाग, प्रयाग, 1934: पृ 58
2. ਸੰਤ ਸਾਵਣ ਸਿੰਘ, *ਗੁਰਮਤਿ ਸਿੱਧਾਂਤ*, ਬਿਆਸ, 1982, ਪੰ 157
3. *The Complete Works of Swami Vivekananda*, Vol. IV, Calcutta, 1962, p. 38
4. As quoted by Sant Kirpal Singh, *Prayer*, Delhi, 1971, p. 74
5. लाल साहिब, *सतसंग के उपदेश*, आगरा, 1928; पृ. 156-157
6. Dr. Balbir Singh, *'Puran Singh'*, Sahitya Academy, New Delhi, April-June 1966
7. Margaret Smith, *Studies in Early Mysticism in the Near and Middle East*, 1931, p. 224
8. R.A. Nicholson, *The Idea of Personality in Sufism*, 1923, p. 36
9. ਭਾਈ ਨੰਦ ਲਾਲ ਜੀ, *ਜ਼ਿੰਦਗੀਨਾਮਾ*, 451
10. ਸ੍ਰੀਮਦ ਭਗਤ ਗੀਤਾ, XII 1, 7
11. Sant Kirpal Singh, *Prayer Its Nature and Technique*, Delhi, 1971, p. 12-13
12. ਗਿ. ਲਾਲ ਸਿੰਘ ਸਮੁੰਦ੍ਰੀ, *ਸਿੱਖੀ ਸਿਦਕ ਤਥਾ ਗੁਰੂ ਭਗਤੀ*, ਲਾਹੌਰ, 1937, ਪੰ 22
13. गोपाल नेवटिया, *मुस्लिम संतों के चरित*, पहला भाग, प्रयाग, 1934: पृ. 49-50
14. ਰਘਬੀਰ ਸਿੰਘ ਬੀਰ, *ਅਰਦਾਸ ਸ਼ਕਤੀ*, ਦਿੱਲੀ, 1982, ਪੰਨੇ 21-22
15. Petronius, as quoted in Stevenson's book of quotations, London, 1934
16. डा भगवान दास, *सब धर्मों की बुनियादी एकता*, वाराणसी, 1961: पृ. 279
17. ਡਾ. ਬਲਵੀਰ ਸਿੰਘ, *ਲੰਮੀ ਨਦਰ*, ਅੰਮ੍ਰਿਤਸਰ, 1959, ਪੰ. 55
18. ਰਾਮਿੰਦਰ ਸਿੰਘ, *ਸਿੱਖੀ ਤੇ ਵੀਹਵੀਂ ਸਦੀ*, ਡੇਹਰਾਦੂਨ, 1974, ਪੰ. 103

# ਅਰਦਾਸ : ਭਾਵਨਾ ਤੇ ਵਿਵਹਾਰ

ਡਾ. ਪਿਆਰ ਸਿੰਘ

'ਅਰਦਾਸ' ਅਧਿਆਤਮਿਕ ਭਾਵਨਾਵਾਂ ਵਾਲਾ ਸਿੱਖ ਜਗਤ ਦਾ ਇਕ ਵਿਸ਼ੇਸ਼ ਸ਼ਬਦ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਛੱਬੀ ਵਾਰ, ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਸੱਤ ਵਾਰ, ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਨੌਂ ਵਾਰ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਤ੍ਰਿਵੰਜਾ ਵਾਰ, ਕਬੀਰ ਜੀ ਦੀ ਬਾਣੀ ਵਿਚ ਇਕ ਵਾਰ, ਭੱਟਾਂ ਦੇ ਸਵੱਯਾਂ ਵਿਚ ਦੋ ਵਾਰ ਅਤੇ ਸੱਦ (ਰਾਮਕਲੀ) ਵਿਚ ਇਕ ਵਾਰ, ਕੁਲ ਨੜਿਨਵੇਂ ਵਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਇਆ ਹੈ। ਇਸ ਤੋਂ ਬਿਨਾਂ ਇਹ ਪੰਚਮ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ, ਵਲੋਂ 'ਅਰਦਾਸ' ਰੂਪ ਵਿਚ ਇਕ ਵਾਰ ਅਤੇ 'ਅਰਦਾਸੇ' ਰੂਪ ਵਿਚ ਦੋ ਵਾਰ ਵੀ ਵਰਤਿਆ ਮਿਲਦਾ ਹੈ।

'ਅਰਦਾਸ' ਫ਼ਾਰਸੀ ਪਦ 'ਅਰਜ਼-ਦਾਸ਼ਤ' ਤੋਂ ਨਿਕਲਿਆ ਸਿੱਧ ਹੁੰਦਾ ਹੈ। 'ਅਰਜ਼ਦਾਸ਼ਤ' ਦੋ ਸ਼ਬਦਾਂ 'ਅਰਜ਼' ਅਤੇ 'ਦਾਸ਼ਤ' ਤੋਂ ਮਿਲ ਕੇ ਬਣਿਆ ਹੈ। 'ਅਰਜ਼' ਦਾ ਅਰਥ ਹੈ 'ਬੇਨਤੀ' ਜਾਂ 'ਵਿਨਯ', ਅਤੇ 'ਦਾਸ਼ਤ' ਦਾ ਅਰਥ ਹੈ 'ਰੱਖਣੀ' ਅਥਵਾ 'ਪੇਸ਼ ਕਰਨੀ'। ਦੋਹਾਂ ਦਾ ਰਲ ਕੇ ਅਰਥ ਬਣਿਆ (ਕਿਸੇ ਦੇ ਸਾਹਮਣੇ) ਬੇਨਤੀ ਰੱਖਣੀ, ਵਿਨਯ ਕਰਨਾ। ਇਸ ਦਾ ਸਾਂਸਕ੍ਰਿਤਕ ਸੰਦਰਭ ਸਾਨੂੰ ਸਪੱਸ਼ਟ ਰੂਪ ਵਿਚ ਮੁਸਲਮਾਨ ਹਾਕਿਮਾਂ ਦੀਆਂ ਅਦਾਲਤਾਂ ਵਲ ਲੈ ਜਾਂਦਾ ਹੈ। ਮੁਸਲਮਾਨ ਹਾਕਿਮਾਂ ਨੇ ਪ੍ਰਬੰਧ ਕਰ ਰੱਖਿਆ ਸੀ ਕਿ ਜਿਸ ਕਿਸੇ ਨੂੰ ਕੋਈ ਸ਼ਿਕਾਇਤ ਹੋਵੇ ਅਥਵਾ ਇਨਸਾਫ਼ ਦੀ ਜਾਚਨਾ ਕਰਨੀ ਹੋਵੇ, ਉਹ ਦਰਬਾਰ ਵਿਚ ਪਹੁੰਚ ਕੇ, ਅਰਜ ਗੁਜ਼ਾਰੇ। ਇਹ ਅਰਜ ਲਿਖ ਕੇ ਹੋ ਸਕਦੀ ਸੀ ਤੇ ਜ਼ਬਾਨੀ ਵੀ ਪੇਸ਼ ਕੀਤੀ ਜਾ ਸਕਦੀ ਸੀ। ਬਾਦਸ਼ਾਹ ਦੇ ਦਰਬਾਰ ਤਕ ਪਹੁੰਚ ਸੌਖੀ ਬਣਾਉਣ ਲਈ ਉਨ੍ਹਾਂ ਫ਼ਰਯਾਦੀਆਂ ਲਈ ਖਾਸ ਤਰ੍ਹਾਂ ਦੇ ਫਟੇ ਪੁਰਾਣੇ ਬਸਤ੍ਰ ਪਹਿਨਣ ਦਾ ਵਿਧਾਨ ਵੀ ਸੀ। ਇਕ ਖ਼ਿਆਲ ਅਨੁਸਾਰ ਫ਼ਰਯਾਦੀ ਨੂੰ ਕਾਗਜ ਦੇ ਬਸਤ੍ਰ ਪਹਿਨਣ ਦੀ ਹਿਦਾਇਤ ਸੀ।[1] ਵਿਚਾਰ ਫ਼ਰਯਾਦੀ ਨੂੰ ਵਿਲੱਖਣ ਨੁਹਾਰ ਦੇਣ ਦਾ ਸੀ, ਤਾਂ ਜੋ ਵਕਤ ਦਾ ਹਾਕਿਮ ਫ਼ਰਯਾਦੀ ਦੀ ਪੋਸ਼ਾਕ ਤੋਂ ਹੀ ਉਸ ਨੂੰ ਪਛਾਣ ਕੇ ਆਪਣੇ ਕੋਲ ਬੁਲਾ ਲਵੇ ਤੇ ਉਸ ਦੀ ਸੁਣਵਾਈ ਹੋ ਸਕੇ।

ਤੁਰਕ ਅਰਥਾਤ ਮੁਸਲਮਾਨੀ ਅਦਾਲਤ-ਪ੍ਰਣਾਲੀ ਦਾ ਇਹ ਸ਼ਬਦ, ਇੰਜ ਪ੍ਰਤੀਤ ਹੁੰਦਾ ਹੈ, ਇਸਲਾਮੀ ਰਾਜ ਦੇ ਸਥਾਪਤ ਹੋਣ ਦੇ ਨਾਲ ਹੀ ਭਾਰਤੀ ਭਾਸ਼ਾਵਾਂ ਵਿਚ ਪ੍ਰਵੇਸ਼ ਕਰ ਗਇਆ ਅਤੇ ਵਰਤੋਂ ਨਾਲ ਘਸ ਘਸ ਕੇ 'ਅਰਦਾਸ' ਵਿਚ ਵਟ ਗਇਆ। ਸਮੇਂ ਉਪਰ ਆਪਣੀ ਯਾਤ੍ਰਾ ਵਿਚ, ਇਸ ਦੀਆਂ ਉੱਚਾਰਣ ਵਿਚ ਬਾਧਕ ਹੋਣ ਵਾਲੀਆਂ ਧੁਨੀਆਂ, 'ਅਰਜ਼' ਦੀ /ਜ਼/ ਧੁਨੀ ਅਤੇ 'ਦਾਸ਼ਤ' ਦੀ /ਤ/ ਧੁਨੀ ਡਿਗ ਗਈ, ਤੇ ਇਸ ਨੇ ਹੁਣ



ਵਾਲਾ ਸੁਖੇਣ ਰੂਪ (ਅਰਦਾਸ) ਧਾਰ ਲਇਆ। ਭਾਸ਼ਾ ਵਿਗਿਆਨੀ ਇਸ ਪ੍ਰਕਿਰਿਆ ਨੂੰ ਯਤਨ-ਸੰਜਮ (economy of effort) ਦਾ ਨਾਂ ਦੇਂਦੇ ਹਨ।

ਯਤਨ-ਸੰਜਮ ਦੀ ਪ੍ਰਕਿਰਿਆ ਦੇ ਅਧੀਨ ਇਸ ਦੇ ਪਰਿਵਰਤਨ ਦੀ ਵਿਆਖਿਆ ਇਸ ਤਰ੍ਹਾਂ ਵੀ ਕੀਤੀ ਜਾ ਸਕਦੀ ਹੈ। ਅਰਬੀ ਮੂਲਕ ਧੁਨੀ ਜ਼ੁਆਦ ਪੰਜਾਬੀ ਵਿਚ /ਜ/ ਵਿਚ ਤੇ /ਦ/, ਦੋਹਾਂ ਵਿਚ ਵੱਟਣ ਦੀ ਰੁਚੀ ਰੱਖਦੀ ਹੈ। ਅਰਬੀ ਸ਼ਬਦ 'ਕਾਜ਼ੀ' ਪੁਰਾਤਨ ਪੰਜਾਬੀ ਵਿਚ 'ਕਾਜੀ' ਕਰਕੇ ਲਿਖਿਆ ਮਿਲਦਾ ਹੈ ਤੇ 'ਕਾਦੀ' ਕਰਕੇ ਵੀ। 'ਅਰਜ਼' ਦਾ ਅੰਤਲਾ ਜ਼ੁਆਦ ਇਸੇ ਰੁਚੀ ਅਧੀਨ ਪਹਿਲਾ /ਦ/ ਵਿਚ ਵਟਿਆ ਤੇ ਮਗਰੋਂ 'ਦਾਸ਼ਤ' ਦੇ ਦਾਲ ਨਾਲ ਰਲ ਕੇ ਇਕ ਹੋ ਗਇਆ। ਇਸ ਸੰਮਿਲਣ ਦੇ ਫਲਸਰੂਪ 'ਦਾਸ਼ਤ' ਦਾ ਅੰਤਲਾ /ਤ/, ਜੋ ਉੱਚਾਰਣ ਵਿਚ ਅੜਿਕਾ ਪਾਂਦਾ ਲਗਦਾ ਸੀ, ਆਪਣੇ ਆਪ ਗਿਰ ਗਇਆ। ਸਿੱਟਾ ਬੜੇ ਰਵਾਂ ਤੋਂ ਸੰਖੇਪ ਜੇਹੇ ਸ਼ਬਦ 'ਅਰਦਾਸ' ਦੀ ਘਾੜਤ ਵਿਚ ਨਿਕਲਿਆ।

ਸਾਰੇ ਗਿਆਨ ਦਾ ਸੋਮਾ ਸੰਸਕ੍ਰਿਤ ਨੂੰ ਮੰਨਣ ਵਾਲੇ ਆਚਾਰੀਆਂ ਨੇ 'ਅਰਦਾਸ' ਸ਼ਬਦ ਦੀ ਵਿਉਤਪਤੀ ਸੰਸਕ੍ਰਿਤ ਮੂਲਕ ਸ਼ਬਦਾਂ ਤੋਂ ਹੋਈ ਦਰਸਾਣ ਦੀ ਚੇਸ਼ਟਾ ਕੀਤੀ ਹੈ। ਔਕਸਫੋਰਡ ਯੂਨੀਵਰਸਿਟੀ ਦੇ ਪ੍ਰੌੜ੍ਹ ਵਿਦਵਾਨ ਜੌਹਨ ਟੀ. ਪਲਾਟੱਸ ਵਲੋਂ ਛਾਪੇ ਗਏ ਕੋਸ਼ ਵਿਚ 'ਅਰਦਾਸ' ਨੂੰ ਹਿੰਦੀ ਭਾਸ਼ਾ ਦਾ ਸ਼ਬਦ ਦਸ ਕੇ ਇਸ ਦੀ ਵਿਉਤਪਤੀ ਸੰਸਕ੍ਰਿਤ ਮੂਲਕ ਸ਼ਬਦ ਅਰਚਨਾ ਆਸ਼ਮ ਤੋਂ ਹੋਈ ਦੱਸੀ ਹੈ, ਭਾਵੇਂ ਉਸ ਆਪਣੀ ਅਸੰਮਤੀ ਨਾਲ ਹੀ ਇਹ ਲਿਖ ਕੇ ਵੀ ਪ੍ਰਗਟਾ ਦਿੱਤੀ ਹੈ ਕਿ ਇਸ ਦੀ ਤੁਲਨਾ 'ਅਰਜ਼ਦਾਸ਼ਤ' ਨਾਲ ਕਰਨੀ ਬਣਦੀ ਹੈ।[3]

ਪੰਜਾਬੀ ਦੇ ਪ੍ਰਸਿੱਧ ਕੋਸ਼ਕਾਰ ਕਾਹਨ ਸਿੰਘ (ਨਾਭਾ) ਨੇ ਆਪਣੇ ਮਹਾਨ ਕੋਸ਼ ਵਿਚ ਤਾਂ ਇਸ ਦੇ 'ਅਰਜ਼ਦਾਸ਼ਤ' ਤੋਂ ਨਿਕਲੇ ਹੋਣ ਦਾ ਸੰਕੇਤ ਕੀਤਾ ਹੈ, ਪਰ 'ਗੁਰਮਤ ਮਾਰਤੰਡ' ਵਿਚ ਅਰਜ਼ਦਾਸ਼ਤ ਨੂੰ 'ਆਰਦ-ਆਸਾ' ਨਾਲ ਜੋੜ ਕੇ ਸ਼ੁੱਧ ਭਾਰਤੀ ਹੋਣ ਦੀ ਸੰਭਾਵਨਾ ਵੀ ਪ੍ਰਗਟਾਈ ਹੈ।[4] ਤਾਂ ਵੀ, ਨਿਹਚਾ ਇਸ ਦੇ ਫ਼ਾਰਸੀ ਸ਼ਬਦ 'ਅਰਜ਼ਦਾਸ਼ਤ' ਤੋਂ ਹੀ ਨਿਕਲੇ ਹੋਣ ਦਾ ਬੱਝਦਾ ਹੈ।

ਸਿੱਖ ਗੁਰੂਆਂ ਤੋਂ ਪਹਿਲਾਂ 'ਅਰਦਾਸ' ਸ਼ਬਦ ਦੀ ਵਰਤੋਂ ਭਾਰਤ ਦੀਆਂ ਸ੍ਵਦੇਸ਼ੀ ਭਾਸ਼ਾਵਾਂ ਵਿਚ ਬਹੁਤ ਘੱਟ ਹੋਈ ਮਿਲਦੀ ਹੈ। ਕਬੀਰ ਜੀ ਦੀ ਬਾਣੀ ਵਿਚ, ਜਿਵੇਂ ਕਿ ਉਪਰ ਉੱਲੇਖ ਹੋ ਚੁਕਿਆ ਹੈ, ਇਹ ਪਦ ਕੇਵਲ ਇਕ ਵਾਰ ਆਇਆ ਹੈ। ਸੰਬੰਧਿਤ ਸ਼ਬਦ ਇਸ ਪ੍ਰਕਾਰ ਹੈ :

*ਅਮਲ ਸਿਰਾਨੋ ਲੇਖਾ ਦੇਨਾ ॥*
*ਆਏ ਕਠਿਨ ਦੂਤ ਜਮ ਲੇਨਾ ॥*
*ਕਿਆ ਤੈ ਪਾਇਆ ਕਹਾ ਗੁਵਾਇਆ ॥*
*ਚਲਹੁ ਸਿਤਾਬ ਦੀਵਾਨ ਬੁਲਾਇਆ ॥*
.... ... ...
*ਕਰਉ ਅਰਦਾਸਿ ਗਾਵ ਕਿਛੁ ਬਾਕੀ ॥*
*ਲੇਉ ਨਿਬੇਰਿ ਆਜੁ ਕੀ ਰਾਤੀ ॥*
*ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥*
*ਸੁਬਹ ਨਿਵਾਜ ਸਰਾਇ ਗੁਜਾਰਉ ॥ ਪੰ. ੭੯੨*
... ... ...

ਕਬੀਰ ਨੇ ਇੱਥੇ 'ਅਰਦਾਸ' ਪਦ ਇਸ ਦੇ ਮੁਢਲੇ, ਅਦਾਲਤ ਵਾਲੇ, ਢਾਂਚੇ ਵਿਚ ਰੱਖ ਕੇ ਵਰਤਿਆ ਹੈ। ਮਨੋਰਥ ਇਸ ਦਾ ਸੱਚਮੁਚ ਦੀ ਕੋਈ ਯਾਚਨਾ ਕਰਨਾ ਨਹੀਂ, ਸਗੋਂ ਸੰਸਾਰਕ ਧੰਧਿਆਂ ਵਿਚ ਗ੍ਰਸਿਤ ਜੀਵ ਦੀ ਮਾਨਸਿਕਤਾ ਦਾ ਮਖੌਲ ਉਡਾਣਾ ਹੈ ਅਤੇ, ਨਾਲ ਹੀ, ਆਪਣੇ ਵਕਤ ਦੇ ਸਰਕਾਰੀ ਆਮਿਲਾਂ (ਕਾਰਿੰਦਿਆਂ) ਦੇ ਕਿਰਦਾਰ ਨੂੰ ਨੰਗਾ ਕਰਨਾ। ਰੱਬੀ ਅਦਾਲਤ ਦੇ ਆਮਿਲ, ਭਾਵ ਜਮ, ਹਿਸਾਬ ਕਿਤਾਬ ਲੈਣ ਆਉਂਦੇ ਹਨ। ਜੀਵ ਤਰਲੇ ਮਾਰਦਾ ਹੈ ਕਿ ਇਕ ਰਾਤ ਹੋਰ ਇਥੇ ਰਹਿਣ ਦਿਓ ਤੇ ਇਸ ਮਨੋਰਥ ਦੀ ਪੂਰਤੀ ਲਈ ਦੁਨਿਆਵੀ ਵਿਹਾਰ ਅਨੁਸਾਰ ਰੱਬੀ ਆਮਿਲਾਂ ਨੂੰ ਵੱਢੀ ਤੱਕ ਪੇਸ਼ ਕਰਦਾ ਹੈ, ਜੋ ਉਹ ਕਬੂਲ ਨਹੀਂ ਕਰਦੇ। ਭੋਲਾ ਜੀਵ ਇਹ ਸਮਝਦਾ ਹੈ ਕਿ ਜਿਸ ਤਰ੍ਹਾਂ ਸਰਕਾਰੀ ਆਮਿਲ ਵੱਢੀ ਲੈ ਕੇ ਟਲ ਜਾਂਦੇ ਹਨ, ਉਸੇ ਤਰ੍ਹਾਂ ਰੱਬੀ ਆਮਿਲ ਵੀ ਟਲ ਜਾਣਗੇ ਪਰ ਇਹ ਖਿਆਲ ਥੋਥਾ ਨਿਕਲਦਾ ਹੈ।

ਇਸ ਸ਼ਬਦ ਵਿਚ ਕਬੀਰ ਨੇ ਆਪਣੇ ਦਿਬੰਗ ਸੁਭਾ ਅਨੁਸਾਰ ਵਕਤ ਦੇ ਸਰਕਾਰੀ ਆਮਿਲਾਂ ਅਤੇ ਸੰਸਾਰੀ ਧੰਧਿਆਂ ਵਿਚ ਫਸੇ ਜੀਵਾਂ, ਦੋਹਾਂ, ਉਪਰ ਵਿਅੰਗ ਕੱਸਿਆ ਹੈ। ਕਬੀਰ ਦਾ ਇਸ ਸ਼ਬਦ ਦਾ ਪ੍ਰਯੋਗ ਉਸ ਵੇਲੇ ਦੀ ਪ੍ਰਥਾ ਅਨੁਸਾਰ ਸਾਧਾਰਣ ਬੇਨਤੀ ਦੇ ਅਰਥਾਂ ਵਿਚ ਹੀ ਹੈ ਤੇ ਬੇਨਤੀ ਕਿਸੇ ਪਾਵਨ ਮਨੋਰਥ ਲਈ ਨਹੀਂ, ਕਮਾਈ ਕਰਕੇ ਵੱਢੀ ਦੇਣ ਲਈ ਕੀਤੀ ਹੈ। ਪਰੰਤੂ, ਸਿੱਖ ਗੁਰੂਆਂ ਦੇ ਹੱਥੋਂ ਇਸ ਸ਼ਬਦ ਦਾ ਕਾਇਆ ਕਲਪ ਹੋ ਗਇਆ ਪ੍ਰਤੀਤ ਹੁੰਦਾ ਹੈ। ਵੱਡੀ ਤਬਦੀਲੀ ਇਹ ਆਈ ਲਗਦੀ ਹੈ ਕਿ ਸੰਸਾਰੀ ਖੇਤਰ ਤੋਂ ਵਿਛੁੰਨ ਹੋ ਕੇ ਇਹ ਧਾਰਮਿਕ ਭਾਵਾਰਥ (connotation) ਗ੍ਰਹਿਣ ਕਰ ਗਇਆ ਹੈ। ਗੁਰਬਾਣੀ ਵਿਚ ਇਸ ਦੀ ਵਰਤੋਂ ਦੇ ਭਿੰਨ ਭਿੰਨ ਪਸਾਰ ਤੇ ਉਨ੍ਹਾਂ ਦੇ ਪਿੱਛੇ ਕੰਮ ਕਰਦੇ ਸਿੱਧਾਂਤ ਜਾਨਣੇ ਵਾਂਛਣੀ ਹਨ।

ਗੁਰਬਾਣੀ ਵਿਚ 'ਅਰਦਾਸ' ਪਦ ਦੀ ਵਰਤੋਂ ਇਸ ਦੇ ਮੁੱਢਲੇ, ਬੇਨਤੀ ਜਾਂ ਬਿਨੈ ਵਾਲੇ ਅਰਥਾਂ ਵਿਚ ਬਹੁਤ ਹੋਈ ਹੈ। 'ਬਿਨੈ' ਅਥਵਾ ਯਾਚਨਾ ਅਰਦਾਸ ਦਾ ਅਨਿਵਾਰਯ ਤੱਤ ਹੈ। ਇਸ ਪਿੱਛੇ ਕੋਈ ਨ ਕੋਈ ਮੰਗ ਸਥੂਲ ਰੂਪ ਵਿਚ, ਜਾਂ ਫਿਰ, ਸੂਖਮ ਰੂਪ ਵਿਚ ਕੰਮ ਕਰਦੀ ਦੇਖੀ ਜਾ ਸਕਦੀ ਹੈ। ਜਾਚਨਾ ਅਥਵਾ ਕਿਸੇ ਚੀਜ਼ ਦੀ ਮੰਗ ਕਰਨਾ ਇਸ ਦਾ ਪਹਿਲਾ ਤੱਤ ਹੈ। ਦੂਸਰੇ ਦੋ ਤੱਤ ਜਾਚਕ ਤੇ ਜਾਚਯ, ਅਥਵਾ ਬੇਨਤੀ ਕਰਨ ਵਾਲਾ ਤੇ ਬੇਨਤੀ ਸੁਣ ਕੇ ਉਸ ਨੂੰ ਪੂਰਿਆਂ ਕਰਨ ਵਾਲਾ ਹੈ। ਗੁਰਬਾਣੀ ਵਿਚ ਜਾਚਕ ਨਿਰਵਿਕਲਪ ਰੂਪ ਵਿਚ ਜੀਵਾਤਮਾ ਜਾਂ ਜਿਗਿਆਸੂ ਹੈ ਤੇ ਯਾਚਨਾ ਪੂਰਕ ਆਪ ਪਰਮਾਤਮਾ ਜੋ ਸਭ ਸੁੱਖਾਂ ਦਾ ਦਾਤਾ ਹੈ, ਜਾਂ ਫਿਰ ਸਤਿਗੁਰੂ ਅਥਵਾ ਉਹ ਵਿਅਕਤੀ ਜੋ ਪਰਮਾਤਮਾ ਨਾਲ ਆਪ ਅਭੇਦ ਹੈ ਤੇ ਦੂਜਿਆਂ ਨੂੰ ਅਭੇਦ ਕਰਾਉਣ ਦੀ ਸਮਰਥਾ ਰੱਖਦਾ ਹੈ। ਇਸ ਸੰਬੰਧੀ ਗੁਰਬਾਣੀ ਦਾ ਪ੍ਰਮਾਣ ਬਹੁਤ ਸਪੱਸ਼ਟ ਹੈ :

*ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥*
*ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥ ਪੰ. ੪੪*
*ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥*
*ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥ ਪੰ. ੪੯*
*ਹਰਿ ਜੀਉ ਆਗੈ ਕਰੀ ਅਰਦਾਸਿ ॥*
*ਸਾਧੂ ਜਨ ਸੰਗਤਿ ਹੋਇ ਨਿਵਾਸੁ ॥ ਪੰ. ੪੧੫*
*ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥*



*ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥ ਪੰ. ੫੧੯*

ਗੁਰਬਾਣੀ ਅਨੁਸਾਰ ਯਾਚਨਾ ਦਾ ਪਾਤਰ ਆਪ 'ਸੁਖਦਾਤਾ ਭੈ ਭੰਜਨ', 'ਕਰਤਾਰ ਨੂੰ ਮੇਲਣਹਾਰ ਸਤਿਗੁਰੂ' 'ਹਰਿ ਜੀ' ਜਾਂ 'ਗੁਰੂ' ਆਪ ਹੈ; ਹੋਰ ਕਿਸੇ ਅੱਗੇ ਅਰਦਾਸ ਕਰਨੀ ਬਿਰਥਾ ਹੈ।

ਚੂੰਕਿ ਅਰਦਾਸ ਕਿਸੇ ਯਾਚਨਾ ਦੀ ਪੂਰਤੀ ਲਈ ਕੀਤੀ ਜਾਂਦੀ ਹੈ ਇਸ ਲਈ ਇਸ ਦਾ ਅਤਿ ਨਿਮਰਤਾ ਸਹਿਤ ਕਰਨਾ ਵਿਧਾਨ ਹੈ। ਇਹ ਚੀਜ਼ ਨ ਕੇਵਲ ਨਿਮਰਤਾ ਤੇ ਦੀਨਤਾ ਭਰੇ ਸ਼ਬਦਾਂ ਦੀ ਮੰਗ ਕਰਦੀ ਹੈ, ਸਗੋਂ ਮੁਦ੍ਰਾ ਵੀ ਦੀਨਤਾ ਵਾਲੀ ਹੋਣੀ ਜ਼ਰੂਰੀ ਹੈ। ਇਸੇ ਲਈ ਹੁਕਮ ਹੈ :

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ਪੰ. ੧੦੯੩*
*ਦੁਇ ਕਰ ਜੋੜਿ ਕਰਉ ਅਰਦਾਸਿ ॥*
*ਤੁਧੁ ਭਾਵੈ ਤਾਂ ਆਣਹਿ ਰਾਸਿ ॥ ਪੰ. ੭੩੬-੩੭*

ਨਿਮਰਤਾ ਤੇ ਦੀਨਤਾ ਦੀ ਮੁਦ੍ਰਾ ਸਾਡੇ ਸਮਾਜ ਵਿਚ ਦੋਵੇਂ ਹੱਥ ਛਾਤੀ ਅੱਗੇ ਰੱਖ ਕੇ ਖਲੋਣ ਦੀ ਰਹੀ ਹੈ। ਉਹੀ ਮੁਦ੍ਰਾ ਅਰਦਾਸ ਵਿਚ ਵੀ ਉਚਿਤ ਮੰਨੀ ਗਈ ਹੈ। ਵਿਚਾਰ ਮੂੰਹੋਂ ਨਿਕਲ ਰਹੇ ਅਰਦਾਸ ਦੇ ਸ਼ਬਦਾਂ ਨੂੰ ਦੀਨਤਾ ਭਰੀ ਮੁਦ੍ਰਾ ਨਾਲ ਪੁਸ਼ਟ ਕਰਨ ਦਾ ਹੈ। ਇਹ ਮੁਦ੍ਰਾ ਮਨ ਨੂੰ ਇਕਾਗ੍ਰ ਕਰਨ ਵਿਚ ਸਹਾਈ ਹੁੰਦੀ ਹੈ ਤੇ ਮਨ ਦੀ ਇਕਾਗ੍ਰਤਾ ਨਾਲ ਮਨੁੱਖ ਦੇ ਇਰਾਦੇ ਨੂੰ ਅਥਾਹ ਬਲ ਮਿਲਦਾ ਹੈ। ਇਸ ਨੇਮ ਨੂੰ ਅਜੋਕਾ ਮਨੋ-ਵਿਗਿਆਨ ਵੀ ਸ੍ਵੀਕਾਰ ਕਰਦਾ ਹੈ। ਹਿਪਨੋਟਿਜ਼ਮ ਦੀ ਆਧਾਰਸ਼ਿਲਾ ਮਨ ਦੀ ਤਾਕਤ ਤੇ ਹੀ ਹੈ। ਹਠਯੋਗ ਵਿਚ ਪ੍ਰਾਣਾਯਾਮ ਆਦਿ ਸਾਧਨ ਮਨ ਨੂੰ ਇਕਾਗ੍ਰਤਾ ਦੁਆਰਾ ਪ੍ਰਬਲ ਕਰਨ ਦੇ ਹੀ ਚਾਰੇ ਸਨ। ਧਰਮ ਦੀ ਹਾਲਤ ਵਿਚ ਨਿਹਚਾ ਇਸ ਨੂੰ ਹੋਰ ਪੁਸ਼ਟ ਕਰਦਾ ਹੈ। ਅਰਦਾਸ ਰਾਹੀਂ ਸਫਲ ਹੁੰਦੇ ਕਾਰਜਾਂ ਦਾ ਭਾਵੇਂ ਤਾਰਕਿਕ ਆਧਾਰ ਨਹੀਂ ਜੁਟਾਇਆ ਜਾ ਸਕਦਾ, ਤਾਂ ਵੀ ਉਨ੍ਹਾਂ ਨੂੰ 'ਨਿਹਚੈ ਦੀ ਕਰਾਮਾਤ' ਜ਼ਰੂਰ ਕਹਿਆ ਜਾ ਸਕਦਾ ਹੈ।

ਅਰਦਾਸ ਵਿਚ ਦੀਨਤਾ ਦੀ ਇਸ ਕਰਕੇ ਵੀ ਲੋੜ ਹੈ ਕਿ ਫਲ-ਪ੍ਰਦਾਤਾ ਉਪਰ ਜ਼ੋਰ ਨਹੀਂ ਚਲਦਾ। ਅਰਦਾਸ ਸੁਣਨੀ, ਜਾਂ ਨਾ ਸੁਣਨੀ, ਤੇ ਸੁਣ ਕੇ ਪਰਵਾਨ ਕਰਨੀ ਜਾਂ ਨਾ ਕਰਨੀ, ਮਾਲਿਕ ਦੀ ਮੌਜ ਹੈ। ਇਥੇ 'ਤੁਧ ਭਾਵੈ ਤਾਂ ਆਣਹਿ ਰਾਸਿ' ਦਾ ਵਰਤਾਰਾ ਹੀ ਵਰਤਦਾ ਹੈ। ਇਸ ਪ੍ਰਥਾਇ ਗੁਰੂ ਨਾਨਕ ਦੇਵ ਜੀ ਨੇ ਵੀ ਕਹਿਆ ਹੈ :

*ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥*
*ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਪੰ. ੫੬੬*

'ਨਦਰਿ ਤੁਧੁ', ਅਰਦਾਸ ਦੇ ਹੋਂਦ ਵਿਚ ਆਉਣ ਲਈ, ਨਿਸ਼ਚੈ ਹੀ, ਇਕ ਜ਼ਰੂਰੀ ਸ਼ਰਤ ਹੈ। ਅਰਦਾਸ ਦੀ ਧਾਰਣਾ ਇਸ ਬਗ਼ੈਰ ਚਲ ਹੀ ਨਹੀਂ ਸਕਦੀ। ਜੇ ਜੀਵ ਲਈ ਮਿਹਰ ਕਰਮ ਦੀ ਗੁੰਜਾਇਸ਼ ਨਹੀਂ ਅਤੇ ਕਰਮਾ ਦਾ ਫਲ ਉਸ ਅਵੱਸ਼ ਭੋਗਣਾ ਹੈ ਤਾਂ ਅਰਦਾਸ ਕਿਸ ਅਰਥ ? ਅਰਦਾਸ ਇਸ ਗੱਲ ਨੂੰ ਸ੍ਵੀਕਾਰ ਕਰਕੇ ਹੀ ਚਲਦੀ ਹੈ ਕਿ ਕਰਮਗਤੀ ਅਕੱਟ ਨਹੀਂ। ਇਸ ਨਦਰ ਦੇ ਤੇਜ ਪ੍ਰਤਾਪ ਅੱਗੇ ਖਲੋ ਨਹੀਂ ਸਕਦੀ ਅਤੇ ਅਰਦਾਸ ਸੰਕਟ-ਮੋਚਨ ਹੈ। ਗੁਰੂ ਨਾਨਕ ਦੇਵ ਜੀ ਤਾਂ ਮਿਹਰ ਕਰਮ ਦੀ ਆਵੱਸ਼ਕਤਾ ਤੋਂ ਵੀ ਅੱਗੇ ਨਿਕਲ ਗਏ ਹਨ। ਉਹ ਕਹਿ ਰਹੇ ਹਨ ਕਿ ਅਰਦਾਸ ਦੇ ਫਲੀਭੂਤ ਹੋਣ ਲਈ ਨਾ ਕੇਵਲ ਨਦਰ ਦੀ ਹੀ ਲੋੜ ਹੈ, ਸਗੋਂ ਉਸ ਦਾ ਰੱਬੀ ਹੁਕਮ ਤੇ ਰਜ਼ਾ ਵਿਚ ਹੋਇਆ

ਹੋਣਾ ਵੀ ਜ਼ਰੂਰੀ ਹੈ। ਵਾਕ 'ਜਾ ਤੁਧ ਕਹਾਇਆ' ਇਸੇ ਗੱਲ ਵਲ ਸੰਕੇਤ ਕਰਦਾ ਦਿਸਦਾ ਹੈ। ਇਸੇ ਭਾਵ ਦੀਆਂ ਸੂਚਕ ਕੁਝ ਹੋਰ ਪੰਗਤੀਆਂ ਦੇਖੋ :

*ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥*
*ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥ ਪੰ. ੧੩੮੭*

'ਜੇ ਠਾਕੁਰ ਨੂੰ ਭਾਵੈ' ਤਾਂ ਮੇਰੀ ਅਰਦਾਸ ਹੋ ਸਕਦੀ ਹੈ। ਉਸ ਦੀ ਰਜ਼ਾ ਤੋਂ ਬਾਹਰ ਇਸ ਦੀ ਕੋਈ ਥਾਂ ਨਹੀਂ ਅਤੇ ਫਿਰ ਮੁਸ਼ਕਿਲ ਇਹ ਹੈ ਕਿ ਕੀਤੇ ਕਰਮ ਪੈਰ ਪੈਰ ਤੇ ਸੁਣਵਾਈ ਵਿਚ ਬਾਧਕ ਹੁੰਦੇ ਹਨ :

*ਕਿਆ ਮੁਹੁ ਲੈ ਕੀਚੈ ਅਰਦਾਸਿ ॥*
*ਪਾਪ ਪੁੰਨੁ ਦੁਇ ਸਾਖੀ ਪਾਸਿ ॥ ਪੰ. ੩੫੧*

ਨਿਮਰਤਾ ਤੇ ਦੀਨਤਾ ਬੇਸ਼ਕ ਅਰਦਾਸ ਦੀ ਰੂਹ ਹਨ, ਪਰ ਇਨ੍ਹਾਂ ਤੋਂ ਵੀ ਵੱਧ ਜ਼ਰੂਰੀ ਅਰਦਾਸ ਦਾ ਸੱਚਾ ਹੋਣਾ ਹੈ। ਮਨ ਦੀ ਸਫ਼ਾਈ ਨਾਲ ਕੀਤੀ ਸੱਚੀ ਅਰਦਾਸ, ਦੁਬਧਾ ਵਿਹੀਨ ਅਰਦਾਸ, ਪਾਪ ਪੁੰਨ ਦੇ ਅਸੰਤੁਲਣ ਨੂੰ ਕੱਟਣ ਦੀ ਯੋਗਤਾ ਰੱਖਦੀ ਹੈ। ਕੋਈ ਸ਼ੱਕ ਨਹੀਂ ਕਿ ਸੱਚੀ ਅਰਦਾਸ ਵਾਲਾ ਭਗਤ ਸੱਚੀ ਦਰਗਾਹ ਵਿਚ ਮਾਨ ਪ੍ਰਾਪਤ ਕਰਨ ਦੇ ਯੋਗ ਹੋ ਜਾਂਦਾ ਹੈ :

*ਸਚਾ ਅਰਜੁ ਸਚੀ ਅਰਦਾਸਿ ॥*
*ਮਹਲੀ ਖਸਮੁ ਸੁਣੇ ਸਾਬਾਸਿ ॥*
*ਸਚੈ ਤਖਤਿ ਬੁਲਾਵੈ ਸੋਇ ॥*
*ਦੇ ਵਡਿਆਈ ਕਰੇ ਸੁ ਹੋਇ ॥ ਪੰ. ੩੫੫*
*ਸਚਉ ਵਖਰ ਲਾਦੀਐ ਲਾਭੁ ਸਦ ਸਚੁ ਰਾਸਿ ॥*
*ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥ ਪੰ. ੫੫*

ਇੰਜ ਸੱਚੇ ਦਿਲੋਂ ਨਿਮਰਤਾ ਤੇ ਦੀਨਤਾ ਸਹਿਤ ਕੀਤੀ ਅਰਦਾਸ ਨਦਰ ਕਰਮ ਨੂੰ ਆਕਰਖਤ ਕਰਨ ਲਈ ਚੁੰਬਕ ਸ਼ਕਤੀ ਦਾ ਕੰਮ ਕਰਦੀ ਹੈ।

ਸਿੱਖੀ ਵਿਚ ਅਰਦਾਸ ਕਿਸੇ ਯਾਚਨਾ ਦੀ ਪੂਰਤੀ ਲਈ ਹੀ ਵਰਤੀ ਨਹੀਂ ਮਿਲਦੀ, ਪ੍ਰਭੂਸਤੁਤੀ ਲਈ ਵਰਤੀ ਵੀ ਮਿਲਦੀ ਹੈ; ਇਹ ਵੱਖਰੀ ਗੱਲ ਹੈ ਕਿ ਯਾਚਨਾ ਉਸ ਵਿਚ ਵੀ, ਘੱਟ ਵੱਧ ਸਪੱਸ਼ਟ ਜਾਂ ਅਸਪੱਸ਼ਟ ਰੂਪ ਵਿਚ, ਨਿਹਿਤ ਹੁੰਦੀ ਹੈ। ਇਸ ਵਰਤੋਂ ਦਾ ਇਕ ਸੁੰਦਰ ਉਦਾਹਰਣ ਸ੍ਰੀ ਗੁਰੂ ਅਰਜੁਨ ਦੇਵ ਦਾ ਇਹ ਸ਼ਬਦ ਹੈ :

*ਤੂ ਠਾਕੁਰੁ ਤੁਮ ਪਹਿ ਅਰਦਾਸਿ ॥*
*ਜੀਉ ਪਿੰਡੁ ਸਭੁ ਤੇਰੀ ਰਾਸਿ ॥*
*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥*
*ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥*
*ਕੋਇ ਨ ਜਾਨੈ ਤੁਮਰਾ ਅੰਤੁ ॥*
*ਊਚੇ ਤੇ ਊਚਾ ਭਗਵੰਤ ॥*
*ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥*
*ਤੁਮ ਤੇ ਹੋਇ ਸੁ ਆਗਿਆਕਾਰੀ ॥*
*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥*
*ਨਾਨਕ ਦਾਸ ਸਦਾ ਕੁਰਬਾਨੀ ॥ ਪੰ. ੨੬੮*



ਇਸ ਪਦੇ ਵਿਚ ਪ੍ਰਭੂ ਦੀ ਸਤੁਤੀ ਹੈ ਤੇ ਉਸ ਦੀ ਪਾਲਣਾ ਪ੍ਰਾਪਤ ਕਰਨ ਦੀ ਲੁਪਤ ਜਾਚਨਾ ਵੀ। ਮਾਲਿਕ ਨੂੰ ਸਿਫ਼ਤ ਸਲਾਹ ਨਾਲ ਰੀਝਾਉਣ ਦੀ ਲਾਲਸਾ ਪਿੱਛੇ ਮਨੁੱਖ ਦਾ ਸੁਾਰਥ ਹੀ ਕੰਮ ਕਰ ਰਹਿਆ ਹੁੰਦਾ ਹੈ, ਨਹੀਂ ਤਾਂ ਉਸ ਬੇ-ਨਿਆਜ ਨੂੰ, ਜੋ 'ਵੱਡਾ ਨ ਹੋਵੈ ਘਾਟਿ ਨ ਜਾਏ', ਸਿਫ਼ਤ ਸਲਾਹ ਨਾਲ ਕੀ ਫ਼ਰਕ ਪੈਂਦਾ ਹੈ। ਤੁਕ—'ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ' ਸਿਫ਼ਤ ਪਿੱਛੇ ਕੰਮ ਕਰ ਰਹੀ ਜਿਗਿਆਸੂ ਦੀ ਲੁਪਤ ਭਾਵਨਾ ਦੀ ਸੂਚਕ ਹੈ। ਜੇ 'ਸੂਖ ਘਨੇਰੇ' ਦੇ ਮਨੋਰਥ ਨੂੰ ਮਹੱਤਾ ਨਾ ਵੀ ਦੇਈਏ ਤਾਂ ਵੀ ਮੰਨਣਾ ਪਏਗਾ ਕਿ ਸਿਫਤ ਸਲਾਹ ਉਸ ਨਾਲ ਜੁੜਨ ਦਾ ਇਕ ਜ਼ਰੂਰੀ ਵਸੀਲਾ ਹੈ; ਤੇ ਜੁੜਨ ਦੀ ਭਾਵਨਾ ਮਨੁੱਖੀ ਜਾਚਨਾ ਦਾ ਹੀ ਇਕ ਸੂਖਮ ਰੂਪ ਹੈ :

*ਜੀਉ ਪਿੰਡੁ ਸਭੁ ਤਿਸਕਾ ਸਿਫਤਿ ਕਰੇ ਅਰਦਾਸਿ ॥*
*ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥ ਪੰ. ੬੮*

ਵਾਸਤਵ ਵਿਚ ਸਿਫਤ ਸਲਾਹ ਰੱਬ ਦੀ ਅਜ਼ਮਤ ਦੀ ਸ਼ਾਹਦੀ ਭਰਨਾ ਹੈ। ਇਸ ਦਾ ਲਾਭ ਜੀਵਾਤਮਾ ਨੂੰ ਪਹੁੰਚਦਾ ਹੈ, ਰੱਬ ਨੂੰ ਨਹੀਂ। ਉਹ ਤਾਂ ਇਨ੍ਹਾਂ ਗੱਲਾਂ ਤੋਂ ਉਪਰ ਹੈ। ਪਰੰਤੂ, ਸਿਫ਼ਤ ਸਲਾਹ ਨਾਲ, ਅਰਥਾਤ ਪ੍ਰਭੂ ਦੀ ਵਡਿੱਤਣ ਦੀ ਸ਼ਾਹਦੀ ਭਰਨ ਨਾਲ, ਜੀਵ ਦਾ ਆਪਣਾ ਨਿਹਚਾ ਦ੍ਰਿੜ੍ਹ ਰੂਪ ਧਾਰਦਾ ਤੇ ਉਸ ਦਾ ਉਸ ਉਪਰ ਈਮਾਨ ਪੱਕਾ ਹੁੰਦਾ ਹੈ। ਸਿਫਤ ਸਲਾਹ ਵਾਲੇ ਦੀ ਰੱਬ ਉਪਰ ਨਿਸ਼ਠਤਾ ਵਧਦੀ ਹੈ ਤੇ ਇਹ ਅੰਤਰ-ਦ੍ਰਿਸ਼ਟੀ ਉਗਮਦੀ ਹੈ :

*ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥*
*ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥ ਪੰ. ੮੬*
*ਪਤਿਤ ਉਧਾਰਣੁ ਸਤਿਗੁਰੂ ਮੇਰਾ ਮੋਹਿ ਤਿਸ ਕਾ ਭਰਵਾਸਾ ॥*
*ਬਖਸਿ ਲਏ ਸਭਿ ਸਚੈ ਸਾਹਿਬ ਸੁਣਿ ਨਾਨਕ ਕੀ ਅਰਦਾਸਾ ॥ ਪੰ. ੬੨੦*

ਇਸੇ ਧਰਮ-ਨਿਸ਼ਠਤਾ ਕਾਰਨ ਪਰਮਾਤਮਾ ਅਰਦਾਸ ਸੁਣਦਾ ਤੇ ਮਿਹਰ ਕਰਮ ਵਿਚ ਆਉਂਦਾ ਹੈ ਤੇ ਆਪਦੇ ਸੇਵਕ ਦੀ ਪੈਜ ਰਖਦਾ ਹੈ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਸ਼ਾਹਦੀ ਭਰਦੇ ਹਨ :

*ਪ੍ਰਭ ਪਾਸਿ ਜਨ ਕੀ ਅਰਦਾਸਿ ਤੂੰ ਸਚਾ ਸਾਈ ॥*
*ਤੂੰ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥*
*ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥*
*ਜੋ ਦਾਸ ਤੇਰੇ ਦੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥*
*ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥ ਪੰ. ੫੧੭*
*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥*
*ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰ ॥ ਪੰ. ੮੧੮*

ਅਰਦਾਸ ਦੇ ਦੋ ਮਹੱਤਵਪੂਰਨ ਪਸਾਰਾਂ, ਵਿਨੈ ਅਥਵਾ ਯਾਚਨਾ ਤੇ ਸਿਫ਼ਤ ਸਲਾਹ, ਤੋਂ ਬਿਨਾਂ ਇਕ ਹੋਰ, ਤੀਜਾ ਪਸਾਰ ਅਰਦਾਸ ਦਾ ਪ੍ਰਣ ਦੀ ਪੁਸ਼ਟੀ ਵਿਚ ਖੜਾ ਹੋਣਾ ਹੈ। ਸਿੱਖ ਸਮਾਜ ਵਿਚ ਅਰਦਾਸ ਦੁਆਰਾ ਲਇਆ ਪ੍ਰਣ ਅਲੰਘ ਹੈ। ਇੱਥੇ ਆ ਕੇ ਅਰਦਾਸ ਸਿੱਖੀ ਵਿਚ ਇਕ ਪ੍ਰਬਲ ਸੰਸਥਾ ਦਾ ਰੂਪ ਧਾਰਣ ਕਰ ਜਾਂਦੀ ਹੈ। ਇਸ ਸੰਸਥਾ ਦਾ ਅਪਮਾਨ ਸਿੱਖੀ ਵਿਚ ਬੱਜਰ ਪਾਪ ਮੰਨਿਆ ਜਾਂਦਾ ਹੈ। ਵਿਚਾਰ ਇਹ ਹੈ ਜਦੋਂ ਗੁਰੂ ਨੂੰ ਹਾਜ਼ਰ ਨਾਜ਼ਰ ਕਰਕੇ ਕਿਸੇ ਕੰਮ ਕਰਨ ਜਾਂ ਨਾ ਕਰਨ ਦਾ ਪ੍ਰਣ ਕਰ ਲਇਆ ਜਾਵੇ, ਤਾਂ

ਉਸ ਦਾ ਜ਼ਾਮਨ ਗੁਰੂ ਆਪ ਬਣ ਜਾਂਦਾ ਹੈ। ਉਸ ਪ੍ਰਣ ਤੋਂ ਪਿੱਛੇ ਹਟਣਾ ਗੁਰੂ ਦਾ ਨਿਰਾਦਰ ਹੈ; ਉਸ ਉਪਰ ਬੇ-ਭਰੋਸਗੀ ਹੈ; ਧਰਮ ਉਪਰ ਨਿਸ਼ਠਾ ਤੋਂ ਫਿਰ ਜਾਣਾ ਹੈ; ਦੂਜੇ ਸ਼ਬਦਾਂ ਵਿਚ, ਗੁਰੂ ਤੋਂ ਬੇ-ਮੁਖ ਹੋਣਾ ਹੈ।

ਸਿੱਖ ਇਤਿਹਾਸ ਇਹੋ ਜੇਹੀਆਂ ਮਿਸਾਲਾਂ ਨਾਲ ਓਤਪੋਤ ਹੈ ਜਿਨ੍ਹਾਂ ਵਿਚ ਕਿਸੇ ਕਾਰਜ ਦੀ ਪ੍ਰਾਪਤੀ ਲਈ ਅਰਦਾਸਾ ਸੋਧ ਕੇ ਪਿੱਛੇ ਹਟਣ ਦਾ ਨਾਂ ਤਕ ਨਾ ਲਇਆ ਗਇਆ ਤੇ ਆਪਣੇ ਮਨੋਰਥ ਦੀ ਪੂਰਤੀ ਲਈ ਜਾਨਾਂ ਤਕ ਵਾਰ ਦਿੱਤੀਆਂ ਗਈਆਂ। ਅਰਦਾਸ ਦੀ ਇਹ ਮਹਾਨਤਾ ਸਿੱਖ ਆਚਰਣ ਦਾ ਬੜਾ ਕੀਮਤੀ ਤੇ ਮਾਨਯੋਗ ਵਿਰਸਾ ਹੈ। ਇਹ ਗੱਲ ਚਿਤਾਰਣ ਦੀ ਮੁਥਾਜ ਨਹੀਂ ਕਿ ਇਸ ਵਿਰਸੇ ਦੀ ਪਾਵਨਤਾ ਨੂੰ ਕਾਇਮ ਰੱਖਣ ਲਈ ਯੋਧੇ ਬਾਰ ਬਾਰ ਮੈਦਾਨ ਵਿਚ ਨਿਕਲਦੇ ਰਹੇ। ਬਹੁਤ ਚਿਰ ਨਹੀਂ ਹੋਇਆ ਜਦੋਂ ਸ. ਦਰਸ਼ਨ ਸਿੰਘ ਫੇਰੂਮਾਨ ਨੇ ਕੇਵਲ ਇਹ ਦਰਸਾਣ ਲਈ ਜਾਨ ਦੇ ਦਿੱਤੀ ਕਿ ਅਰਦਾਸ ਕਰਕੇ ਪਿੱਛੇ ਹਟਣਾ ਸਿੱਖ ਦਾ ਕੰਮ ਨਹੀਂ ਹੈ। ਉਸਨੂੰ ਏਤਰਾਜ਼ ਸੀ ਕਿ ਮਾਸਟਰ ਤਾਰਾ ਸਿੰਘ ਤੇ ਸੰਤ ਫ਼ਤਹ ਸਿੰਘ ਵਰਗੇ ਪੰਥਕ ਆਗੂਆਂ ਨੇ ਅਰਦਾਸ ਕਰਕੇ, ਪ੍ਰਣ ਦੀ ਪਾਲਣਾ ਨਾ ਕਰਕੇ, ਅਰਦਾਸ ਦਾ ਅਪਮਾਨ ਕੀਤਾ ਹੈ। ਉਸ ਚੰਡੀਗੜ੍ਹ ਦੇ ਮਸਲੇ ਤੇ ਅਰਦਾਸਾ ਸੋਧ ਕੇ ਭੁੱਖ ਹੜਤਾਲ ਕਰ ਦਿੱਤੀ ਅਤੇ ਆਪਣੀ ਮ੍ਰਿਤੂ ਨਾਲ ਦੱਸ ਦਿੱਤਾ ਕਿ ਸਿੱਖ ਲਈ ਅਰਦਾਸ ਰਾਹੀਂ ਕੀਤੇ ਪ੍ਰਣ ਤੋਂ ਪਿੱਛੋਂ ਹੱਟਣਾ ਘੋਰ ਅਵੱਗਿਆ ਹੈ।

'ਜਾਚਨਾ' ਅਥਵਾ ਕਿਸੇ ਮੰਗ ਦੀ ਪੂਰਤੀ, 'ਪ੍ਰਭੂ ਸਤੁਤੀ' ਅਤੇ 'ਪ੍ਰਣ ਦੀ ਪੁਸ਼ਟੀ' ਅਰਦਾਸ ਦੇ ਉਪਰ ਵਰਣਿਤ ਤਿੰਨਾਂ ਭਾਵਾਰਥਾਂ ਤੋਂ ਬਿਨਾਂ ਇਕ ਚੌਥਾ ਭਾਵਾਰਥ ਅਰਦਾਸ ਨਾਲ ਦਿੱਤੀ ਜਾਣ ਵਾਲੀ 'ਭੇਟਾ' ਦਾ ਹੈ। ਇਕ ਭੇਟਾ ਤਾਂ ਉਜਰਤ ਰੂਪ ਦੀ ਹੁੰਦੀ ਹੈ ਜੋ ਪਾਠੀ ਨੂੰ ਜਾਂ ਗ੍ਰੰਥੀ ਨੂੰ ਸੇਵਾ ਦੇ ਇਵਜ਼ ਵਿਚ ਦਿੱਤੀ ਜਾਂਦੀ ਹੈ। ਇਸ ਨੂੰ 'ਅਰਦਾਸ' ਐਵੇਂ ਮੰਗਲਕਾਰੀ ਰੁਚੀ ਅਧੀਨ ਕਹਿਆ ਜਾਂਦਾ ਹੈ, ਵਾਸਤਵ ਵਿਚ ਇਹ ਉਸੇ ਤਰ੍ਹਾਂ ਦੀ ਉਜਰਤ ਹੁੰਦੀ ਹੈ, ਜਿਵੇਂ ਕਿਸੇ ਹੋਰ ਸੇਵਾ ਲਈ ਦਿੱਤੀ ਗਈ ਕੋਈ ਰਕਮ। ਇਸ ਨੂੰ ਮੰਗਲਕਾਰੀ ਨਾਂ ਇਸ ਵਿਸ਼ਵਾਸ ਤੇ ਦਿੱਤਾ ਜਾਂਦਾ ਹੈ ਕਿ ਗੁਰਬਾਣੀ ਦਾ ਪਾਠ, ਕੀਰਤਨ, ਵਿਆਖਿਆ, ਆਦਿ ਪਰਮਾਰਥਕ ਜਗਤ ਦੀਆਂ ਵਸਤਾਂ ਹਨ : ਇਨ੍ਹਾਂ ਨੂੰ ਵੇਚਣਾ ਤੇ ਖਰੀਦਣਾ ਇਨ੍ਹਾਂ ਦਾ ਅਪਮਾਨ ਕਰਨਾ ਹੈ। ਪਰੰਤੂ ਸੰਸਾਰ ਦਾ ਕੰਮ ਵੀ ਮਾਇਆ ਤੋਂ ਬਿਨਾਂ ਨਹੀਂ ਚਲਦਾ। ਇਸ ਲਈ ਇਨ੍ਹਾਂ ਸੇਵਾਵਾਂ ਬਦਲੇ ਦਿੱਤੀ ਜਾਂਦੀ ਭੇਟਾ 'ਅਰਦਾਸ' ਕਰਕੇ ਹੀ ਮੰਨੀ ਜਾਂਦੀ ਹੈ। ਇਨ੍ਹਾਂ ਅਰਥਾਂ ਵਿਚ 'ਅਰਦਾਸ' 'ਪੁੰਨ' ਜਾਂ 'ਸਦਕਾ' ਹੋ ਨਿਬੜਦੀ ਹੈ। ਸਦਕਾ ਉਸ ਚੀਜ਼ ਨੂੰ ਆਖਦੇ ਹਨ ਜੋ ਕਿਸੇ ਦੀ ਖੈਰ ਮੰਗਣ ਲਈ ਦਾਨ ਵਿਚ ਦਿੱਤੀ ਜਾਂਦੀ ਹੈ। ਪੰਜਾਬੀ ਵਿਚ 'ਸਿਰਵਾਰਣਾ' ਇਸ ਦਾ ਸਮਾਨਾਰਥਕ ਹੈ। ਬਹੁਤੇ ਮੱਤਾਂ ਵਿਚ 'ਦੁਆ ਅਤੇ ਸਦਕਾ', 'ਪ੍ਰਾਰਥਨਾ ਅਤੇ ਪੁੰਨ ਦਾਨ' ਇਕੱਠੇ ਚਲਦੇ ਹਨ। ਮੁਸਲਮਾਨ ਫ਼ਕੀਰਾਂ, ਸਿੱਖ ਸੰਤਾਂ, ਹਿੰਦੂ ਧਰਮਾਤਮਾਵਾਂ ਪਾਸ ਜਦੋਂ ਕੋਈ ਜਿਗਿਆਸੂ ਦੁਨਿਆਵੀ ਜਾਂ ਮਾਨਸਿਕ ਸਮੱਸਿਆ ਲੈ ਕੇ ਜਾਂਦਾ ਹੈ, ਤਾਂ ਉਹ ਆਮ ਤੌਰ ਤੇ 'ਦੁਆ ਕਰੋ ਤੇ ਸਦਕਾ ਦਿਓ' ਦਾ ਉਪਦੇਸ਼ ਦੇਂਦੇ ਹਨ। ਸਿੱਖ ਸ਼ਬਦਾਵਲੀ ਵਿਚ ਇਸ ਨੂੰ 'ਪ੍ਰਾਰਥਨਾ ਕਰਨਾ' ਤੇ 'ਅਰਦਾਸ ਸੁਧਾਉਣਾ' ਆਖਦੇ ਹਨ। ਪ੍ਰਾਰਥਨਾ ਤੇ ਪੁੰਨ ਦਾਨ, ਦੋਵੇਂ, ਮਨ ਵਿਚ ਆ ਵਸੇ ਖੋਟ ਨੂੰ ਸੋਧਣ ਦਾ ਸਾਧਨ ਮੰਨੇ ਜਾਂਦੇ ਹਨ। ਸ਼ੁੱਧ ਹਿਰਦੇ ਨਾਲ ਕੀਤੇ ਦੋਵੇਂ ਕਾਰਜ ਮਾਨਸਿਕ ਵਿਕਾਰ ਨੂੰ ਦੂਰ ਕਰਨ ਦੀ ਸਮਰਥਾ ਰੱਖਦੇ ਹਨ। ਨਿਸ਼ਚਾ ਰੱਖਣ ਵਾਲੇ ਨੂੰ ਇਹ, ਨਿਰਸੰਦੇਹ, ਬਹੁਤ ਬਲ ਦੇਂਦੇ ਹਨ।



ਸਿੱਖ ਸੰਮਾਜ ਵਿਚ ਆਤਮਿਕ ਵਿਕਾਸ ਸੰਗਤ ਵਿਚ ਰਹਿ ਕੇ ਵਧੇਰੇ ਆਸਾਨੀ ਅਤੇ ਦ੍ਰਿੜ੍ਹਤਾ ਨਾਲ ਹੁੰਦਾ ਮੰਨਿਆ ਜਾਂਦਾ ਹੈ। ਅਰਦਾਸ ਦੀ ਸਥਿਤੀ ਵੀ ਇਹੀ ਹੈ। ਸੰਗਤ ਦੁਆਰਾ ਕੀਤੀ ਅਰਦਾਸ ਸ਼ੀਘਰ ਤੇ ਦ੍ਰਿੜ੍ਹ ਭਾਂਤ ਪਰਵਾਨ ਹੁੰਦੀ ਸਮਝੀ ਜਾਂਦੀ ਹੈ। ਨਿਸ਼ਚਾ ਇਹ ਹੈ ਕਿ ਸੰਗਤ ਵਿਚ ਰੱਬ ਵੱਸਦਾ ਹੈ, ਅਥਵਾ ਸੰਗਤ ਵਿਚ ਕੋਈ ਨਾ ਕੋਈ ਰੱਬ ਦਾ ਪਿਆਰਾ ਅਜੇਹਾ ਹੁੰਦਾ ਹੈ ਜਿਸ ਦੀ ਰੱਬ ਤੱਕ ਰਸਾਈ ਹੁੰਦੀ ਹੈ। ਉਸ ਦੇ ਅਰਦਾਸ ਵਿਚ ਸ਼ਾਮਲ ਹੋਣ ਨਾਲ ਪ੍ਰਭੂ ਦਾ ਤੁਠਣਾ ਯਕੀਨੀ ਹੈ। ਇਸ ਲਈ ਸੰਗਤ ਵਿਚ ਮਿਲਕੇ ਕੀਤੀ ਅਰਦਾਸ ਨੂੰ ਤਰਜੀਹ ਦਿੱਤੀ ਜਾਂਦੀ ਹੈ।

ਸਿੱਖ ਮਤ ਵਿਚ ਅਰਦਾਸ ਦੀ ਭਾਵਨਾ ਤਾਂ ਸਦਾ ਉਪਰ ਦੱਸੇ ਅਨੁਸਾਰ ਰਹੀ ਹੈ ਪਰ ਇਸ ਦਾ ਮੂਲ-ਪਾਠ ਬਦਲਦਾ ਰਹਿਆ ਹੈ। ਕਿਆਸ ਕੀਤਾ ਜਾਂਦਾ ਹੈ ਕਿ ਦਸਮ ਪਾਤਸ਼ਾਹ ਦੇ ਵੇਲੇ ਤਕ ਅਰਦਾਸ ਦਾ ਰੂਪ ਉਹੀ ਰਹਿਆ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਬੇਨਤੀ ਦੇ ਅਨੇਕਾਂ ਸ਼ਬਦਾਂ ਵਿਚ ਉਪਲਬਧ ਹੈ। ਸੰਗਤਾਂ ਬੇਨਤੀ ਦੇ ਸ਼ਬਦ ਪੜ੍ਹ ਕੇ ਸਤਿਗੁਰੂ ਅੱਗੇ ਆਪਣੀਆਂ ਅਰਜ਼ੋਈਆਂ ਕਰਦੀਆਂ ਰਹੀਆਂ। ਦਸਮ ਪਿਤਾ ਦੇ ਖਾਲਸਾ ਸਾਜਣ ਪਿਛੋਂ ਅਕਾਲ ਪੁਰਖ ਦੇ ਸ਼ਕਤੀ ਰੂਪ 'ਤੇ, ਜਿਸ ਦਾ ਪ੍ਰਤੀਕ 'ਭਗਉਤੀ' (ਤਲਵਾਰ) ਹੈ, ਵਧੇਰੇ ਧਿਆਨ ਦਿੱਤਾ ਜਾਣ ਲਗਾ। ਓਦੋਂ ਹੀ ਕਿਤੇ 'ਚੰਡੀ ਦੀ ਵਾਰ' ਵਿਚ ਉਚਾਰੀ ਦਸਮ ਪਾਤਸ਼ਾਹ ਦੀ ਮੰਗਲਾਚਰਣ ਰੂਪ ਦੀ ਪਉੜੀ ਇਸ ਮਤਲਬ ਲਈ ਅਪਣਾਈ ਜਾਣ ਲਗੀ। ਗੁਰੂ ਗੋਬਿੰਦ ਸਿੰਘ ਜੀ ਦੇ ਚਲਾਣਾ ਕਰ ਜਾਣ ਪਿੱਛੋਂ ਗੁਰੂ ਗੋਬਿੰਦ ਸਿੰਘ ਦੇ ਪਾਵਨ ਨਾਮ ਨੂੰ, ਸ਼ਹੀਦ ਹੋਏ ਚਾਰ ਸਾਹਿਬਜ਼ਾਦਿਆਂ, ਪੰਜ ਪਿਆਰਿਆਂ ਤੇ ਚਾਲ੍ਹੀ ਮੁਕਤਿਆਂ ਦੇ ਪ੍ਰਸੰਗ ਨੂੰ ਅਰਦਾਸ ਵਿਚ ਸ਼ਾਮਲ ਕਰ ਲਇਆ ਗਇਆ। ਯੁੱਧ ਵਿਚ ਫਸੇ ਤੇ ਜ਼ਿੰਦਗੀ ਦੇ ਸੰਘਰਸ਼ ਵਿਚ ਲੱਗੇ ਸਿੰਘਾਂ ਲਈ ਇਹ ਵੱਡੀ ਭਾਰੀ ਪ੍ਰੇਰਣਾ ਦਾ ਸ੍ਰੋਤ ਸੀ। ਸਿੱਖੀ ਲਈ ਜਿੰਦਾਂ ਵਾਰਣ ਵਾਲੇ ਹੋਰਨਾਂ ਸ਼ਹੀਦਾਂ ਦੇ ਨਾਂ ਵੀ ਸ਼ਾਮਲ ਹੁੰਦੇ ਗਏ। ਫਿਰ ਮਿਸਲਾਂ ਦੇ ਜਮਾਨੇ ਵਿਚ ਬੁੰਗਿਆਂ, ਝੰਡਿਆਂ ਦੇ ਜੁਗੋ ਜੁਗ ਅਟੱਲ ਰਹਿਣ ਲਈ ਅਰਜ਼ੋਈ ਵੀ ਅਰਦਾਸ ਨਾਲ ਸ਼ਾਮਲ ਕਰ ਲਈ ਗਈ। ਇੰਜ ਅਰਦਾਸ ਸਿੱਖ ਇਤਿਹਾਸ ਤੇ ਸਿੱਖ ਸਮਾਜ ਦੀ ਮਾਨਸਿਕਤਾ ਨੂੰ ਪ੍ਰਤਿਬਿੰਬਤ ਕਰਨ ਵਾਲੀ ਪ੍ਰਾਰਥਨਾ ਬਣ ਗਈ। ਇਹ ਸਿਲਸਿਲਾ ਅੱਜ ਵੀ ਜਾਰੀ ਹੈ।

ਚਰਚਾ ਦਾ ਸਾਰਾਂਸ਼ ਇਹ ਹੈ ਕਿ 'ਅਰਦਾਸ' ਸਿੱਖ ਜਗਤ ਦੀ ਇਕ ਅਤਿ ਸ਼ਕਤੀਸ਼ਾਲੀ ਸੰਸਥਾ ਹੈ। ਇਹ ਨਾ ਕੇਵਲ ਸਿੱਖਾਂ ਦੇ ਸੰਸਾਰਕ ਜੀਵਨ ਨੂੰ ਨਿਯਮਿਤ ਕਰਦੀ ਹੈ ਸਗੋਂ ਅਧਿਆਤਮਿਕ ਤਥਾ ਮਾਨਸਿਕ ਅਵਸਥਾ ਨੂੰ ਵੀ ਚਲਾਉਂਦੀ ਹੈ। ਇਸ ਦੀ ਭਾਵਨ ਵਿਨੈ ਤਥਾ ਅਰਜੋਈ ਦੀ ਹੈ ਜੋ ਹੁਕਮ ਰਜਾ ਵਿਚ ਕੀਤੀ ਜਾਂਦੀ ਹੈ ਤੇ ਜਿਸ ਦੀ ਪੂਰਤੀ ਰੱਬੀ ਮਿਹਰ ਦਾ ਫਲ ਮੰਨੀ ਜਾਂਦੀ ਹੈ। ਇਹ ਨਿਮਰਤਾ ਸਿਖਾਂਦੀ ਤੇ ਦੀਨਤਾ ਪੈਦਾ ਕਰਦੀ ਹੈ। ਹੁਕਮ ਰਜ਼ਾ ਵਿਚ ਚੱਲਣ ਦੀ ਤਲਕੀਨ ਕਰਦੀ ਤੇ ਮਨੁੱਖ ਨੂੰ ਕਿਸੇ ਧੁਰੇ ਨਾਲ ਜੁੜੇ ਰਹਿਣ ਦੀ ਜਾਚ ਸਿਖਾਂਦੀ ਹੈ। ਸਿੱਖ ਜੀਵਨ-ਜਾਚ ਵਿਚ ਇਸ ਦੀ ਪ੍ਰਭਾਵਸ਼ੀਲਤਾ ਨੂੰ ਦੇਖਦਿਆਂ ਹੋਇਆ ਕਈ ਅਨ-ਮਤੀਆਂ ਨੇ ਵੀ ਆਪਦੇ ਮਤਾਂ ਲਈ ਅਰਦਾਸਾਂ ਘੜ ਲਈਆਂ ਹਨ, ਪਰੰਤੂ ਉਹ ਕੁਰਬਾਨੀਆਂ ਤੇ ਸ਼ਹੀਦੀਆਂ ਤੋਂ ਵਿਛੁੰਨੇ ਹੋਣ ਕਾਰਨ ਉੱਨੀ ਕਾਟ ਨਹੀਂ ਕਰਦੀਆਂ ਜਿੰਨੀ ਲਹੂ ਭਿੱਜੀ ਧਰਤੀ ਵਿੱਚੋਂ ਉੱਠੀ ਸਿੱਖ ਅਰਦਾਸ। 'ਅਰਦਾਸ' ਸੱਚਮੁੱਚ ਸਿੱਖੀ ਦੀ ਇਕ ਬੜੀ ਸ਼ਕਤੀਸ਼ਾਲੀ ਸੰਸਥਾ ਹੈ ਤੇ ਇਸ ਸੰਸਥਾ ਨੂੰ ਨਿਭਾਉਣ ਵਿਚ ਹੀ ਸਿੱਖੀ ਦੀ ਸ਼ਾਨ ਹੈ।

## ਟਿਪਣੀਆਂ ਤੇ ਹਵਾਲੇ

1 ਦੇਖੋ ਗੁਰਚਰਨ ਸਿੰਘ (ਸੰਪਾ), *'ਆਦਿ ਗ੍ਰੰਥ ਸ਼ਬਦ ਅਨੁਕ੍ਰਮਣਿਕਾ'*, ਪੰਜਾਬੀ, ਪਟਿਆਲਾ, 1977 ਭਾਗ ਪਹਿਲਾ, ਪੰ. 115-16.

2. ਇਸ ਵਿਚਾਰ ਨੂੰ ਉਰਦੂ ਸ਼ਾਇਰ ਅਸੱਦੁੱਲਾ ਖਾਂ 'ਗਾਲਿਬ' ਦਾ ਲਿਖਿਆ ਇਹ ਸ਼ਿਆਰ ਚੰਗੀ ਤਰ੍ਹਾਂ ਅਖਾਂ ਸਾਹਮਣੇ ਲਿਆਉਂਦਾ ਹੈ :

ਨਕਸ਼ ਫ਼ਰਯਾਦੀ ਹੈ ਕਿਸ ਕੀ ਸ਼ੋਖੀ ਏ-ਤਹਰੀਰ ਕਾ
ਕਾਗਜ਼ੀ ਹੈ ਪੇਰਾਹਨ ਹਰ ਪੈਕਰ-ਏ-ਤਸਵੀਰ ਕਾ

3. ਪਲਾਟੱਸ, ਜੋਹਨ ਟੀ., *'ਏ ਡਿਕਸ਼ਨਰੀ ਔਫ ਉਰਦੂ ਕਲਾਸੀਕਲ ਹਿੰਦੀ ਐਂਡ ਇੰਗਲਿਸ਼'*, ਓਰੀਐਂਟਲ ਬੁਕਸ ਰੀਪ੍ਰਿੰਟ ਕਾਰਪੋਰੇਸ਼ਨ, ਨਿਊ ਦੇਹਲੀ, ਇੰਡੀਅਨ ਐਡੀਸ਼ਨ, 1977, ਪੰ. 39.

4. ਕਾਹਨ ਸਿੰਘ (ਸੰਪਾ.) *'ਗੁਰਮਤ ਮਾਰਤੰਡ'*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ 1982 (ਦੂਜੀ ਵਾਰ), ਪਹਿਲਾ ਭਾਗ, ਪੰ. 36.

# ਅਰਦਾਸ ਲਈ ਜ਼ਰੂਰੀ ਮਨੌਤਾਂ

ਪ੍ਰਿੰ. ਸੁਰਜੀਤ ਸਿੰਘ

ਧਰਮ ਦਾ ਅੰਤਮ ਨਿਸ਼ਾਨਾ, ਇਸ ਦਾ ਮੂਲ ਮੁੱਦਾ ਤੇ ਇਸ ਦਾ ਅੰਤ੍ਰੀਵ ਉੱਦੇਸ਼, ਮਨੁੱਖ ਦਾ ਉਸ ਉਚੇਰੀ ਹਸਤੀ ਤੇ ਉਚੇਰੀ ਆਤਮਾ ਨਾਲ ਸਿੱਧਾ ਤਾਲ ਮੇਲ ਤੇ ਸਿੱਧਾ ਸੰਪਰਕ ਕਰਕੇ, ਉਸ ਨਾਲ ਇਕ-ਮਿੱਕ ਹੋ ਕੇ, ਉਸ ਨਾਲ ਰਹੱਸਮਈ ਪ੍ਰੀਤ ਸੰਜੋਗ ਦੁਆਰਾ ਉਸ ਵਿਚ ਸਮਾ ਜਾਣਾ ਹੈ। ਗੁਰਬਾਣੀ ਦੀ ਸਾਰੀ ਸਿੱਖਿਆ ਇਸੇ ਨਿਸ਼ਾਨ ਤੇ ਇਸੇ ਸੇਧ ਵਿਚ ਚਲਦੀ ਹੈ ਤੇ ਸ਼ਾਇਦ ਬਾਕੀ ਦੇ ਸਭ ਧਰਮਾਂ ਦੀ ਸਿੱਖਿਆ ਤੇ ਸੇਧ ਵੀ ਇਸੇ ਨਿਸ਼ਾਨੇ ਵੱਲ ਹੀ ਹੈ। ਜੇ ਗੁਰਬਾਣੀ ਸਿੱਖਿਆ ਹੈ ਤਾਂ ਅਰਦਾਸ ਇਸ ਸਿੱਖਿਆ ਦਾ ਅਮਲੀ ਪ੍ਰਭਾਵ। ਕਿਉਂਕਿ ਮਨੁੱਖ ਅਰਦਾਸ ਵਿਚ ਉਸ ਉਚੇਰੀ ਹਸਤੀ-ਪਰਮਾਤਮਾ ਨੂੰ ਆਪਣੇ ਸਾਹਮਣੇ ਜ਼ਾਹਿਰਾ ਜ਼ਹੂਰ ਮਹਿਸੂਸ ਕਰਕੇ ਉਸ ਨਾਲ ਸਿੱਧੀਆਂ ਆਪਣੇ ਦਿਲ ਦੀ ਡੂੰਘਾਈ ਵਿਚੋਂ ਉਠਦੀਆਂ ਗੱਲਾਂ, ਉਸ ਨਾਲ ਦਿਲੀ ਸਾਂਝ ਪੈਦਾ ਕਰਕੇ ਕਰਦਾ ਹੈ। ਜੇ ਇਸ ਪੱਖ ਤੋਂ ਵੇਖਿਆ ਤੇ ਜੋਖਿਆ ਜਾਵੇ ਤਾਂ ਅਰਦਾਸ ਸਿਮਰਣ ਦੀ ਸਿਖਰ ਹੁੰਦੀ ਹੈ। 'ਜਿਨਿ ਚਾਖਿਆ ਤਿਸੁ ਆਇਆ ਸਾਦੁ' (ਪੰ. ੮੦੨) ਵਾਲੇ ਅਨੁਭਵੀ ਵਿਅਕਤੀਆਂ ਦਾ ਵਿਚਾਰ ਹੈ ਕਿ ਪਰਮਾਤਮਾ ਨਾਲ ਰਹੱਸਮਈ ਪ੍ਰੀਤ ਸੰਜੋਗ ਉਸ ਦੀ ਮਿਹਰ ਤੇ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ :

*ਬਿੰਦਕੁ ਗਾਲਿ ਸੁਣੀ ਸਚੇ ਤਿਸੁ ਧਣੀ ॥*
*ਸੁਖੀ ਹੂ ਸੁਖੁ ਪਾਇ ਮਾਇ ਨ ਕੀਮ ਗਣੀ ॥ ਪੰ. ੩੯੭*

ਇਕ ਪਲਕ ਝਲਕ ਦਾ ਹੀ ਮੇਲਾ ਹੁੰਦਾ ਹੈ। ਫਿਰ ਮਨੁੱਖ ਇਸ ਪਲਕ ਝਲਕ ਦੇ ਮੇਲ ਦੀ ਯਾਦ ਵਿਚ, ਇਸ ਦੀ ਬਹਿਬਲਤਾ ਵਿਚ ਐਸਾ ਗੜੂੰਦਾ ਜਾਂਦਾ ਹੈ, ਐਸਾ ਸ਼ਰਾਬੂਰ ਹੋ ਜਾਂਦਾ ਹੈ ਕਿ ਉਹ ਹਰ ਸਮੇਂ ਉਸੇ ਦਾ ਹੀ ਚੇਤਾ ਕਰਦਾ ਹੋਇਆ, ਉਸ ਪ੍ਰਿਅ ਪ੍ਰੀਤਮ ਨਾਲ ਸੰਜੋਗ ਦੀ ਮੰਗ ਕਰਦਾ ਹੋਇਆ , ਉਸੇ ਨਾਲ ਹੀ ਜੁੜਿਆ ਰਹਿੰਦਾ ਹੈ ਤੇ ਇਹ ਹੀ ਹੈ ਸਿਮਰਣਾ। ਅਰਦਾਸ ਵਿਚ ਵੀ ਮਨੁੱਖ ਉਸੇ ਨਾਲ ਜੁੜ ਜਾਂਦਾ ਹੈ ਤੇ ਉਸ ਨਾਲ ਸੰਜੋਗ ਦੀ ਮੰਗ ਕਰਦਾ ਹੈ, ਜਿਸ ਕਰਕੇ ਇਸ ਨੂੰ ਸਿਮਰਣ ਦੀ ਸਿਖਰ ਆਖ ਸਕਦੇ ਹਾਂ ਕਿਉਂਕਿ ਅਰਦਾਸ ਵਿਚ ਮਨੁੱਖ ਹੋਰ ਸਭ ਦੁਨਿਆਵੀ ਕੰਮਾਂ ਕਾਰਾਂ ਤੇ ਸੋਦਾ ਤੋਂ ਅੱਡ ਹੋਕੇ, ਨਿਆਰਾ ਹੋਕੇ, ਨਰੋਲ ਇਸ ਪਾਸੇ ਵਲ ਜੁੜਦਾ ਹੈ ਬਸ਼ਰਤੇ ਕਿ ਇਹ ਅਰਦਾਸ ਇਕ ਰਸਮੀ ਕਾਰਵਾਈ ਜਾਂ ਮਰਯਾਦਾ (formality) ਨਾ ਹੋਵੇ। ਜਦੋਂ ਵੀ ਕਦੀ ਕੋਈ ਮਨੁੱਖ ਆਪਣੇ ਆਪ ਨੂੰ ਪੂਰੀ ਸੁਹਿਰਦਤਾ, ਨਿਸ਼ਕਪਟ, ਈਮਾਨਦਾਰੀ ਤੇ ਸਾਫ਼ ਦਿਲੀ ਨਾਲ ਇਸ ਹਾਲਤ ਵਿਚ ਪਾ ਲੈਂਦਾ ਹੈ, ਉਸਦੀ ਪਰਮਾਤਮਾ ਨਾਲ ਰਹੱਸਮਈ ਸੰਜੋਗ ਵਿਚ ਆ ਕੇ ਮੂੰਹ ਦਰੂਹੀਂ ਗੱਲਬਾਤ ਸ਼ੁਰੂ ਹੋ ਜਾਂਦੀ ਹੈ ਤੇ ਉਹ ਰਹੱਸ ਤੇ ਵਜਦ ਵਿਚ ਆ ਕੇ 'ਨੀਰ ਵਹੈ

ਵਹਿ ਚਲੇ ਜੀਓਂ ਦੀ ਦਸ਼ਾ ਉਤੇ ਵੀ ਪਹੁੰਚ ਜਾਂਦਾ ਹੈ।

ਇਸ ਉਤੇ ਵੇਰਵੇ ਸਹਿਤ ਵਿਚਾਰ ਕਰਨ ਲੱਗਿਆਂ ਕੁਝ ਵਿਚਾਰ ਤੇ ਕੁਝ ਦਲੀਲਾਂ ਸਾਹਮਣੇ ਆਉਂਦੀਆਂ ਹਨ ਜਿਨ੍ਹਾਂ ਨੂੰ ਅਰਦਾਸ ਲਈ ਜ਼ਰੂਰੀ ਮਨੌਤਾਂ ਆਖ ਸਕਦੇ ਹਾਂ।

(2)

ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਅਰਦਾਸ, ਸਿਮਰਣ ਵਾਂਗ ਹੀ ਆਸਤਕਤਾ ਦਾ ਲਕਸ਼ ਹੈ। ਇਸ ਵਿਚ ਪਰਮਾਤਮਾ ਦੀ ਹਸਤੀ ਦੀ ਹੋਂਦ ਵਿਚ ਯਕੀਨ ਦਾ ਹੋਣਾ ਪਹਿਲੀ ਤੇ ਜ਼ਰੂਰੀ ਮਨੌਤ ਹੈ। ਨਾਸਤਕ ਨਾ ਕਿਸੇ ਇਸ ਪ੍ਰਕਾਰ ਦੀ ਸਰਵ-ਉੱਚ ਹਸਤੀ ਨੂੰ ਪਛਾਣਦਾ ਹੈ ਨਾ ਉਸ ਨਾਲ ਨਾਤਾ ਜੋੜਣ ਬਾਰੇ ਸੋਚਦਾ ਹੈ। ਉਹ ਆਪਣੇ ਆਲੇ-ਦੁਆਲੇ ਵਿਚਰਦੀ ਕੁਦਰਤ ਨੂੰ ਮਨੋਂ ਮਿਥੀ ਹੋਈ ਤੇ ਸੁਤੇ ਆਪਣੇ ਨਿਯਮਾਂ ਅਨੁਸਾਰ ਪ੍ਰਕਿਰਤੀ ਦੇ ਰੂਪ ਵਿਚ ਪ੍ਰਵਾਨ ਕਰ ਲੈਂਦਾ ਹੈ, ਉਹ ਆਪ ਇਸ ਵਿਚੋਂ ਵੱਧ ਤੋਂ ਵੱਧ ਲਾਭ ਪ੍ਰਾਪਤ ਕਰਨ ਲਈ ਜੀਵਨ ਘੋਲ (struggle for existence) ਕਰਦਾ ਰਹਿੰਦਾ ਹੈ। ਦੂਸਰੇ ਪਾਸੇ ਉਸ ਦਾ ਆਪਣੇ ਨਿੱਜੀ ਅਨੁਭਵ ਤੇ ਸੋਚਣੀ ਦੇ ਆਧਾਰ ਉਤੇ ਮਨੋਮਿਥੀਆਂ ਉਚੇਰੀਆਂ ਮਨੁੱਖੀ ਕਦਰਾਂ ਤੇ ਕੀਮਤਾਂ ਉਤੇ ਵਿਸ਼ਵਾਸ ਤਾਂ ਹੋ ਸਕਦਾ ਹੈ ਤੇ ਨਿੱਜੀ ਤੌਰ ਉਤੇ ਉਹ ਇਨ੍ਹਾਂ ਕਦਰਾਂ ਤੇ ਕੀਮਤਾਂ ਨੂੰ ਹਾਸਲ ਕਰਨ ਲਈ ਤੇ ਇਨ੍ਹਾਂ ਨੂੰ ਅਪਨਾਣ ਲਈ ਆਪਣੇ ਆਪ ਨੂੰ ਪਾਬੰਦ ਵੀ ਕਰ ਸਕਦਾ ਹੈ ਜਾਂ ਇਨ੍ਹਾਂ ਨੂੰ ਹਾਸਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਉਸ ਦਾ ਦ੍ਰਿਸ਼ਟੀਕੋਣ ਆਪਣਾ ਨਿੱਜਤਵ ਜਾਂ ਵੱਧ ਤੋਂ ਵੱਧ ਤਥਾ ਕਥਿਤ 'ਮਨੁੱਖਤਾ' ਹੋ ਸਕਦਾ ਹੈ। ਉਹ ਚੰਗਾ ਤੇ ਵਿਹਾਰਕ ਦੁਨੀਆਦਾਰ ਤਾਂ ਹੋ ਸਕਦਾ ਹੈ, ਵਿਗਿਆਨ ਵੀ ਹੋ ਸਕਦਾ ਹੈ, ਪਰ ਉਹ ਇਸ ਆਤਮਿਕ ਸੰਜੋਗ ਦੀ ਨਾ ਲੋੜ ਮਹਿਸੂਸ ਕਰਦਾ ਹੈ, ਨਾ ਇਸ ਦਾ ਅਭਿਲਾਸ਼ੀ ਹੁੰਦਾ ਹੈ। ਇਸ ਲਈ ਉਹ ਆਪਣੀ ਜ਼ਿੰਦਗੀ ਵਿਚ ਅਰਦਾਸ ਨੂੰ ਕੋਈ ਅਹਿਮੀਅਤ ਨਹੀਂ ਦਿੰਦਾ।

ਅਰਦਾਸ ਲਈ ਨਾ ਕੇਵਲ ਆਸਤਕਤਾ, ਯਾਨੀ ਪਰਮਾਤਮਾ ਦੀ ਹੋਂਦ ਵਿਚ ਵਿਸ਼ਵਾਸ ਤੇ ਭਰੋਸੇ ਦਾ ਹੋਣਾ ਹੀ ਜ਼ਰੂਰੀ ਹੈ, ਸਗੋਂ ਇਸ ਵਿਸ਼ਵਾਸ ਦਾ ਦ੍ਰਿੜ੍ਹਤਾ ਤੇ ਸਿਦਕ ਦੇ ਰੂਪ ਵਿਚ ਹੋਣਾ ਵੀ ਜ਼ਰੂਰੀ ਹੈ। ਸਿਦਕ ਤੋਂ ਬਿਨਾਂ ਉਸ ਦੀ ਮਨੁੱਖੀ ਕਦਰਾਂ ਤੇ ਕੀਮਤਾਂ ਦੇ ਰੂਪ ਵਿਚ ਚੰਗਿਆਈ ਨਿੱਜੀ ਪ੍ਰਾਪਤ ਹੋ ਕੇ ਸ੍ਵੈ-ਵਿਸ਼ਵਾਸ ਤੇ ਇਸ ਤੋਂ ਵਿਗੜ ਕੇ ਹਉਮੈਂ ਤੇ ਅਹੰਕਾਰ ਦਾ ਰੂਪ ਧਾਰਨ ਕਰ ਸਕਦੀ ਹੈ।

*ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ,*
*ਖ਼ੁਦਾ ਬੰਦੇ ਸੇ ਖ਼ੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ।*

(ਸਰ ਮੁਹੰਮਦ ਇਕਬਾਲ)

ਵਿਗੜੇ ਹੋਏ ਸ੍ਵੈ-ਵਿਸ਼ਵਾਸ ਦੀ ਦਸ਼ਾ ਹੈ। ਇਹ 'ਬੋਲ ਵਿਗਾੜ' ਤੇ 'ਸਿਰ ਗਵਾਰਾ ਗਾਵਾਰ' ਵਾਲੀ ਦਿਸ਼ਾ ਹੈ। ਪ੍ਰੀਤ, ਖ਼ੁਦੀ ਉਤੇ ਆਧਾਰਤ ਮਨ ਮੰਨੀਆਂ ਸ਼ਰਤਾਂ ਮਨਾਉਣ ਉਤੇ ਕਦੀ ਨਹੀ ਟਿਕ ਸਕਦੀ। ਇਸ ਵਿਚ ਤਾਂ ਆਪਾ ਤਿਆਗਣ ਤੇ ਆਪਾ ਸਮਰਪਣ ਦੀ ਲੋੜ ਹੁੰਦੀ ਹੈ। ਨਿੱਜਤਵ ਤੇ ਅਭਿਮਾਨ ਪ੍ਰੀਤ ਦਾ ਨਾ ਕੇਵਲ ਪ੍ਰਤਿਕੂਲ ਹੀ ਹਨ, ਸਗੋਂ ਵੈਰੀ ਹਨ।

*ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥*
*ਮਾਨੈ ਹੁਕਮੁ ਤਜੈ ਅਭਿਮਾਨੈ ॥*
*ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥ ਪੰ. ੭੩੭*



ਫਿਰ ਪ੍ਰਕ੍ਰਿਤੀ ਤੇ ਉਸ ਦੇ ਨਿਯਮਾਂ ਨੂੰ ਸੁਤੇ ਹੀ ਮਿਥੇ ਹੋਏ ਮੰਨਣ ਦੀ ਬਜਾਏ ਉਨ੍ਹਾਂ ਦੇ ਮਗਰ ਕਿਸੇ ਅਥਾਹ ਤਾਕਤ ਵਾਲੀ ਸੰਚਾਲਕ ਸ਼ਕਤੀ ਦੀ ਹੋਂਦ ਨੂੰ ਮੰਨਣਾ, ਇਸ ਵਿਸ਼ਵਾਸ ਨੂੰ ਵਿਵੇਕਸ਼ੀਲ ਬਣਾ ਦੇਵੇਗਾ, ਇਸ ਨੂੰ ਅੰਧ-ਵਿਸ਼ਵਾਸ ਤੋਂ ਚੁੱਕ ਕੇ ਦ੍ਰਿੜ੍ਹ ਤੇ ਅਡੋਲ ਬਣਾ ਦੇਵੇਗਾ। ਖ਼ਿਆਲ ਰਹੇ ਕਿ ਚੀਜ਼ਾਂ ਦੇ ਗੁਣ ਤੇ ਕਰਮ ਨੂੰ ਸੁਤੇ ਹੀ ਉਨ੍ਹਾਂ ਦੀ ਪ੍ਰਕ੍ਰਿਤੀ ਤੇ ਅਸਲੇ ਦੇ ਰੂਪ ਵਿਚ ਪ੍ਰਵਾਨ ਕਰਨਾ ਇਕ ਮਨੌਤੀ ਧਾਰਨਾ ਤੇ ਮਿਥਿਆ ਹੋਇਆ ਮੂਲ ਮੁੱਢ ਹੀ ਤਾਂ ਹੈ, ਜੋ ਪ੍ਰਕ੍ਰਿਤੀਵਾਦੀ ਜਾਂ ਵਿਗਿਆਨੀ ਦੀ ਸਾਰੀ ਸੋਚ ਉਸਾਰੀ ਦਾ ਆਧਾਰ ਹੈ। ਜੇ ਸਾਰੀ ਕਾਇਨਾਤ ਤੇ ਉਸ ਦੇ ਸਾਰੇ ਅੰਗਾਂ ਦੇ ਗੁਣਾਂ ਤੇ ਕਰਮਾਂ ਆਦਿ ਨੂੰ ਕਿਸੇ ਮਹਾਨ ਖ਼ਾਲਿਕ, ਮਹਾਨ ਸੰਚਾਲਕ ਸ਼ਕਤੀ ਦੀ ਹੋਂਦ ਮੰਨ ਲਿਆ ਜਾਵੇ ਤਾਂ ਇਹ ਮਸਲਾ ਨਾ ਕੇਵਲ ਸਹਿਲ ਹੀ ਹੋ ਜਾਂਦਾ ਹੈ, ਸਗੋਂ ਜ਼ਿਆਦਾ ਨਿਆਇਪੂਰਵਕ ਤੇ ਤਰਕਸ਼ੀਲ ਵੀ ਹੋ ਜਾਂਦਾ ਹੈ।

ਪਰਮਾਤਮਾ ਦੀ ਹੋਂਦ ਵਿਚ ਇਹ ਦ੍ਰਿੜ੍ਹ ਵਿਸ਼ਵਾਸ, 'ਐਸੇ ਹੀ ਐਸ ਸੇ ਬੈਸ ਬਤਾਇਓ' ਦੀ ਬਹਿਸ ਕਰਕੇ ਨਿੱਜੀ ਪ੍ਰਾਪਤੀ ਸਮਝਣ ਦੀ ਥਾਵੇਂ ਅਰਦਾਸ ਪਰਮਾਤਮਾ ਕੋਲੋਂ ਵਿਵੇਕ ਬੁੱਧ, ਸਿੱਖੀ ਸਿਦਕ ਤੇ ਭਰੋਸੇ ਨੂੰ ਦਾਨ ਦੇ ਰੂਪ ਵਿਚ ਅਤਿ ਨਿਮਰਤਾ ਸਹਿਤ ਬੜੀ ਜਾਚਨਾ ਨਾਲ ਮੰਗਿਆ ਜਾਂਦਾ ਹੈ, ਤਾਂਕਿ ਇਸ ਵਿਚੋਂ ਵੀ ਨਿੱਜੀ ਪ੍ਰਾਪਤੀ ਦੀ ਅੰਸ਼ ਖ਼ਤਮ ਕਰ ਦਿੱਤੀ ਜਾਵੇ, ਕਿਉਂਕਿ ਨਿੱਜੀ ਪ੍ਰਾਪਤੀ ਹਮੇਸ਼ਾਂ ਹਉਮੈਂ, ਅਹੰਕਾਰ ਤੇ ਅਭਿਮਾਨ ਦਾ ਬੀਜ ਬਣਦੀ ਹੈ।

ਹਰ ਰੋਜ਼, ਨਹੀਂ ਸਗੋਂ ਹਰ ਸਮੇਂ ਦੀ ਅਰਦਾਸ ਨਾਲ ਇਕ ਤਾਂ ਆਸਤਕਤਾ ਵਿਚ ਵਿਸ਼ਵਾਸ ਬਝਦਾ ਹੈ ਦੂਸਰੇ ਅਡੋਲ ਤੇ ਪਰਪੱਕ ਸਿਦਕ ਤੇ ਭਰੋਸੇ ਉਤੇ ਆਧਾਰਤ ਸਵੈ-ਵਿਸ਼ਵਾਸ ਉਸਰਦਾ ਹੈ। ਜਿਸ ਦੀ ਮਿਸਾਲ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਕਥਨ ਤੋਂ ਮਿਲਦੀ ਹੈ :

*ਪਾਂਇ ਗਹੇ ਜਬ ਤੇ ਤੁਮਰੇ ਤਬਤੇ ਕੋਊ ਆਂਖ ਤਰੇ ਨਹੀ ਆਨਿਯੋ ॥*
*ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤਿ ਏਕ ਨ ਮਾਨਯੋ ॥*
*ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹਿਹ ਹਮ ਏਕ ਨ ਜਾਨਯੋ ॥*

ਇਹ ਸਾਰੇ ਸ੍ਵੈ-ਵਿਸ਼ਵਾਸ ਦਾ ਆਧਾਰ, ਖ਼ੁਦੀ ਨਹੀ, ਸਗੋਂ ਇਸ ਦਾ ਆਧਾਰ ਹੈ :

*ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹੇ ਬਖਾਨਯੋ ॥*

(3)

ਦੂਸਰੀ ਵੱਡੀ ਗੱਲ ਇਹ ਹੈ ਕਿ ਜਿਸ ਪਰਮ ਹਸਤੀ ਨਾਲ ਅਰਦਾਸ ਵਿਚ ਜੁੜਣਾ ਹੈ ਉਸ ਦਾ ਸਰੂਪ ਕੈਸਾ ਹੈ ? ਪਰਮਾਤਮਾ ਨੂੰ ਤਾਂ ਨਿਰ-ਆਕਾਰ ਤੇ ਨਿਰਗੁਣ ਰੂਪ ਮੰਨਿਆ ਹੈ, ਪਰ ਅਰਦਾਸ ਵਿਚ ਤਾ ਉਸ ਨਾਲ ਇਵੇਂ ਗੱਲਾਂ ਕੀਤੀਆਂ ਜਾਂਦੀਆ ਹਨ ਜਿਵੇਂ ਉਹ ਤੁਹਾਡੀ ਕਹੀ ਹੋਈ ਇਕ ਇਕ ਗੱਲ ਨੂੰ ਸੁਣ ਰਿਹਾ ਹੋਵੇ।

ਜੋ ਅਸੀਮ ਹੈ, ਅਗੰਮ ਹੈ, ਅਗੋਚਰ ਹੈ, ਨਾ ਕੇਵਲ ਚਕਰ ਚਿਹਨ, ਰੂਪ ਰੰਗ ਰੇਖ ਭੇਖ ਤੋਂ ਪਰ੍ਹੇ ਹੈ, ਸਗੋਂ ਬੋਲੀ ਤੇ ਅਕਲ ਦੀ ਪਹੁੰਚ ਤੋਂ ਵੀ ਪਰ੍ਹੇ ਹੈ, ਜਿਸ ਨੂੰ ਕੋਈ ਨਾਮ ਨਹੀਂ ਦਿੱਤਾ ਜਾ ਸਕਦਾ, ਪਰਿਭਾਸ਼ਤ ਨਹੀਂ ਕੀਤਾ ਜਾ ਸਕਦਾ, ਜੋ ਅਜਪਾ ਜਾਪ ਹੈ, ਉਸ ਨਾਲ ਸਿੱਧਾ ਤਾਲ ਮੇਲ ਤੇ ਸੰਪਰਕ ਕਿਵੇਂ ਜੋੜਿਆ ਜਾਵੇ ? ਇਹ ਇਕ ਬੜੀ ਵੱਡੀ ਤੇ ਜਟਿਲ ਸਮੱਸਿਆ ਹੈ।

ਕੁਝ ਲੋਕਾਂ ਨੇ ਆਪਣੀਆਂ ਨਿੱਜੀ ਲੋੜਾਂ, ਜਾਂ ਪਰਮਾਤਮਾ ਦੇ ਕਿਸੇ ਗੁਣ, ਕਰਮ ਜਾਂ

ਸ਼ਕਤੀ ਦੇ ਉਨ੍ਹਾਂ ਦੇ ਮਨ ਉਤੇ ਪਏ ਕਿਸੇ ਡੂੰਘੇ ਪ੍ਰਭਾਵ ਅਨੁਸਾਰ, ਉਸ ਦੇ ਉਸ ਗੁਣ, ਕਰਮ ਜਾਂ ਸ਼ਕਤੀ ਨੂੰ ਕੋਈ ਆਕਾਰੀ ਜਾ ਪ੍ਰਤੀਕਾਤਮਿਕ ਰੂਪ ਦੇ ਕੇ, ਮੂਰਤੀ-ਮਾਨ ਕਰਕੇ ਉਸ ਅੱਗੇ ਪ੍ਰਾਰਥਨਾ ਤੇ ਆਪਣੀਆਂ ਨਿੱਜੀ ਲੋੜਾਂ ਦੀ ਪੂਰਤੀ ਲਈ ਅਰਦਾਸ ਦੇ ਰੂਪ ਵਿਚ ਬੇਨਤੀਆਂ ਕਰਨ ਦਾ ਰਾਹ ਅਪਣਾਇਆ ਹੈ। ਇਸ ਨਾਲ ਇਕ ਤਾਂ ਅਸੀਮ ਨੂੰ ਸੀਮਤ ਕਰਕੇ, ਨਹੀਂ ਸਗੋਂ ਉਸ ਨੂੰ ਵਿਭਾਜਤ ਕਰਕੇ, ਹਿੱਸਿਆਂ ਵਿਚ ਵੰਡ ਕੇ, ਆਪਣੀ ਕੇਵਲ ਵਕਤੀ ਲੋੜ, ਵਕਤੀ ਪ੍ਰਭਾਵ ਜਾਂ ਵਿਅਕਤੀਗਤ ਸੋਚ ਅਨੁਸਾਰ ਉਸ ਦਾ ਕੋਈ ਰੂਪ ਘੜ ਲਿਆ ਹੈ। ਇਸ ਨਾਲ ਨਾ ਕੇਵਲ ਪਰਮਾਤਮਾ ਦੀ ਹਸਤੀ ਨੂੰ ਸੀਮਤ ਕਰਨ ਤੇ ਵਿਭਾਜਤ ਕਰਨ ਦਾ ਹੀ ਵੱਡਾ ਭੁਲੇਖਾ ਪੈਂਦਾ ਹੈ, ਸਗੋਂ ਮਨੁੱਖ ਇਕ ਪਾਸੇ ਹਠ ਧਰਮੀ ਤੇ ਦੂਸਰੇ ਪਾਸੇ ਪਦਾਰਥਕ ਲੋੜਾਂ ਵਿਚ ਉਲਝ ਕੇ ਰਹਿ ਜਾਂਦਾ ਹੈ। ਕਈ ਵਾਰੀ ਤਾਂ ਬਦਲਦੀਆਂ ਲੋੜਾਂ ਤੇ ਪ੍ਰਭਾਵਾਂ ਅਨੁਸਾਰ ਪ੍ਰਤੀਕ ਰੂਪ ਵਿਚ ਇਸ਼ਟ ਵੀ ਬਦਲਦਾ ਹੈ; ਤੇ ਇਸ ਵਿਚੋਂ ਪੈਦਾ ਹੁੰਦਾ ਹੈ 'ਬਹੁ-ਦੇਵ-ਵਾਦ'। ਇਸ ਨਾਲ ਮਨ ਦੀ ਭਟਕਣਾ ਤੇ ਧਾਰਮਿਕ ਭਟਕਣਾ ਰਲ ਕੇ ਇਕ ਘੜਮੱਸ ਪੈਦਾ ਕਰ ਦਿੰਦੀਆਂ ਹਨ। ਦੂਸਰੇ ਪਾਸੇ ਪ੍ਰਤੀਕਾਤਮਿਕ ਆਕਾਰੀ ਸਥੂਲ ਰੂਪ ਤੋਂ ਸੂਖਮ (abstract) ਤੇ ਨਿਰਾਕਾਰੀ ਰੂਪ ਵਲ ਛਾਲ ਕਦੀ ਮਾਰਦਾ ਹੀ ਨਹੀਂ। ਪਰਮਾਤਮਾ ਦੀ ਵਿਸ਼ਾਲਤਾ ਤੇ ਸਮੁੱਚਤਾ ਨੂੰ ਨਾ ਕਦੀ ਪਛਾਣਦਾ ਹੈ, ਨਾ ਕਦੀ ਉਸ ਤਕ ਪਹੁੰਚਦਾ ਹੈ। ਧਰਮ ਦੇ ਨਿਸ਼ਾਨੇ-ਪ੍ਰਭੂ ਪ੍ਰੀਤ ਤੋਂ ਦੋ ਢੰਗਾਂ ਨਾਲ ਖੁੰਝ ਕੇ ਭਟਕ ਜਾਂਦਾ ਹੈ। ਇਕ ਤਾਂ ਹੈ ਉਸ ਦੇ ਮਨ ਵਿਚ ਨਿਸ਼ਕਪਟ ਪ੍ਰੀਤ ਦੀ ਥਾਵੇਂ ਕੋਈ ਪਦਾਰਥਕ ਚਾਹ ਜਾਂ ਮੁਕਤੀ ਦੀ ਰਾਹ ਹੁੰਦੀ ਹੈ, ਜਿਸ ਦਾ ਸੰਬੰਧ ਨਿੱਜਤਵ ਤੇ ਹਉਂ ਨਾਲ ਹੁੰਦਾ ਹੈ। ਪ੍ਰੀਤਮ ਨਾਲ ਪਿਆਰ ਦੀ ਥਾਵੇਂ ਪਦਾਰਥਕ ਜਾਂ ਨਿੱਜੀ ਫ਼ਾਇਦਾ, ਜਾਂ ਵਰ ਮੰਗਣ ਅਥਵਾ ਮੁਕਤੀ ਦਾ ਲਾਲਚ ਪ੍ਰਧਾਨ ਹੁੰਦਾ ਹੈ। 'ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ' (ਪੰ. ੧੩੭੮) ਵਾਲੀ ਗੱਲ ਹੁੰਦੀ ਹੈ। ਆਪਾ ਸਮਰਪਣ ਨਹੀਂ ਹੁੰਦਾ। ਦੂਸਰੇ ਪਾਸੇ ਪ੍ਰੀਤਮ ਦੀ ਸਮੁੱਚਤਾ ਤੇ ਸੰਘਠਤ ਵਿਅਕਤਿਤਵ ਜਾਂ ਹੋਂਦ ਦੀ ਥਾਵੇਂ ਉਸ ਦੇ ਵਿਭਾਜਤ ਰੂਪ, ਉਸ ਦੇ ਕਿਸੇ ਅੰਗ, ਕ੍ਰਿਆ ਜਾਂ ਗੁਣ ਨਾਲ ਹੀ ਸਰੋਕਾਰ ਹੁੰਦਾ ਹੈ। ਨਾਮੁਕੰਮਲ ਸੰਜੋਗ ਸਹੀ ਅਰਥਾਂ ਵਿਚ ਸੰਜੋਗ ਨਹੀਂ ਹੁੰਦਾ। ਇਸ ਨਾਲ ਕਦੀ ਤ੍ਰਿਪਤੀ ਨਹੀਂ ਹੁੰਦੀ। ਇਸ ਤਰ੍ਹਾਂ ਵੀ ਧਰਮ ਦੇ ਨਿਸ਼ਾਨੇ ਤੋਂ ਉੱਕ ਜਾਂਦਾ ਹੈ।

ਇਹ ਹੀ ਹਾਲਤ ਕਿਸੇ ਦੇਵੀ ਦੇਵਤੇ ਜਾਂ ਕਿਸੇ ਮਿਥਿਹਾਸਕ ਜਾਂ ਇਤਿਹਾਸਕ ਸ਼ਖਸੀਅਤ ਨੂੰ ਵਿਚੋਲੇ ਦੇ ਰੂਪ ਵਿਚ ਮਿਥ ਕੇ, ਉਸ ਨੂੰ ਕੋਈ ਆਕਾਰੀ ਜਾਂ ਪ੍ਰਤੀਕਾਤਮਿਕ ਰੂਪ ਦੇ ਕੇ ਉਸ ਅੱਗੇ ਬੇਨਤੀਆਂ ਤੇ ਅਰਦਾਸਾਂ ਕਰਨ ਦੀ ਹੈ। ਇਸ ਵਿਚ ਵੀ ਨਿਸ਼ਾਨਾ ਪ੍ਰਭੂ ਨਾਲ ਪ੍ਰੀਤ ਸੰਜੋਗ ਨਹੀਂ ਸਗੋਂ ਪਦਾਰਥਕ ਲੋੜਾਂ ਜਾਂ ਮੁਕਤੀ ਅਥਵਾ ਨਿਜਾਤ ਹੀ ਹੁੰਦੀ ਹੈ।

ਇਹ ਸਾਰਾ ਸਿਲਸਲਾ ਪ੍ਰਭੂ ਨਾਲ ਪ੍ਰੀਤ ਸੰਜੋਗ ਦੇ ਅਨੁਭਵ ਉੱਤੇ ਆਧਾਰਤ ਨਹੀਂ। ਸਿੱਧੇ ਸੰਪਰਕ ਤੇ ਨਿਸਕਪਟ, ਚਾਉ ਭਰੀ ਪ੍ਰੀਤ ਦੀ ਥਾਵੇਂ ਕਈ ਪ੍ਰਕਾਰ ਦੇ ਵਿਚੋਲਿਆਂ ਨੂੰ ਰੀਝਾਣ ਜਾਂ ਕਿਸੇ ਪਦਾਰਥਕ ਅਥਵਾ ਮੁਕਤੀ ਜਾ ਪੁਨਰਉਥਾਨ ਦੇ ਨਿਸ਼ਾਨੇ ਨੂੰ ਮੁੱਖ ਰੱਖ ਕੇ ਜਾ ਕਿਸੇ ਪ੍ਰਕਾਰ ਦੇ ਪ੍ਰਭਾਵਾਂ ਉਤੇ ਆਧਾਰਤ ਤਰਕਸ਼ੀਲ ਸੋਚਾਂ, ਤੇ ਗਿਣਤੀਆਂ ਉਤੇ ਉਸਰਿਆ ਹੋਇਆ ਹੈ। ਪ੍ਰੇਮ ਦੀ ਪੂਰਨ ਪ੍ਰਤੀਤ ਤਾਂ ਜਾਗਤ ਜੋਤ ਤੇ ਪੂਰਨ ਜੋਤ ਨਾਲ ਸੰਜੋਗ ਤੋਂ ਹੀ ਹੋ ਸਕਦੀ ਹੈ।



*ਜਾਗਤਿ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ* ਮੜੀ ਮਟ ਭੂਲ ਨ ਮਾਨੈ।*
*ਤੀਰਥ ਦਾਨ ਦਇਆ ਤਪ ਸੰਜਮ* ਏਕ ਬਿਨਾ ਨਹ ਏਕ ਪਛਾਨੈ।*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖ਼ਾਲਸ ਜਾਨੈ।*

4

ਉਸ ਦੀ ਪ੍ਰੀਤ ਅਨੁਭਵ ਕਰਨ ਵਾਲਿਆਂ ਨੇ ਭਾਵੇਂ ਉਸ ਦਾ ਸਰੂਪ ਅਲੱਖ ਦਸਿਆ ਹੈ :

*ਕਹੁ ਕਬੀਰ ਗੂੰਗੇ ਗੁੜ ਖਾਇਆ ਪੂਛੇ ਤੇ ਕਿਆ ਕਹੀਐ ॥ ਪੰ. ੩੩੪*

ਜਾਂ

*ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥ ਪੰ. ੫੭੭*
*ਤੇ ਕਾਨ ਸੁਨੇ ਪਹਿਚਾਨ ਨ ਤਿਸ ਸੋਂ ॥ ਲਿਵ ਲਾਗੀ ਮੋਰੀ ਪਗ ਇਨ ਸੋਂ ॥*
(ਚੌਪਈ ਪੰ. ੧੦)

ਪਰ ਉਨ੍ਹਾਂ ਨੇ ਉਸ ਦਾ ਸਰੂਪ ਉਸ ਦੇ ਬੇਸ਼ੁਮਾਰ ਤੇ ਬੇਅੰਤ ਗੁਣਾਂ ਤੇ ਕਰਮਾਂ ਰਾਹੀਂ 'ਕਰਮ ਨਾਮ ਬਰਣਤ ਸੁਮਤ' ਹੀ ਦਸਿਆ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਨਾਲ ਪ੍ਰੀਤ ਸੰਜੋਗ ਦੇ ਸਰਬ ਉੱਚ ਤਜਰਬੇ ਦੇ ਵਜਦ ਵਿਚ ਆ ਕੇ ਕਈ ਥਾਂਈਂ ਗੁਰੂ ਸਾਹਿਬਾਨ ਨੇ ਉਸ ਦਾ ਸਰੂਪ ਕਈ ਪ੍ਰਕਾਰ ਦੀ ਬਿੰਬਾਵਲੀ ਦੀ ਵਰਤੋਂ ਕਰਦਿਆਂ ਬਿਆਨ ਕੀਤਾ ਹੈ ਜਿਵੇਂ :

*ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥*
*ਕੰਚਨ ਕਾਇਆ ਸੁਇਨੇ ਕੀ ਢਾਲਾ ॥*
*ਸੋਵੰਨ ਢਾਲਾਂ ਕ੍ਰਿਸ਼ਨ ਮਾਲਾ ਜਪਹੁ ਤੁਸੀ ਸਹੇਲੀਹੋ ॥*
.... .... ...
*ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥*
*ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ।*
*ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰੀਏ ॥*
*ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥*
*ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥*
*ਪੰ. ੫੬੭*

ਜਾਂ ਜਿਵੇਂ ਗੁਰੂ ਅਰਜੁਨ ਦੇਵ ਫੁਰਮਾਂਦੇ ਹਨ :

*ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥*
*ਸੁੰਦਰ ਪੁਰਖ ਬਿਰਾਜਤ ਪੇਖਿ ਮਨ ਬੰਚਲਾ ॥ ਪੰ. ੧੩੬੨*

ਜਾਂ ਸੁਖਮਨੀ ਸਾਹਿਬ ਵਿਚ 'ਭਲਾ ਭਲਾ ਭਲਾ ਤੇਰਾ ਰੂਪ' ਤੇ 'ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ' ਲਿਖਦੇ ਹਨ।

ਇਥੇ ਦਿਲਚਸਪ ਨੁਕਤਾ ਇਹ ਹੈ ਕਿ ਉਸ ਦੇ ਇਕੱਲੇ ਇਕੱਲੇ ਗੁਣ, ਕਰਮ ਜਾਂ ਲੱਛਣ ਨੂੰ ਤਾਂ ਮੂਰਤੀਮਾਨ ਕੀਤਾ ਜਾ ਸਕਦਾ ਹੈ, ਉਸ ਦਾ ਪ੍ਰਤੀਕ ਵੀ ਬਣਾਇਆ ਜਾ ਸਕਦਾ ਹੈ ਤੇ ਸ਼ਬਦ ਰੂਪ ਵਿਚ ਵੀ ਬਿਆਨ ਕੀਤਾ ਜਾ ਸਕਦਾ ਹੈ, ਪਰ ਉਸ ਦੇ ਬੇਅੰਤ

*ਇਹ ਸਭ ਪ੍ਰਤੀਕ ਹੀ ਤਾਂ ਹਨ।

ਗੁਣਾਂ ਤੇ ਕਰਮਾਂ ਦੀ ਸੰਘਠਿਤ ਸਮੁੱਚਤਾ (Integrated Totality) ਨਾ ਤਾਂ ਕਿਸੇ ਆਕਾਰ ਵਿਚ ਮੂਰਤੀਮਾਨ ਕੀਤੀ ਜਾ ਸਕਦੀ ਹੈ, ਨਾ ਸ਼ਬਦੀ ਰੂਪ ਵਿਚ ਬਿਆਨ ਕੀਤੀ ਜਾ ਸਕਦੀ ਹੈ। ਇਸ ਸੰਘਠਿਤ ਸਮੁੱਚਤਾ ਦਾ ਨਾ ਕੋਈ ਕਿਆਸ ਲਾਇਆ ਜਾ ਸਕਦਾ ਹੈ, ਜਿਸ ਕਰਕੇ ਇਹ ਨਿਰੰਕਾਰ ਹੈ, ਅਗੰਮ ਹੈ, ਅਗੋਚਰ ਹੈ, ਸਾਰੀਆਂ ਮਨੁੱਖ ਸਮਝਾਂ ਤੇ ਸੋਚਾਂ ਤੋਂ ਪਰ੍ਹੇ ਹੈ।

ਇਸ ਵਿਸ਼ਾਲ ਹਕੀਕਤ, ਸਰਵ ਸਮਿਲਤ ਅਸਲੀਅਤ ਤੇ 'ਅਕਾਲ ਮੂਰਤਿ' ਹਸਤੀ, ਜੋ ਸਰਗੁਣ ਰੂਪ ਵਿਚ ਸਾਡੇ ਸਭ ਪਾਸੇ ਕਈ ਲੱਛਣਾਂ, ਗੁਣਾਂ ਤੇ ਕਰਮਾਂ ਦੇ ਰੂਪ ਵਿਚ ਪਸਰ ਰਹੀ ਹੈ, 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' ਹੈ, ਉਸ ਨਾਲ ਅਰਦਾਸ ਰਾਹੀਂ ਨਾਤਾ ਜੋੜਨਾ ਹੈ, ਉਸ ਨਾਲ ਇਕਮਿੱਕ ਹੋਣਾ ਹੈ।

5

ਅਰਦਾਸ ਲਈ ਤੀਸਰੀ ਵੱਡੀ ਮਨੌਤ ਹੈ, ਉਸ ਉਤੇ ਸਿਦਕ। ਖਾਸ ਕਰਕੇ ਉਸ ਦੇ :

*ਦੁਕਾਲੰ ਪ੍ਰਣਾਸੀ ॥ ਦਿਆਲੰ ਸਰੂਪੇ ॥*
*ਸਦਾ ਅੰਗ ਸੰਗੇ ॥ ਅਭੰਗੰ ਬਿਭੂਤੇ ॥*

ਗੁਣ ਉਤੇ ਨਾ ਕੇਵਲ ਵਿਸ਼ਵਾਸ ਹੀ ਸਗੋਂ ਮੁਕੰਮਲ ਸਿਦਕ ਵੀ। ਇਸ ਦਾ ਭਾਵ ਇਹ ਹੈ ਕਿ ਉਹ ਤੁਹਾਡੇ ਹਰ ਔਖੇ ਵੇਲੇ ਤੇ ਬਿਪਤਾ ਦੇ ਸਮੇਂ, ਸਰਵ ਪੂਰਨ ਸਮਰੱਥਾ ਤੇ ਅਟੁੱਟ ਤਾਕਤ ਨਾਲ ਤੁਹਾਡੇ ਅੰਗ ਸੰਗ ਰਹਿੰਦਾ ਹੋਇਆ, ਦਿਆਲ ਰੂਪ ਹੋ ਕੇ ਤੁਹਾਡੀ ਬਿਪਤਾ ਦਾ ਨਾਸ ਕਰਦਾ ਹੈ ਤੇ ਹਰ ਪ੍ਰਕਾਰ ਰੱਖਿਆ ਕਰਦਾ ਹੈ। ਇਸ ਦੀ ਗਵਾਹੀ ਗੁਰੂ ਅਰਜਨ ਦੇਵ ਦਿੰਦੇ ਹਨ :

*ਸਿਰ ਮਸਤਕ ਰਖ੍ਯਾ ਪਾਰਬ੍ਰਹਮ ਹਸਤ ਕਾਯਾ ਰਖ੍ਯਾ ਪਰਮੇਸ੍ਵਰਹ ॥*
*ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥*
*ਸਰਬ ਰਖ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥*
*ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥ ਪੰ. ੧੩੫੮*

ਇਸ ਸਿਦਕ ਦਾ ਸਦਕਾ ਤੁਸੀਂ ਆਪਣੀ ਹਰ ਮੁਸ਼ਕਲ, ਹਰ ਔਕੜ ਤੇ ਹਰ ਲੋੜ ਵੇਲੇ ਉਸ ਦੀ ਤੁਹਾਡੇ ਅੰਗ ਸੰਗ ਚਲਦੀ ਸਮਰੱਥ ਸਹਾਇਤਾ ਉਤੇ ਨਿਰਭਰ ਕਰਦੇ ਹੋਏ ਦ੍ਰਿੜ੍ਹਤਾ ਨਾਲ ਕਾਰਵਾਈ ਕਰ ਸਕਦੇ ਹੋ। ਇਸ ਸਿਦਕ ਤੇ ਭਰੋਸੇ ਕਾਰਨ ਤੁਹਾਨੂੰ ਕਿਸੇ ਪ੍ਰਕਾਰ ਦੀ ਚਿੰਤਾ, ਫਿਕਰ, ਤੌਖਲਾ ਤੇ ਭਟਕਣਾ ਨਹੀਂ ਰਹਿੰਦੀ।

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਪੰ. ੭੪੬-੪੭*

ਇਸੇ ਸਿਦਕ ਦੇ ਕਾਰਨ ਹੀ ਵਿਸ਼ਵਾਸ ਬਣ ਜਾਂਦਾ ਹੈ ਕਿ :

*ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਪੰ. ੭੧੨*

ਗੁਰੂ ਗੋਬਿੰਦ ਸਿੰਘ ਇਸੇ ਸਿਦਕ ਤੇ ਭਰੋਸੇ ਦੀ ਟੇਕ ਨੂੰ ਬੇਨਤੀ ਚੌਪਈ ਵਿੱਚ ਦੁਹਰਾਂਦੇ ਹਨ :

*ਹਮਰੀ ਕਰੋ ਹਾਥ ਦੈ ਰਛਾ ॥ ਪੂਰਨ ਹੋਇ ਚਿਤ ਕੀ ਇਛਾ ॥*
*ਤਵ ਚਰਣਨ ਮਨ ਰਹੈ ਹਮਾਰਾ ॥ ਅਪਨਾ ਜਾਨ ਕਰੋ ਪ੍ਰਤਿਪਾਰਾ ॥*
. . . . . . . . .
*ਪੂਰਨ ਹੋਇ ਹਮਾਰੀ ਆਸਾ ॥ ਤੋਰ ਭਜਨ ਕੀ ਰਹੈ ਪਿਆਸਾ ॥*



ਹਰ ਪ੍ਰਕਾਰ ਦੀਆਂ ਚਿੰਤਾ ਤੇ ਫ਼ਿਕਰਾਂ ਤੋਂ ਮੁਕਤ ਹੋਇਆ ਮਨ ਹੀ ਪੂਰਨ ਪ੍ਰੇਮ ਦੀ ਪ੍ਰੀਤ ਵਿੱਚ ਸਜ ਸਕਦਾ ਹੈ।

ਇਸ ਸਿਦਕ ਤੋਂ ਬਿਨਾਂ ਮਨੁੱਖ ਆਪਣੇ ਨਿੱਜਤਵ ਤੇ ਹਉਮੈ ਦੀ ਉਸਾਰੀ ਦੀ ਫਿਕਰ, ਕੋਸ਼ਿਸ਼ ਤੇ ਜਦੋ-ਜਹਿਦ ਵਿਚ ਲੱਗਾ ਰਹੇਗਾ, ਨਿਸ਼ਕਪਟ ਪ੍ਰੀਤ ਦੇ ਰਾਹ ਨਹੀਂ ਪਵੇਗਾ। ਜੇ ਕਰ ਉਹ ਅਰਦਾਸ ਕਰੇਗਾ ਵੀ ਤਾਂ ਆਪਣੀਆਂ ਨਿੱਜੀ ਜਾਂ ਟੱਬਰਕਾਰੀ ਦੀਆਂ ਲੋੜਾਂ ਪੂਰੀਆਂ ਕਰਨ ਤੇ ਸਫ਼ਲਤਾਵਾਂ ਹਾਸਲ ਕਰਨ ਲਈ ਜਾਂ ਕਿਸੇ ਪ੍ਰਕਾਰ ਦੇ ਡਰ ਤੇ ਤੌਖਲੇ ਨੂੰ ਦੂਰ ਕਰਨ ਲਈ। ਇਸੇ ਪ੍ਰਕਾਰ ਦੀ ਅਰਦਾਸ ਦਾ ਹੀ ਪ੍ਰਤਿਕਰਮ ਹੈ ਧਰਮ ਵਿਰੁਧ ਇਹ ਮਾਰਕਸਵਾਦੀ ਵਿਚਾਰ ਕਿ ਮਨੁੱਖ ਆਪਣੀ ਕਮਜ਼ੋਰੀ ਨੂੰ ਪੂਰਾ ਕਰਨ ਲਈ ਪਰਮਾਤਮਾ ਦਾ ਉਸੇ ਤਰ੍ਹਾਂ ਸਹਾਰਾ ਮੰਗਦਾ ਹੈ ਜਿਵੇਂ ਬੱਚਾ ਪਿਤਾ ਦਾ ਸਹਾਰਾ ਮੰਗਦਾ ਹੈ। ਇਥੇ ਵਿਚਾਰ ਗੋਚਰੀ ਗੱਲ ਇਹ ਹੈ ਕਿ ਸਿੱਖੀ ਵਿਚ ਧਰਮ ਦਾ ਆਸ਼ਾ ਕੋਈ ਨਿੱਜੀ ਲੋੜਾਂ ਦੀ ਪੂਰਤੀ ਜਾਂ ਮੁਕਤੀ ਨਹੀਂ, ਆਸ਼ਾ ਤਾਂ ਪ੍ਰਭੂ ਪ੍ਰੀਤ ਹੈ। ਦੁਨਿਆਵੀ ਮੰਗਾਂ ਜਾਂ ਸਫ਼ਲਤਾਵਾਂ ਲਈ ਅਰਦਾਸ ਇਸ ਨਿਸ਼ਕਪਟ ਪ੍ਰੀਤ ਤੋਂ ਪਰ੍ਹਾਂ ਲੈ ਜਾਂਦੀ ਹੈ। ਜੇ ਇਹ ਮੰਗਾਂ ਪੂਰੀਆਂ ਹੋ ਜਾਣ ਤਾਂ ਮਨੁੱਖ ਦੇ ਨਿੱਜਤਵ ਤੇ ਹਉਮੈ ਦੀਆਂ ਗੰਢਾਂ ਤੇ ਉਲਝਣਾਂ ਹੋਰ ਪੀਡੀਆਂ ਤੇ ਜਟਿਲ ਹੋ ਜਾਂਦੀਆਂ ਹਨ ਤੇ ਇਹ 'ਦੀਰਘ ਰੋਗ' ਦੇ ਰੂਪ ਵਿਚ ਦੁੱਖਾਂ, ਕਲੇਸ਼ਾਂ ਤੇ ਤਕਲੀਫ਼ਾਂ ਦਾ ਕਾਰਨ ਬਣਦੀਆਂ ਹਨ। ਦੂਸਰੇ ਪਾਸੇ ਜੇ ਇਹ ਪੂਰੀਆਂ ਨਾ ਹੋਣ ਤਾਂ ਸਖ਼ਤ ਉਪਰਾਮਤਾ ਪੈਦਾ ਹੁੰਦੀ ਹੈ ਤੇ ਮਨੁੱਖ ਧਰਮ ਉਤੋਂ ਵਿਸ਼ਵਾਸ ਗਵਾ ਬੈਠਦਾ ਹੈ ਤੇ ਨਾਲ ਹੀ ਸ੍ਵੈ-ਵਿਸ਼ਵਾਸ ਵੀ। ਇਸ ਤਰ੍ਹਾਂ ਇਨ੍ਹਾਂ ਮੰਗਾਂ ਲਈ ਕੀਤੀਆਂ ਅਰਦਾਸਾਂ, ਦੋਹਾਂ ਹਾਲਤਾਂ ਵਿਚ 'ਵਿਣੁ ਤੁਧੁ ਹੋਰ ਜਿ ਮੰਗਣਾ ਸਿਰ ਦੁਖਾਂ ਕੈ ਦੁਖ' ਸਾਬਤ ਹੁੰਦੀਆਂ ਹਨ। ਇਸੇ ਲਈ "ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ" (ਪੰ. ੧੦੧੮) ਸਭ ਤੋਂ ਉਤਮ ਮੰਗ ਮੰਨੀ ਜਾਂਦੀ ਹੈ।

ਪਰੰਤੂ ਪਰਮਾਤਮਾ ਦੇ ਅੰਗ ਸੰਗ ਤੇ ਦਿਆਲੂ ਰੂਪ ਵਿਚ ਸਹਾਈ ਹੋਣ ਦੇ ਸਿਦਕ ਕਾਰਨ ਉਸ ਨੂੰ ਵਿਸ਼ਵਾਸ ਹੈ ਕਿ ਪਰਮਾਤਮਾ ਨੇ ਆਪਣੀ ਮਿਹਰ ਤੇ ਬਖ਼ਸ਼ਿਸ਼ ਦਾ ਸਦਕਾ ਉਸ ਦੀ ਹਰ ਉਚਿਤ ਲੋੜ ਵੇਲੇ ਸਿਰ ਪੂਰੀ ਕਰ ਦੇਣੀ ਹੈ। ਲੋੜ ਦੀ ਉਚਿਤਤਾ ਦਾ ਫੈਸਲਾ ਪਰਮਾਤਮਾ ਉੱਤੇ ਛੱਡਿਆ ਜਾਂਦਾ ਹੈ ਕਿਉਂਕਿ ਉਹ ਹੀ ਠੀਕ ਜਾਣਦਾ ਹੈ ਕਿ ਤੁਹਾਡਾ ਭਲਾ ਕਿਸ ਵਿਚ ਹੈ। ਇਹ ਵੇਖਣ ਵਿਚ ਆਇਆ ਹੈ ਕਿ ਕਈ ਵਾਰੀ ਜੇ ਸਾਡੀ ਕੋਈ ਮੰਗ ਕਿਸੇ ਸਮੇਂ ਪੂਰੀ ਨਹੀਂ ਹੋਈ ਤਾਂ ਬਾਅਦ ਵਿਚ ਪਤਾ ਲੱਗਾ ਕਿ ਅਸੀਂ ਇਕ ਵੱਡੇ ਨੁਕਸਾਨ ਤੋਂ ਬਚ ਗਏ। ਇਸ ਤਰ੍ਹਾਂ ਇਸ ਸਿਦਕ ਦੀ ਟੇਕ ਤੇ ਸਹਾਰਾ ਮਨ ਨੂੰ ਹਰ ਪ੍ਰਕਾਰ ਦੀ ਚਿੰਤਾ ਤੇ ਫ਼ਿਕਰ ਤੋਂ ਮੁਕਤ ਕਰਕੇ, ਉਸ ਵਿੱਚ ਸਤ, ਸੰਤੋਖ, ਸ਼ਾਂਤੀ ਤੇ ਸਹਿਜ ਲਿਆਉਂਦੇ ਹਨ, ਉਸ ਦੇ ਭਾਣੇ ਵਿਚ ਵਿਸ਼ਵਾਸ ਬੱਝਦਾ ਹੈ ਤੇ ਉਹ ਭਾਣੇ ਨੂੰ ਮਿੱਠਾ ਕਰਕੇ ਮੰਨਣ ਲਗਦਾ ਹੈ। ਜੇ ਇਹ ਮੰਨ ਲਿਆ ਜਾਵੇ ਕਿ ਉਸ ਦਾ ਭਾਣਾ, ਤੁਹਾਡੇ ਲਈ ਤੇ ਇਸੇ ਤਰ੍ਹਾਂ ਸਰਬੱਤ ਦੇ ਭਲੇ ਲਈ ਚਲਦਾ ਹੈ ਅਤੇ ਤੁਹਾਡਾ ਭਲਾ ਇਸ ਸਰਬੱਤ ਦੇ ਭਲੇ ਦੇ ਸੰਦਰਭ ਵਿਚ ਦੇਖਿਆ ਜਾਣਾ ਹੈ ਤਾਂ ਮਨ ਵਿਚ ਕਦੀ ਉਪ੍ਰਾਮਤਾ ਨਹੀਂ ਆਵੇਗੀ। ਉਸ ਵਿਚ ਨਿਸ਼ਕਪਟਤਾ, ਦਲੇਰੀ ਅਤੇ ਅਡੋਲ ਦ੍ਰਿੜ੍ਹਤਾ ਪੈਦਾ ਹੋ ਜਾਵੇਗੀ ਤੇ ਉਹ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹੇਗਾ।

ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥ ਪੰ. ੨੭੫

ਦੀ ਹਾਲਤ ਵਿਚ ਰਹੇਗਾ। ਇਸੇ ਸਿਦਕ ਤੇ ਸ਼ਰਧਾ ਤੋਂ ਉਪਜੀ ਚੜ੍ਹਦੀ ਕਲਾ ਦੇ ਸਹਾਰੇ ਮਨੁੱਖ ਹਰ ਪ੍ਰਕਾਰ ਦੀਆਂ ਦੁਨਿਆਵੀ ਤੇ ਮਾਨਸਿਕ ਤਕਲੀਫ਼ਾਂ ਦੀ ਦਲੇਰੀ ਤੇ

ਬਹਾਦਰੀ ਨਾਲ ਟਾਕਰਾ ਕਰ ਜਾਵੇਗਾ। 'ਦੁਖ ਵਿਚ ਸੁਖ ਮਨਾਈ' ਦਾ ਆਚਰਣ ਇਸੇ ਸਿਦਕ ਤੇ ਭਰੋਸੇ ਵਿਚੋਂ ਹੀ ਉਸਰਦਾ ਹੈ। ਇਸੇ ਸਿਦਕ, ਸ਼ਰਧਾ, ਭਰੋਸੇ ਤੇ ਚੜ੍ਹਦੀ ਕਲਾ ਵਿਚੋਂ ਉਹ ਦਲੇਰੀ ਤੇ ਅਣਖ ਉਪਜਦੀ ਹੈ। ਜਿਸ ਕਾਰਨ ਮਨੁੱਖ ਨਿਰਭਉ ਹੁੰਦਾ ਹੋਇਆ "ਕਿਸੇ ਨਾ ਕਾਣ ਰਾਖ ਹੋਂ" (ਗੁਰੂ ਗੋਬਿੰਦ ਸਿੰਘ) ਤੇ "ਹਮ ਕਾਹੂੰ ਕੀ ਕਾਨਿ ਨ ਕਢਤੇ ਆਪਣੇ ਗੁਰ ਪ੍ਰਸਾਦੇ" (ਕਬੀਰ) ਦੀ ਹਾਲਤ ਉਤੇ ਪਹੁੰਚ ਜਾਂਦਾ ਹੈ।

6

ਅਰਦਾਸ ਲਈ ਇਕ ਹੋਰ ਵੱਡੀ ਤੇ ਅਤਿ ਜ਼ਰੂਰੀ ਮਨੌਤ ਮਨ ਨੂੰ ਨੀਵਾਂ ਰੱਖਣ ਦੀ ਲੋੜ ਹੈ।

ਜੇ ਮਨ ਦੀ ਪ੍ਰਕ੍ਰਿਤੀ ਨੂੰ ਵਿਚਾਰਿਆ ਜਾਵੇ ਤਾਂ 'ਪਾਂਚ ਤੱਤ' ਤੋਂ 'ਸਕਤੀ ਤੇ ਸੀਓ' ਦੇ ਰੂਪ ਵਿਚ ਬਣਿਆ ਇਹ ਮਨ ਕਈ ਪ੍ਰਕਾਰ ਦੀਆਂ ਰੁਚੀਆਂ, ਚੇਸ਼ਟਾਵਾਂ, ਖ਼ਾਹਸਾਂ, ਤਮੰਨਾਵਾਂ ਤੇ ਲਾਲਸਾਵਾਂ ਆਦਿ ਦਾ ਇਕ ਜਟਿਲ ਮੁਰੱਕਬ ਹੈ। ਭਾਵੇਂ ਇਨ੍ਹਾਂ ਰੁਚੀਆਂ ਤੇ ਤਮੰਨਾਵਾਂ ਆਦਿ ਨੂੰ ਪੰਜ ਮੁੱਖ ਸ਼੍ਰੇਣੀਆਂ, ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਵਿਚ ਵੰਡਿਆ ਗਿਆ ਹੈ, ਪਰ ਇਹ ਕਈ ਪ੍ਰਕਾਰ ਦੇ ਜੁੱਟਾਂ (permutations and combinations) ਵਿਚ ਰਲ ਕੇ, ਜੀਵਨ ਘੋਲ ਘੁਲਣ ਲਈ ਵਿਚਰਦੀਆਂ ਤੇ ਆਪਣੀ ਕ੍ਰਿਆ ਕਰਦੀਆਂ ਹਨ। ਪਰੰਤੂ ਆਮ ਤੌਰ ਉਤੇ ਮਨੁੱਖ ਇਨ੍ਹਾਂ ਕੁਦਰਤੀ ਰੁਚੀਆਂ ਨੂੰ ਸੰਜਮ ਵਿਚ ਰੱਖ ਕੇ ਕੇਵਲ ਜੀਵਨ ਘੋਲ ਤੇ ਨਸਲ ਕਾਇਮ ਰੱਖਣ ਲਈ ਵਰਤਣ ਦੀ ਥਾਵੇਂ, ਇਨ੍ਹਾਂ ਦੇ ਮਗਰ ਲੱਗ ਕੇ, ਇਨ੍ਹਾਂ ਨੂੰ ਵਧਾਂਦਾ ਹੋਇਆ ਵਿਕਾਰਾਂ ਦੀ ਸੀਮਾ ਤਕ ਲੈ ਜਾਂਦਾ ਹੈ, ਤੇ ਆਪਣੇ ਆਲੇ-ਦੁਆਲੇ ਹਉਮੈਂ ਦਾ ਐਸਾ ਜਟਿਲ ਤਾਣਾ ਤਣ ਲੈਂਦਾ ਹੈ, ਕਿ ਮਨੁੱਖ ਇਨ੍ਹਾਂ ਦਾ ਗੁਲਾਮ ਬਣ ਕੇ ਰਹਿ ਜਾਂਦਾ ਹੈ। ਇਹ ਹਉਮੈਂ ਦਾ ਜਟਿਲ ਤਾਣਾ ਇਕ ਰੋਗ ਬਣ ਕੇ, ਉਸ ਨੂੰ ਪਰਮਾਤਮਾ ਦੀ ਮਨ ਵਿਚ ਹੀ ਰੱਖੀ ਜੋਤਿ ਤੋਂ ਨਿਖੇੜੀ ਰਖਦਾ ਹੈ, ਉਸ ਨਾਲ ਇੱਕ ਮਿੱਕ ਨਹੀਂ ਹੋਣ ਦਿੰਦਾ ਜਿਸ ਨਾਲ ਇਸ ਦੀ ਸਿਰਜਨਾ ਤੇ ਹੋਂਦ ਦਾ ਮੁੱਦਾ ਹੀ ਗੁਆਚ ਜਾਂਦਾ ਹੈ, ਬਿਰਥਾ ਹੋ ਜਾਂਦਾ ਹੈ।

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।*
*ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥ ਪੰ. ੫੬੦*

ਦੂਸਰੇ ਪਾਸੇ, ਹਉਮੈਂ ਕਾਰਨ, ਦੂਸਰੇ ਲੋਕਾਂ ਨਾਲ ਸਹਿਜ ਭਾਵ ਤੇ ਬਰਾਬਰੀ ਵਾਲਾ ਜੀਵਨ ਜਿਉਣ ਦੀ ਬਜਾਇ ਕਈ ਪ੍ਰਕਾਰ ਦੇ ਉਲਝੇਵਿਆਂ ਤੇ ਝਗੜਿਆਂ ਵਿਚ ਪੈ ਕੇ ਸ੍ਰੇਸ਼ਟਤਾ ਤੇ ਹੀਣ ਭਾਵਾਂ (superiority and inferiority complexes) ਦੀਆਂ ਮਾਨਸਿਕ ਗੰਢਾਂ ਵਿਚ ਫਸ ਕੇ ਰੋਗੀ ਹੋ ਜਾਂਦਾ ਹੈ। ਇਨ੍ਹਾਂ ਪੰਜ ਰੁਚੀਆਂ ਦੇ ਵਿਕਾਰੀ ਰੂਪ ਵਿਚ ਅਸਾਧ ਰੋਗ ਹੋ ਨਿਬੜਣ ਬਾਰੇ ਭਗਤ ਰਵਿਦਾਸ ਜੀ ਚਿਤਾਵਨੀ ਦਿੰਦੇ ਹਨ :

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥*
*ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥ ਪੰ. ੪੮੬*

ਇਨ੍ਹਾਂ ਨੂੰ ਸੰਜਮ ਤੇ ਕੰਟਰੋਲ ਵਿਚ ਰੱਖਣ ਨਾਲ ਇਨ੍ਹਾਂ ਨੂੰ ਰੋਗ ਬਣਨ ਤੋਂ ਰੋਕਿਆ ਜਾ ਸਕਦਾ ਹੈ, ਮਨ ਨੂੰ ਹਉਮੈਂ ਦੇ ਰੋਗ ਤੋਂ ਬਚਾ ਕੇ ਨਿਰਮਲ ਕੀਤਾ ਜਾ ਸਕਦਾ ਹੈ। ਇਸ ਲਈ ਮਨ ਨੂੰ ਨੀਵਾਂ ਕਰਨ ਦੀ ਲੋੜ ਹੈ। ਇਸ ਦੇ 'ਸਕਤੀ ਤੇ ਸੀਓ' ਰੂਪ ਨੂੰ ਪਰਮਾਤਮਾ ਨਾਲ ਜੋੜ ਕੇ, ਆਤਮ ਸਮਰਪਣ ਦੁਆਰਾ ਨੀਵਾਂ ਰੱਖ ਕੇ ਇਸ ਨੂੰ ਅਰੋਗ ਤੇ ਨਿਰਮਲ ਰੱਖਿਆ ਜਾ ਸਕਦਾ ਹੈ। ਇਸ ਪ੍ਰਕ੍ਰਿਆ ਦੇ ਫਿਰ ਅੱਗੇ ਦੋ ਭਾਗ ਹਨ। ਇਕ ਤਾਂ



ਆਪਣੇ ਸਰੀਰ, ਆਤਮਾ, ਮਨ ਦੀਆਂ ਸਾਰੀਆਂ ਰੁਚੀਆਂ ਤੇ ਇਨ੍ਹਾਂ ਦੇ ਸਾਰੇ ਸੁੱਖਾਂ ਆਦਿ ਨੂੰ ਪਰਮਾਤਮਾ ਦੀ ਦਾਤ ਤੇ ਬਖ਼ਸਿਸ਼ ਦੇ ਰੂਪ ਵਿਚ ਮੰਨਣਾ ਤੇ ਇਨ੍ਹਾਂ ਨੂੰ ਉਸ ਵਲੋਂ ਦਿੱਤੀ ਇਕ ਪਵਿੱਤਰ ਅਮਾਨਤ ਸਵੀਕਾਰ ਕਰਨਾ ਤਾਂ ਕਿ ਇਨ੍ਹਾਂ ਦੀ ਖ਼ਿਆਨਤ ਨਾ ਹੋਵੇ, ਇਨ੍ਹਾਂ ਦਾ ਦੁਰ ਉਪਯੋਗ ਨਾ ਹੋਵੇ, ਇਹ ਵਿਕਾਰ ਨਾ ਬਣਨ। ਇਸ ਲਈ ਪਰਮਾਤਮਾ ਨੂੰ ਦਾਤਾਰ ਦੇ ਰੂਪ ਵਿਚ ਮੰਨ ਕੇ ਉਸ ਦੇ ਸ਼ੁਕਰਾਨੇ ਵਜੋਂ ਉਸ ਦੀ ਸਿਫ਼ਤ ਸਲਾਹ ਕੀਤੀ ਜਾਵੇ। 'ਸਿਫਤੀ ਗੰਢੁ ਪਵੇ ਦਰਬਾਰਿ' ਤੇ 'ਗੰਢੁ ਪਰੀਤੀ ਮਿਠੇ ਬੋਲ' (ਪੰ. ੧੪੩) ਦੁਆਰਾ ਉਸ ਦੀ ਪਰੀਤ ਦੇ ਰਾਹ ਪੈ ਸਕੀਏ। ਦੂਸਰਾ ਆਪਣੇ ਆਪ ਨੂੰ ਪਰਮਾਤਮਾ ਨਾਲੋਂ ਹਰ ਹਾਲਤ ਵਿਚ ਬਹੁਤ ਨੀਵਾਂ ਤੇ ਛੋਟਾ ਦਸਦਿਆਂ ਹੋਇਆਂ ਇਨ੍ਹਾਂ ਰੁਚੀਆਂ ਤੋਂ ਚੇਤ ਜਾਂ ਅਚੇਤ ਰੂਪ ਵਿਚ ਹੋਈਆਂ ਗਲਤੀਆਂ ਨੂੰ ਗੁਨਾਹ ਦੇ ਰੂਪ ਵਿਚ ਕਬੂਲ ਕਰਦਿਆਂ ਹੋਇਆਂ ਉਸ ਬਖ਼ਸ਼ਣਹਾਰ ਤੋਂ ਖਿਮਾਂ ਦੀ ਜਾਚਣਾ ਕਰਨਾ। ਇਨ੍ਹਾਂ ਦੋਹਾਂ ਹਾਲਤਾਂ ਲਈ ਕੁਝ ਉਦਾਹਰਣ ਪੇਸ਼ ਹਨ :

1. *ਤੂ ਠਾਕੁਰ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥*
*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥*
*ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥*
*ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮਤੇ ਹੋਇ ਸੁ ਆਗਿਆਕਾਰੀ ॥*
*ਤੁਮਰੀ ਗਤਿ ਮਿਤਿ ਤੁਮਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥*
*ਪੰ. ੨੬੮*

2. *ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥*
*ਨਿਮਖ ਨਿਮਖ ਤੁਮਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥*
. . .        . . .        . . .
*ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥*
*ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥ ਪੰ. ੬੭੪*

3. *ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ ॥*
*ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ ॥*
*ਨਿੰਦਕੁ ਦੁਸਟੁ ਹਰਾਮਖੋਰ ਠਗੁ ਦੇਸ ਠਗੰਦਾ ॥*
*ਕਾਮ ਕ੍ਰੋਧ ਮਦੁ ਲੋਭੁ ਮੁਹੁ ਅਹੰਕਾਰੁ ਕਰੰਦਾ ॥*
*ਵਿਸਵਾਸਘਾਤੀ ਅਕਿਰਤਘਣ ਮੈ ਕੋ ਨਾ ਰਖੰਦਾ ॥*
*ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥ ੩੬/੨੧*

ਇਥੇ ਇਹ ਖਿਆਲ ਰੱਖਣ ਦੀ ਲੋੜ ਹੈ ਕਿ ਮਨ ਨੀਵਾਂ ਰੱਖਣ ਦਾ ਭਾਵ ਆਪਣੇ ਆਪ ਨੂੰ ਕੇਵਲ ਉਸ ਪਰਮਾਤਮਾ ਦੇ ਸਮਰਪਣ ਕਰਨਾ ਹੈ ਜੋ ਸਭ ਦਾ ਠਾਕੁਰ ਤੇ ਸ੍ਰਿਸ਼ਟੀ ਨੂੰ ਆਪਣੀ ਮਰਜੀ ਅਨੁਸਾਰ ਸ੍ਰਿਸ਼ਟੀ ਦੇ ਭਲੇ ਲਈ ਹੀ ਚਲਾ ਰਿਹਾ ਹੈ, ਜਿਸ ਦਾ ਹੁਕਮ ਤੇ ਭਾਣਾ ਸਾਰੀ ਸ੍ਰਿਸ਼ਟੀ ਉਤੇ ਇਕਸਾਰ ਤੇ ਅਟੱਲ ਰੂਪ ਵਿਚ ਲਾਗੂ ਹੈ। ਆਪਣੇ ਆਪ ਨੂੰ ਕਿਸੇ ਹੋਰ, "ਜੋ ਮਰ ਜੰਮੈ ਸੁ ਕਚ ਨਿਕਚ" ਤੋਂ ਨੀਵਾਂ ਕਰਨਾ, ਆਪਣੇ ਆਪ ਵਿਚ ਹੀਣਤਾ ਭਾਵਨਾ ਪੈਦਾ ਕਰਨ ਤੇ ਕਿਸੇ ਦੂਸਰੇ ਦੇ ਦਬਾਓ ਹੇਠਾਂ ਆ ਕੇ ਉਸ ਦੀ ਗੁਲਾਮੀ ਕਰਨ ਦੇ ਬਰਾਬਰ ਹੋਵੇਗਾ। ਇਸ ਲਈ ਅਰਦਾਸ ਕੇਵਲ ਉਸ ਪਰਮਾਤਮਾ ਅੱਗੇ ਹੀ ਹੈ ਜੋ :

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ਪੰ. ੧੦੯੩*

ਕਿਸੇ ਦੂਸਰੇ ਦੀ ਗੁਲਾਮੀ ਤੋਂ ਬਚਣ ਲਈ ਫਿਰ ਇਸੇ ਕ੍ਰਿਪਾ ਨਿਧਾਨ ਅੱਗੇ ਹੀ ਅਰਦਾਸ ਹੈ :

*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥*
*ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥ ਪੰ. ੭੬੧*

ਇਸ ਤਰ੍ਹਾਂ ਇਹ ਮਨ ਇਕ ਪਾਸੇ ਹਉਮੈਂ ਦੀ ਗੁਲਾਮੀ ਤੇ ਦੂਸਰੇ ਪਾਸੇ ਕਿਸੇ ਹੋਰ ਦੂਸਰੇ ਦੀ ਗੁਲਾਮੀ, ਦੋਹਾਂ ਤੋਂ ਮੁਕਤ ਹੋ ਕੇ, ਨਿਰਮਲ ਹੋ ਕੇ, ਪਰਮਾਤਮਾ ਨੂੰ ਸਮਰਪਣ ਯੋਗ ਹੋ ਜਾਂਦਾ ਹੈ ਤੇ ਉਸ ਦੇ ਪੂਰਨ ਪ੍ਰੀਤ ਸੰਜੋਗ ਨੂੰ ਮਾਨਣ ਯੋਗ ਹੋ ਜਾਂਦਾ ਹੈ :

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ਪੰ. ੧੩੬੭*

ਅਰਦਾਸ ਕਰਕੇ ਕਿਸੇ ਕੰਮ ਦਾ ਅਰੰਭ ਕਰਨ ਦਾ ਭਾਵ ਇਹ ਹੈ ਕਿ ਆਤਮ ਸਮਰਪਣ ਦੁਆਰਾ ਸਾਰੀ ਕ੍ਰਿਆ ਤੇ ਸਾਰਾ ਕਾਰ-ਵਿਹਾਰ ਉਸ ਦੇ ਆਸਰੇ ਤੇ ਟੇਕ ਦੇ ਆਧਾਰ ਉਤੇ ਸਚਾਈ ਤੇ ਈਮਾਨਦਾਰੀ ਨਾਲ ਕਰਨ ਦੀ ਪ੍ਰਤਿਗਿਆ ਕਰਨਾ ਹੈ। ਕਿਉਂਕਿ ਅਰਦਾਸ ਦੁਆਰਾ ਮਨ ਵਿਚੋਂ ਹਉਮੈ ਨਿਕਲ ਗਈ, ਸਭ ਕ੍ਰਿਆ ਉਸ ਦੇ ਭਾਣੇ ਵਿਚ ਤੇ ਉਸ ਦੇ ਹਵਾਲੇ ਹੋ ਗਈ, ਇਸ ਦੀ ਸਾਰੀ ਊਚ ਨੀਚ ਤੇ ਫਾਇਦਾ ਨੁਕਸਾਨ ਉਸ ਦੇ ਆਸਰੇ ਉਤੇ ਹੋ ਗਿਆ। ਇਸ ਵਾਸਤੇ ਇਸ ਤੋਂ ਪਿਛੇ ਹਟਣ ਦੀ ਕੋਈ ਗੁੰਜਾਇਸ਼ ਨਹੀ ਹੁੰਦੀ। ਇਸ ਦੀ ਆਦਰਸ਼ ਦਸ਼ਾ ਕਬੀਰ ਜੀ ਦਸਦੇ ਹਨ :

*ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥*
*ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰ ॥ ਪੰ. ੧੩੬੭*

7

ਅਖੀਰ ਵਿਚ ਇਹ ਦਸਣਾ ਅਤੀ ਜ਼ਰੂਰੀ ਹੈ ਕਿ ਅਰਦਾਸ ਕੋਈ ਕਰਮ ਕਾਂਡ ਜਾਂ ਪੂਜਾ ਦਾ ਢੰਗ ਨਹੀਂ। ਇਹ ਤਾਂ ਮਨ ਦੀਆਂ ਡੂੰਘਾਈਆਂ ਵਿਚੋਂ ਉਠੀ ਇਕ ਅਰਜ਼ੋਈ ਹੈ, ਬੇਨਤੀ ਹੈ ਉਸ ਦੀ ਮਿਹਰ ਤੇ ਬਖਸ਼ਿਸ਼ ਲਈ, ਉਸ ਦੀ ਰਹਿਮਤ ਲਈ ਤੇ ਧਰਮ ਦਾ ਅੰਤਿਮ ਨਿਸ਼ਾਨਾ ਉਸ ਨਾਲ ਪ੍ਰੀਤ ਸੰਜੋਗ ਉਸ ਦੀ ਮਿਹਰ ਹੈ, ਉਸ ਦੀ ਬਖਸ਼ਿਸ਼ ਹੈ, ਉਸ ਦੀ "ਨਦਰ" ਹੈ। ਇਹ ਨਦਰ ਹੀ ਅਰਦਾਸ ਵਾਸਤੇ ਸਭ ਤੋਂ ਵੱਡੀ ਮਨੌਤ ਹੈ।

*ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥ ਪੰ. ੯੩੭*
*ਨਦਰਿ ਕਰਮਿ ਪਵੈ ਨੀਸਾਣੁ ॥ ਪੰ. ੭*
ਤੇ *ਜਿਨ ਕਉ ਨਦਰਿ ਕਰਮੁ ਤਿਨ ਕਾਰ ॥*
*ਨਾਨਕ ਨਦਰੀ ਨਦਰਿ ਨਿਹਾਲ ॥ ਪੰ. ੮*

# ਅਰਦਾਸ—ਪਰਿਭਾਸ਼ਾ, ਪ੍ਰਕਿਰਤੀ, ਸਰੂਪ ਤੇ ਇਤਿਹਾਸ

ਡਾ. ਇੰਦਰਜੀਤ ਸਿੰਘ

ਮਨੁੱਖ ਇਕ ਅਤਿ ਉੱਤਮ ਤੇ ਬਹੁ-ਪੱਖੀ ਜੀਵ ਹੈ। ਉਹ ਪ੍ਰਕਿਰਤੀ ਦਾ ਗੌਰਵ ਤੇ ਵਿਸ਼ੇਸ਼ ਚਮਤਕਾਰ ਹੈ। ਉਹ ਸਮਾਜਿਕ ਜੀਵ ਹੈ, ਚਿੰਤਨਸ਼ੀਲ ਪ੍ਰਵਿਰਤੀਆ ਦਾ ਮਾਲਕ ਹੈ। ਪ੍ਰਕਿਰਤੀ ਦੇ ਹੋਰ ਜੀਵਾ ਨਾਲ ਉਸ ਦੀ ਸਾਂਝ ਹੈ। ਉਹ ਪੌਦਿਆ ਵਾਂਗ ਗਤੀਮਾਨ ਨਿਯਮਾਂ ਦੁਆਰਾ ਵਰੋਸਾਇਆ ਹੋਇਆ ਸਜੀਵ ਪ੍ਰਾਣੀ ਹੈ। ਉਸ ਵਿਚ ਜਾਨਵਰਾਂ ਵਾਲੀ ਗਤੀਸ਼ੀਲਤਾ ਤੇ ਸੰਵੇਦੀ ਅੰਗ ਮਿਲਦੇ ਹਨ। ਉਹ ਆਪਣੀ ਕ੍ਰਿਆਵਾ ਵਿਚ ਅਜ਼ਾਦੀ ਦੀ ਭਾਵਨਾ ਰਖਦਾ ਹੈ ਜੋ ਉਸ ਨੂੰ ਜੀਵਨ ਦਾ ਮਾਲਕ ਬਣਾਉਂਦੀ ਹੈ। ਅੰਤਮ ਤੌਰ ਤੇ ਜਿਵੇਂ ਕਿ ਰਾਧਾ ਕ੍ਰਿਸ਼ਨ ਨੇ ਆਖਿਆ ਹੈ ਕਿ ਉਹ ਪ੍ਰਾਰਥਨਾ ਕਰਨ ਵਾਲਾ ਜੀਵ ਹੈ ਜੋ ਆਪਣੇ ਨਾਲੋਂ ਉਚੇਰੀ ਹਸਤੀ ਨਾਲ ਸੰਬੰਧ ਸਥਾਪਤ ਕਰ ਸਕਦਾ ਹੈ।[1] ਸੰਸਾਰ ਦਾ ਸਮੁੱਚਾ ਧਾਰਮਿਕ ਕਾਵ ਇਸ ਉਚੇਰੀ ਹਸਤੀ ਅੱਗੇ ਕੀਤੀਆ ਅਰਦਾਸਾਂ ਨਾਲ ਭਰਪੂਰ ਹੈ। ਮੇਰੇ ਇਸ ਲੇਖ ਦਾ ਸੰਬੰਧ ਇਸ ਅਰਦਾਸ ਦੀ ਪਰਿਭਾਸ਼ਾ, ਸਰੂਪ ਤੇ ਇਤਿਹਾਸ ਬਾਰੇ ਜਾਣਕਾਰੀ ਪ੍ਰਾਪਤ ਕਰਨਾ ਹੈ।

**ਅਰਦਾਸ ਦੀ ਪਰਿਭਾਸ਼ਾ**

"ਇਨਸਾਈਕਲੋਪੀਡੀਆ ਆਫ਼ ਰੀਲੀਜੀਅਨ ਐਂਡ ਐਥਿਕਸ" ਅਨੁਸਾਰ ਅਰਦਾਸ: ਸਾਧਾਰਣ ਤੇ ਬਹੁਤ ਪ੍ਰਾਚੀਨ ਰੂਪ ਵਿਚ, ਕਿਸੇ ਇੱਛਾ ਦਾ ਪ੍ਰਗਟਾ ਹੈ ਜੋ ਕਿਸੇ ਅਪ੍ਰਾਕਿਰਤਕ ਸ਼ਕਤੀ ਜਾਂ ਸੱਤਾ ਨੂੰ ਪ੍ਰਭਾਵਿਤ ਕਰਨ ਲਈ ਅਰਜ਼ ਦੇ ਰੂਪ ਵਿਚ ਢਾਲੀ ਹੁੰਦੀ ਹੈ। ਆਧੁਨਿਕ ਅਰਦਾਸ ਵਿਚ ਇਸ ਦਾ ਭਾਵ ਰੂਹਾਨੀ ਵਸਲ ਤੋਂ ਲਿਆ ਜਾਂਦਾ ਹੈ। ਅਰਦਾਸ ਨੂੰ ਸਰਧਾਮਈ ਜਾਚਨਾ ਦੇ ਅਰਥਾ ਵਿਚ ਵੀ ਜਾਣਿਆ ਜਾਦਾ ਹੈ।[2]

"ਇਨਸਾਈਕਲੋਪੀਡੀਆ ਆਫ ਅਮੈਰਿਕਾਨਾ" ਅਨੁਸਾਰ ਅਰਦਾਸ ਇਕ ਐਸਾ ਪਦ ਹੈ ਜਿਸ ਵਿਚ ਰੱਬ (ਦੇਵਤਾ ਜਾਂ ਕੋਈ ਹਸਤੀ) ਨੂੰ ਸੰਬੋਧਨ ਕਰਨ ਦੀ ਕ੍ਰਿਆ ਤੇ ਇਸ ਵਿਚ ਵਰਤੇ ਜਾਂਦੇ ਸ਼ਬਦ ਸ਼ਾਮਲ ਹਨ।[3]

"ਇਨਸਾਈਕਲੋਪੀਡੀਆ ਆਫ਼ ਬ੍ਰਿਟੈਨਿਕਾ" ਅਨੁਸਾਰ ਅਰਦਾਸ ਪਦ ਆਮ ਤੌਰ ਤੇ ਨਿਰਮਾਣ ਭਾਵ ਵਾਲੀ ਬੇਨਤੀ ਜਾਂ ਜਾਚਨਾ ਲਈ ਵਰਤਿਆ ਜਾਦਾ ਹੈ। ਤਕਨੀਕੀ ਤੌਰ ਤੇ ਧਰਮ ਦੇ ਖੇਤਰ ਵਿਚ ਪਦ ਕਿਸੇ ਗੈਬੀ ਜਾਂ ਪਾਵਨ ਹਸਤੀ ਨੂੰ ਸੰਬੋਧਨ ਕਰਨ ਦੇ ਦਸਤੂਰ ਨਾਲ ਸੰਬੰਧਿਤ ਹੈ ਜਿਸ ਵਿਚ ਸਰਧਾਮਈ ਤਰਲੇ ਵਾਲੀ ਮਨੋਦਸ਼ਾ ਤੇ ਧਾਰਣਾ ਹਾਵੀ ਰਹਿੰਦੀ ਹੈ।[4]

ਉਪਰੋਕਤ ਵੱਖ ਵੱਖ ਪਰਿਭਾਸ਼ਾਵਾ ਤੋਂ ਅਰਦਾਸ ਦੀ ਪਰਿਭਾਸ਼ਾ ਇਸ ਤਰ੍ਹਾਂ ਨਿਸ਼ਚਿਤ ਕੀਤੀ ਜਾ ਸਕਦੀ ਹੈ ਕਿ :

—ਅਰਦਾਸ ਅਰਜ਼ ਦੇ ਰੂਪ ਵਿਚ ਢਾਲਿਆ ਗਿਆ ਕਿਸੇ ਇੱਛਾ ਦਾ ਐਸਾ ਪ੍ਰਗਟਾ ਹੈ ਜਿਸ ਦਾ ਮੰਤਵ ਕਿਸੇ ਗੈਬੀ ਪਾਵਨ ਹਸਤੀ ਨੂੰ ਪ੍ਰਭਾਵਿਤ ਕਰਨਾ ਹੈ। ਇਹ ਰੂਹਾਨੀ ਫ਼ਸਲ ਲਈ ਤਰਲਾ ਹੈ ਤੇ ਦੈਵੀ ਹਸਤੀ ਨੂੰ ਸੰਬੋਧਨ ਕਰਨ ਦਾ ਐਸਾ ਦਸਤੂਰ ਹੈ ਜਿਸ ਵਿਚ ਸ਼ਰਧਾਮਈ ਜਾਚਨਾ ਦਾ ਰੰਗ ਵਿਸ਼ੇਸ਼ ਰੂਪ ਵਿਚ ਸ਼ਾਮਲ ਹੁੰਦਾ ਹੈ।

### ਅਰਦਾਸ ਦਾ ਆਰੰਭ

ਆਪਣੇ ਨਾਲ ਦੇ ਸਾਥੀ ਨੂੰ ਸੰਬੋਧਨ ਕਰਨਾ ਜਾਂ ਬੇਨਤੀ ਕਰਨਾ ਇਕ ਐਸੀ ਪ੍ਰਵਿਰਤੀ ਹੈ ਜੋ ਬੋਲੀ ਜਿੰਨੀ ਹੀ ਪੁਰਾਣੀ ਹੈ। ਅਰਦਾਸ ਦਾ ਸੋਮਾ ਮਨੁੱਖ ਦਾ ਉਹ ਮੁੱਢਲਾ ਅਹਿਸਾਸ ਹੈ ਜਿਸ ਦੁਆਰਾ ਮਨੁੱਖ ਨੇ ਪਹਿਲੇ ਪਹਿਲ ਇਹ ਮੰਨਿਆ ਕਿ ਪ੍ਰਕਿਰਤੀ ਵਿਚ ਕੁਝ ਪਵਿੱਤਰ ਸ਼ਕਤੀਆਂ ਉਸ ਦੀਆਂ ਮਿੱਤਰ ਹਨ।[5] ਮਾਨਵ ਆਪਣੇ ਆਰੰਭ ਤੋਂ ਹੀ ਆਪਣੀ ਸੁਰੱਖਿਅਤਾ ਦੀ ਭਾਵਨਾ ਅਧੀਨ ਪ੍ਰਕਿਰਤੀ ਸੰਬੰਧੀ ਕਈ ਸੰਕਲਪ ਉਸਾਰਦਾ ਰਿਹਾ ਹੈ। ਆਦਿ ਕਾਲੀਨ ਮਾਨਵ ਨੇ ਸਮੁੱਚੇ ਸੰਸਾਰ ਦੀ ਹਰੇਕ ਥਾਂ ਨੂੰ ਅਣਗਿਣਤ ਚੰਗੀਆਂ ਮੰਦੀਆਂ ਰੂਹਾਂ ਨਾਲ ਵਸਦਾ ਜਾਣਿਆ ਤੇ ਇਨ੍ਹਾਂ ਨੂੰ ਵੱਖ ਵੱਖ ਦੇਵਤਿਆਂ ਜਾਂ ਰਾਕਸ਼ਾਂ ਦਾ ਨਾਮ ਦਿੱਤਾ। ਪੁਰਾਤਨ ਮਾਨਵ ਇਸ ਵਿਸ਼ਵਾਸ ਨਾਲ ਓਤਪੋਤ ਸੀ ਕਿ ਉਪਰੋਕਤ ਦੇਵਤੇ ਬ੍ਰਹਿਮੰਡ ਦੀਆਂ ਸਾਰੀਆਂ ਸਮੱਸਿਆਵਾਂ ਨਾਲ ਸਰੋਕਾਰ ਰੱਖਦੇ ਹਨ। ਉਪਰੋਕਤ ਪ੍ਰਕ੍ਰਿਤਕ ਹਸਤੀਆਂ ਦਾ ਮੁੱਖ ਆਸ਼ਾ ਹੀ ਇਹ ਹੈ ਕਿ ਮਾਨਵੀ ਜੀਵਨ ਵਿਚੋਂ ਝਗੜਾ ਹਟੇ ਤੇ ਇਕਸੁਰਤਾ ਦੀ ਪ੍ਰਾਪਤੀ ਹੋਵੇ।[6] ਇਸੇ ਵਿਸ਼ਵਾਸ ਅਧੀਨ ਮਾਨਵ ਇਨ੍ਹਾਂ ਸ਼ਕਤੀਆਂ ਅੱਗੇ ਆਪਣੀ ਸੁਰੱਖਿਆ ਲਈ ਬੇਨਤੀਆਂ ਕਰਦਾ ਆਇਆ ਹੈ। ਇਹੋ ਹੀ ਅਰਦਾਸ ਦਾ ਆਰੰਭ ਹੈ।

### ਅਰਦਾਸ ਲਈ ਮੌਕੇ

ਪਹਿਲੇ ਪਹਿਲ ਜਦੋਂ ਪਰਿਵਾਰ ਠੀਕ ਠਾਕ ਹੋਵੇ ਕੋਈ ਅਰਦਾਸ ਨਹੀਂ ਸੀ ਕੀਤੀ ਜਾਂਦੀ ਜਾਂ ਇਸ਼ਟ ਅੱਗੇ ਕੋਈ ਭੇਟਾ ਨਹੀਂ ਸੀ ਦਿੱਤੀ ਜਾਂਦੀ। ਸਿਰਫ ਦੁੱਖ ਦੇ ਸਮੇਂ ਅਰਦਾਸ ਕੀਤੀ ਜਾਂਦੀ ਸੀ। ਜਿਵੇਂ ਬਗੰਦਾ ਜਾਤੀ ਦੇ ਲੋਕਾਂ ਵਿਚ ਖਤਰੇ ਤੇ ਬੀਮਾਰੀ ਵੇਲੇ ਅਰਦਾਸ ਕੀਤੀ ਜਾਂਦੀ ਸੀ ਜਾਂ ਜਦੋਂ ਕੋਈ ਭੂਤ ਜਾਂ ਛਾਇਆ ਪਰਿਵਾਰ ਨੂੰ ਦੁੱਖ ਦੇਵੇ ਉਸ ਵੇਲੇ ਕਿਸੇ ਵਧੇਰੇ ਸ਼ਕਤੀਸ਼ਾਲੀ ਭੂਤ ਅੱਗੇ ਅਰਦਾਸ ਕੀਤੀ ਜਾਂਦੀ ਸੀ। ਜਦੋਂ ਕੋਈ ਬੀਮਾਰੀ ਕਿਸੇ ਵਿਸ਼ੇਸ਼ ਰੂਹ ਦੁਆਰਾ ਆਈ ਹੋਈ ਪਛਾਣੀ ਜਾਵੇ, ਉਸ ਰੂਹ ਨੂੰ ਅਰਦਾਸ ਕੀਤੀ ਜਾਂਦੀ ਹੈ। ਔੜ ਸਮੇਂ ਅਫਰੀਕਾ ਵਿਚ ਮੀਂਹ ਵਸਾਉਂਣ ਵਿਚ ਸਹਾਇਕ ਰਸਮ ਲਈ ਹਰੇਕ ਪਿੰਡ ਕੋਲ ਪ੍ਰਾਰਥਨਾ ਬ੍ਰਿਖ ਸੀ। ਇਹ ਆਮ ਕਰਕੇ ਅੰਜੀਲ ਦਾ ਦਰਖਤ ਹੁੰਦਾ ਸੀ ਜੋ ਖਾਲੀ ਥਾਂ ਤੇ ਖੜਾ ਹੁੰਦਾ ਸੀ ਜਿਸ ਥੱਲੇ ਕੁਰਬਾਨੀਆਂ ਦਿੱਤੀਆਂ ਜਾਂਦੀਆਂ ਸਨ। ਕਈ ਵਾਰੀ, ਸੰਗਠਤ ਅਰਦਾਸ ਕੀਤੀ ਜਾਂਦੀ ਹੈ ਜਦੋਂ ਕੋਈ ਸੰਕਟ ਰੁੱਕ ਰੁੱਕ ਕੇ ਆਉਂਦਾ ਹੋਵੇ। ਪਹਿਲੇ ਪਹਿਲੇ ਪ੍ਰਾਚੀਨ ਲੋਕ ਕੇਵਲ ਸੰਕਟ ਵੇਲੇ ਅਰਦਾਸ ਕਰਦੇ ਸਨ। ਹੌਲੀ ਹੌਲੀ ਉਹਨਾਂ ਨੇ ਇਸ ਸੰਕਲਪ ਨੂੰ ਵਿਕਸਤ ਕਰਕੇ ਆਪਣੇ ਜੀਵਨ ਵਿਚ ਨਿਤਕ੍ਰਿਆ ਦੇ ਰੂਪ ਵਿਚ ਸੰਮਲਿਤ ਕਰ ਲਿਆ।[7]

### ਅਰਦਾਸ ਦਾ ਮੁੱਢਲਾ ਸਰੂਪ

ਉਤਪਤੀ ਦੀ ਦ੍ਰਿਸ਼ਟੀ ਤੋਂ ਅਰਦਾਸ ਮੰਤਰ ਜਾਂ ਜਾਦੂ ਨਾਲ ਸੰਬੰਧਿਤ ਹੈ। ਜਾਦੂ ਦੀ ਪ੍ਰਕਿਰਿਆ ਵਿਚ ਕਿਸੇ ਦੁਸ਼ਮਣ ਵਿਰੁੱਧ ਬਦੀ ਨੂੰ ਉਤੇਜਿਤ ਕਰਨਾ ਹੁੰਦਾ ਹੈ। ਇਸ ਪ੍ਰਕ੍ਰਿਆ ਵਿਚ ਸਰੀਰ ਦੇ ਕਿਸੇ ਹਿੱਸੇ ਦੇ ਵਾਲ ਜਾਂ ਨੂੰਹ ਤੇ ਇਕ ਰਸਮ ਜਿਹੀ ਕੀਤੀ ਜਾਂਦੀ ਹੈ। ਉਹ ਧਰਤੀ ਜਿਸ ਤੇ ਪੈਰਾਂ ਦੇ ਨਿਸ਼ਾਨ ਲੱਗੇ ਹੋਣ, ਉਸ ਉਤੇ ਵੀ ਰਸਮ ਕੀਤੀ ਜਾ ਸਕਦੀ



ਹੈ। ਇਸ ਰਸਮ ਵਿਚ ਨਿਯਮਾਂ ਦੇ ਤੌਰ ਤੇ ਇਕ ਫਾਰਮੂਲਾ ਹੁੰਦਾ ਹੈ। ਆਦਿ ਕਾਲੀਨ ਮਨੁੱਖੀ ਮਨ ਸਹਾਇਤਾ ਲਈ ਅਰਜ਼ ਕਰਦਾ ਸੀ ਤੇ ਅਪ੍ਰਵਾਨਗੀ ਦੀ ਦਸ਼ਾ ਵਿਚ ਧਮਕੀ ਦਿੰਦਾ ਸੀ। ਪ੍ਰਾਚੀਨ ਆਤਮਾ ਦਾ ਇਹ ਵਤੀਰਾ ਮਲਾਈ ਭਾਸ਼ਾ ਦੇ ਨਿਮਿਨ ਲਿਖਤ ਮੰਤਰ ਤੋਂ ਪ੍ਰਗਟ ਹੁੰਦਾ ਹੈ ਜਿਸ ਵਿਚ ਇਕ ਵਿਅਕਤੀ ਆਪਣੇ ਦੁਸ਼ਮਣ ਉਤੇ ਬੀਮਾਰ, ਜ਼ਖਮ ਜਾਂ ਮੌਤ ਲਿਆਉਣ ਲਈ ਇਕ ਰਸਮ ਸਮੇਂ ਇਕ ਰੂਹ ਨੂੰ ਇਉਂ ਸੰਬੋਧਨ ਕਰਦਾ ਹੈ :

> ਦੇਖੋ ! ਮੈਂ ਕਿਸੇ ਦੀ ਲਾਸ਼ ਨੂੰ ਦਬਾ ਰਿਹਾ ਹਾਂ।
> ਕੀ ਤੂੰ ਉਸਨੂੰ ਮਾਰਨ ਜਾਂ ਬੀਮਾਰ ਕਰਨ ਵਿਚ ਮੇਰੀ ਮਦਦ ਕਰੇਂਗੀ।
> ਜੇ ਤੂੰ ਉਸਨੂੰ ਬੀਮਾਰ ਨਹੀਂ ਕਰੇਂਗੀ, ਜੇ ਤੂੰ ਉਸ ਨੂੰ ਨਹੀਂ ਮਾਰੇਂਗੀ।
> ਤੂੰ ਰੱਬ ਤੋਂ ਬਾਗੀ ਹੋਵੇਂਗੀ ਤੂੰ ਮੁਹੰਮਦ ਤੋਂ ਬਾਗੀ ਹੋਵੇਂਗੀ।[8]

### ਅਰਦਾਸ ਤੇ ਪੁਜਾਰੀ ਵਰਗ

ਅਰਦਾਸ ਦਾ ਵਿਕਾਸ ਵਿਸ਼ੇਸ਼ ਪੁਜਾਰੀ ਵਰਗ ਦੇ ਵਿਕਾਸ ਨਾਲ ਡੂੰਘੀ ਤਰ੍ਹਾਂ ਸੰਬੰਧਿਤ ਹੈ। ਭਾਵੇਂ ਵਿਕਾਸ ਦੇ ਸਾਰੇ ਪੜ੍ਹਾਵਾਂ ਤੇ ਵਿਅਕਤੀ ਆਪਣੇ ਵਲੋਂ ਅਰਦਾਸ ਕਰਦੇ ਹਨ ਪਰ ਦੋ ਪ੍ਰਭਾਵ ਇਸ ਰਸਮ ਨੂੰ ਇਕ ਵਿਸ਼ੇਸ਼ ਵਰਗ ਤੱਕ ਸੀਮਤ ਕਰਦੇ ਹਨ। ਇਕ ਪ੍ਰਭਾਵ ਸਹਾਇਤਾ ਦੇਣ ਵਾਲੀ ਰੂਹ ਦੀਆਂ ਲੋੜਾਂ ਨੂੰ ਤੇ ਸ਼ਕਤੀਆਂ ਦੇ ਵਿਸ਼ੇਸ਼ ਗਿਆਨ ਨਾਲ ਅਤੇ ਉਸ ਮੌਕੇ ਲਈ ਵਿਸ਼ੇਸ਼ ਜਾਦੂ ਦੀ ਜਾਣਕਾਰੀ ਨਾਲ ਸੰਬੰਧਿਤ ਹੈ ਤੇ ਦੂਜਾ ਪ੍ਰਭਾਵ ਅਰਦਾਸ ਕਰਨ ਦੇ ਮੌਕੇ ਦੇ ਸਮੂਹਿਕ ਹਿੱਤ ਨਾਲ ਸੰਬੰਧਿਤ ਹੈ। ਪਹਿਲੇ ਪ੍ਰਭਾਵ ਦੀ ਮਿਸਾਲ ਕਿਸੇ ਬੀਮਾਰੀ ਦੇ ਇਲਾਜ ਨਾਲ ਸੰਬੰਧਿਤ ਹੈ ਜਿਸ ਵੇਲੇ ਕਿਸੇ ਮਾਂਦਰੀ ਨੂੰ ਬੁਲਾਇਆ ਜਾਂਦਾ ਸੀ ਤੇ ਉਹ ਦੇਵ-ਉਸਤਤੀ ਵਜੋਂ ਕਿਸੇ ਵਿਸ਼ੇਸ਼ ਫਾਰਮੂਲੇ ਨੂੰ ਉਚਾਰਦਾ ਸੀ ਜੋ ਸੰਬੋਧਨ ਕਰਨ ਵਾਲੀ ਸ਼ਕਤੀ ਨੂੰ ਪ੍ਰਵਾਨ ਹੁੰਦਾ ਸੀ। ਦੂਜੇ ਪ੍ਰਭਾਵ ਦੀ ਮਿਸਾਲ ਕਿਸੇ ਸਮੁੱਚੇ ਭਾਈਚਾਰੇ ਦੇ ਲਾਭ ਦੀ ਮਿਸਾਲ ਨਾਲ ਸੰਬੰਧਿਤ ਹੈ। ਇਹ ਪ੍ਰਭਾਵ ਪਹਿਲੇ ਪ੍ਰਭਾਵ ਵਿਚੋਂ ਹੀ ਵਿਕਸਿਤ ਹੋਇਆ ਹੈ ਤੇ ਇਸ ਦਾ ਆਧਾਰ ਇਹ ਤੱਥ ਹੈ ਕਿ ਜਾਦੂਈ ਸ਼ਕਤੀ ਲੌਕਿਕ ਤੇ ਅਲੌਕਿਕ ਦੇ ਮਿਲਾਪ ਲਈ ਬੁਨਿਆਦੀ ਆਧਾਰ ਹੈ।[9]

### ਅਰਦਾਸ ਦੀਆਂ ਕਿਸਮਾਂ

ਅਰਦਾਸ ਨੂੰ ਸਪੱਸ਼ਟ ਸੰਬੋਧਨ ਦੇ ਪੱਖੋਂ ਤਿੰਨ ਕਿਸਮਾਂ ਵਿਚ ਵੰਡਿਆ ਜਾ ਸਕਦਾ ਹੈ। ਇਸ ਵੰਡ ਦਾ ਆਧਾਰ ਉਸ ਸੱਤਾ ਅਥਵਾ ਸ਼ਕਤੀ ਦਾ ਮਿਆਰ ਹੈ ਜਿਸ ਪ੍ਰਤੀ ਬਿਨੈਕਾਰ ਆਪਣੀ ਬੇਨਤੀ ਕਰਦਾ ਹੈ। ਬਿਨੈਕਾਰ ਜਾਂ ਤਾਂ ਉਸ ਸ਼ਕਤੀ ਨੂੰ ਆਪਣੇ ਨਾਲੋਂ ਉਚੇਰੀ ਮੰਨ ਕੇ ਸੰਬੋਧਨ ਕਰੇਗਾ ਜਾਂ ਆਪਣੇ ਬਰਾਬਰ ਜਾਂ ਆਪਣੇ ਤੋਂ ਨੀਵੀਂ ਮੰਨੇਗਾ। ਅਰਦਾਸ ਆਪਣੇ ਸਹੀ ਸਰੂਪ ਵਿਚ ਉਦੋਂ ਹੀ ਠੀਕ ਮੰਨੀ ਜਾਂਦੀ ਹੈ ਜਦੋਂ ਬਿਨੈਕਾਰ ਦਿਵ-ਸ਼ਕਤੀ ਨੂੰ ਆਪਣੇ ਨਾਲੋਂ ਉੱਤਮ ਮੰਨਦਾ ਹੈ ਕਿਉਂਕਿ ਇਸ ਦਸ਼ਾ ਵਿਚ ਉਸ ਦਿਵ-ਸ਼ਕਤੀ ਪ੍ਰਤੀ ਨਿਸ਼ਕਾਮ ਸਤਿਕਾਰ, ਪ੍ਰਸੰਸਾ ਤੇ ਸ਼ੁਕਰਾਨੇ ਦੇ ਭਾਵ ਜੁੜੇ ਹੋਣਗੇ। ਜਾਚਨਾ ਜਾਂ ਬੇਨਤੀ ਦੀ ਵਿਸ਼ੇਸ਼ ਪ੍ਰਕਿਰਤੀ ਖਤਮ ਹੋ ਜਾਏਗੀ ਤੇ ਅਰਦਾਸ ਪਰਮਾਤਮਾ ਨਾਲ ਰਹੱਸਮਈ ਮਿਲਾਪ ਜਾਂ ਸੰਵਾਦ ਵਿਚ ਪ੍ਰਵੇਸ਼ ਕਰ ਜਾਏਗੀ। ਇਸ ਦਸ਼ਾ ਵਿਚ ਇਕ ਪਾਸੇ ਗੁਨਾਹਾਂ ਦਾ ਇਕਬਾਲ ਪਛਤਾਵੇ ਤੇ ਸੁਧਾਰ ਦੀ ਪ੍ਰਤਿਗਿਆ, ਆਪੇ ਦਾ ਨਿਰਾਦਰ ਆਦਿ ਦੇ ਭਾਵ ਹੋਣਗੇ ਅਤੇ ਦੂਜੇ ਪਾਸੇ ਸ਼ਰਧਾ ਦੇ ਪ੍ਰਗਟਾਵੇ ਅਤੇ ਅਤੀਤ ਦੀਆਂ ਸੇਵਾਵਾਂ ਦਾ ਵਰਨਣ ਹੋਵੇਗਾ ਤੇ ਪਹਿਲੀਆਂ ਕੀਤੀਆਂ ਬਖਸ਼ਸ਼ਾਂ ਦੇ ਯਾਦ ਕਰਵਾਉਣ ਦੇ ਨਾਲ ਨਾਲ ਆਪੇ ਦੀ ਪਾਪ-ਮੁਕਤੀ ਦੀ ਜਾਚਨਾ ਦਾ ਪ੍ਰਗਟਾਵਾ ਹੋਵੇਗਾ।[10]

ਜੇ ਜਿਗਿਆਸੂ ਆਪਣੇ ਇਸ਼ਟ ਦੇਵਤਾ ਨੂੰ ਆਪਣੇ ਬਰਾਬਰ ਦੀ ਪੱਧਰ ਤੇ ਰਖਦਾ ਹੈ ਤੇ ਉਸ ਨੂੰ ਕਿਸੇ ਹੱਦ ਤਕ ਆਪਣੀ ਸੇਵਾ ਤੇ ਇਕਰਾਰਨਾਮੇ ਦੀ ਦਸ਼ਾ ਦੇ ਦਿੰਦਾ ਹੈ ਤਾਂ ਵਾਸਤਵਿਕ ਤੌਰ ਤੇ ਅਰਦਾਸ ਸਿਰਫ ਸੌਦਾਗਰੀ ਬਣਕੇ ਰਹਿ ਜਾਂਦੀ ਹੈ ਅਤੇ ਇਸ ਵਿਚ ਝੂਠੇ ਵਚਨਾਂ ਵਾਲੀ ਪ੍ਰਕ੍ਰਿਆ ਕੁਰਬਾਨੀ ਦੇ ਤੋਹਫੇ-ਸਿੱਧਾਂਤ ਨਾਲ ਮਿਲ ਜਾਂਦੀ ਹੈ। ਅਰਦਾਸ ਦੀ ਇਹ ਕਿਸਮ ਉਨ੍ਹਾਂ ਦਰਮਿਆਨੀ ਪੱਧਰਾਂ ਦੇ ਧਰਮਾਂ ਵਿਚ ਮਿਲਦੀ ਹੈ ਜਿਹੜੇ ਕੁਰਬਾਨੀ ਦੀ ਉਪਾਸਨਾ ਵਾਲੇ ਹਨ। ਇਹ ਸੰਗਠਤ ਪੁਰੋਹਤਾਈ ਦੁਆਰਾ ਸੰਰਜਾਮ ਦਿੱਤੀ ਜਾਂਦੀ ਹੈ।[11]

ਤੀਜੀ ਕਿਸਮ ਦੀ ਅਰਦਾਸ ਉਹ ਹੈ ਜਿਸ ਵਿਚ ਬਿਨੈਕਾਰ ਇਸ਼ਟ ਦੇਵਤਾ ਨੂੰ ਨੀਵੀਂ ਪੱਧਰ ਤੇ ਸਮਝਦਾ ਹੈ ਤੇ ਉਸ ਨੂੰ ਨਿਮਰਤਾ ਦੀ ਥਾਂ ਤੇ ਹੁਕਮ, ਧਮਕੀਆਂ ਤੇ ਬਦਜ਼ਬਾਨੀ ਤੇ ਪੱਧਰ ਤੇ ਸੰਬੋਧਨ ਕਰਦਾ ਹੈ। ਇਹੋ ਜਿਹੀ ਮਾਨਸਿਕ ਬਣਤਰ ਕਿਸੇ ਵੀ ਪੂਜਾ ਦੀਆਂ ਨੀਵੀਆਂ ਪੱਧਰਾਂ ਦੀ ਲਖਾਇਕ ਹੈ। ਇਸ ਦੀ ਇਕ ਉਦਾਹਰਣ ਦੱਖਣੀ ਅਫਰੀਕਾ ਦੇ ਇਕ ਕਬੀਲੇ ਜ਼ੁਲੂ ਵਿਚ ਇਕ ਰੂਹ ਨੂੰ ਕੀਤੀ ਗਈ ਅਰਦਾਸ ਵਿਚ ਦਿਖਾਈ ਦਿੰਦੀ ਹੈ।

''ਬਿਛੂ ਬੂਟੀ ਤੇਰੀ ਖ਼ੁਰਾਕ ਬਣੇ''

ਜਾਂ ਇਕ ਹੋਰ ਅਰਦਾਸ ਦੀ ਮਿਸਾਲ ਇਸ ਤਰ੍ਹਾਂ ਹੈ ਜਿਸ ਵਿਚ ਇਕ ਪ੍ਰਾਚੀਨ ਆਸਟ੍ਰੇਲੀਅਨ ਆਖਦਾ ਹੈ :

"ਮੈਨੂੰ ਠੀਕ ਅਗਵਾਈ ਦੇਹ ਨਹੀਂ ਤਾਂ ਮੈਂ ਤੈਨੂੰ ਕੁੱਤਿਆਂ ਅੱਗੇ ਸੁੱਟ ਦਿਆਂਗਾ।"[12]

**ਚੁਪ-ਅਰਦਾਸ**

ਮਨੁੱਖ ਦੇ ਧਾਰਮਿਕ ਇਤਿਹਾਸ ਤੇ ਨਜ਼ਰ ਮਾਰਿਆਂ ਅਰਦਾਸ ਸੰਬੰਧੀ ਇਕ ਵਿਸ਼ੇਸ਼ ਨੁਕਤਾ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਨੁਕਤਾ ਚੁੱਪ ਅਰਦਾਸ ਕਰਨ ਦੀ ਰੀਤ ਨਾਲ ਸੰਬੰਧਿਤ ਹੈ। ਇਹ ਰੀਤ ਜਾਦੂ ਦੇ ਸੰਦਰਭ ਵਿਚ ਪ੍ਰਚੱਲਤ ਰਹੀ ਹੈ। ਪਹਿਲੇ ਪਹਿਲ ਪ੍ਰਭਾਵਕਤਾ ਰੱਖਣ ਵਾਲੇ ਮੰਤਰ ਤੇ ਸ਼ਕਤੀ ਦੇ ਸ਼ਬਦਾਂ ਨੂੰ ਇਨ੍ਹਾਂ ਦੇ ਸੁਆਮੀਆਂ ਵਲੋਂ ਬਹੁਤ ਗੁਪਤ ਰੱਖਿਆ ਜਾਂਦਾ ਸੀ। ਪਿੱਛੋਂ ਜਾ ਕੇ ਜਦੋਂ ਜਾਦੂ ਨੂੰ ਧਰਮ ਤੋਂ ਨਿਖੇੜਿਆ ਗਿਆ ਤੇ ਇਸ ਤੇ ਇਹ ਦੋਸ਼ ਲਗਾਇਆ ਗਿਆ ਕਿ ਇਸ ਦਾ ਸੰਬੰਧ ਬਦਨਾਮ ਦੇਵਤਿਆਂ ਨਾਲ ਹੈ ਜਿਨ੍ਹਾਂ ਨਾਲ ਮਕਾਰੀ ਦੀ ਪੱਧਰ ਤੇ ਗੱਲਬਾਤ ਹੋ ਸਕਦੀ ਹੈ। ਜਾਦੂ ਦੀ ਇਸ ਪ੍ਰਵਿਰਤੀ ਕਾਰਨ ਇਸ ਨੂੰ ਸਮਾਜ ਵਿਰੋਧੀ ਕਹਿ ਕੇ ਭੰਡਿਆ ਗਿਆ। ਇਸ ਪੜਾ ਤੇ ਅਰਦਾਸ ਦੇ ਪ੍ਰਗਟ ਸੰਗਠਨਾਤਮਿਕ ਸਰੂਪ ਤੇ ਜ਼ੋਰ ਦਿੱਤਾ ਗਿਆ ਜਿਵੇਂ ਕਿ ਪਲੈਟੋ ਆਪਣੀ ਪੁਸਤਕ 'ਕਾਨੂੰਨ' ਵਿਚ ਨਿੱਜੀ ਧਰਮ ਅਸਥਾਨਾਂ ਦੀ ਮਲਕੀਅਤ ਨੂੰ ਰੋਕਦਾ ਹੋਇਆ ਕਹਿੰਦਾ ਹੈ :

"ਇਕ ਵਿਅਕਤੀ ਨੂੰ ਅਰਦਾਸ ਕਰਨ ਲਈ ਮੰਦਰ ਵਿਚ ਮਾਣ ਦਿਓ। ਜਿਹੜਾ ਵੀ ਵਿਅਕਤੀ ਉਸ ਨਾਲ ਜਾਣਾ ਚਾਹੁੰਦਾ ਹੈ, ਉਸ ਨੂੰ ਵੀ ਅਰਦਾਸ ਵਿਚ ਸ਼ਾਮਲ ਹੋਣ ਦਿਓ।"[13]

ਪਰ ਅਰਦਾਸ ਦੇ ਇਸ ਸੰਗਠਨਾਤਮਿਕ ਸਰੂਪ ਦੇ ਨਾਲ ਨਾਲ ਯਹੂਦੀਆਂ ਵਿਚ ਗੁਪਤ ਰੂਪ ਵਿਚ ਕੀਤੀ ਜਾਣ ਵਾਲੀ ਪ੍ਰਾਰਥਨਾਂ ਦੀਆਂ ਮਿਸਾਲਾਂ ਵੀ ਮਿਲਦੀਆਂ ਹਨ ਜਦੋਂ ਉੱਨਤ ਧਰਮ ਵਿਚ ਇਹ ਮਨੌਤ ਕਾਇਮ ਹੁੰਦੀ ਹੈ ਕਿ ਅਰਦਾਸ ਇਕ ਮਿਲਾਪ ਦੀ ਦਸ਼ਾ ਹੈ ਤਾਂ ਇਸ ਪੜਾ ਤੇ ਚੁੱਪ ਅਰਦਾਸ ਨੂੰ ਮਨੁੱਖ ਤੇ ਪਰਮਾਤਮਾ ਵਿਚਕਾਰ ਨੇੜਤਾ ਸਥਾਪਤੀ ਕਰਨ ਵਾਲੇ ਮਾਧਿਅਮ ਦੇ ਤੌਰ ਤੇ ਜਾਣਿਆ ਜਾਣ ਲਗਦਾ ਹੈ।



**ਅਰਦਾਸ ਦਾ ਨੈਤਿਕੀਕਰਣ**

ਅਰਦਾਸ ਦਾ ਇਤਿਹਾਸ ਦਸਦਾ ਹੈ ਕਿ ਇਸ ਸੰਕਲਪ ਤੇ ਸਰੂਪ ਵਿਚ ਤਬਦੀਲੀ ਆਉਂਦੀ ਰਹੀ ਹੈ। ਮੰਤਰ ਤੋਂ ਦੇਵ-ਉਤਪਤੀ ਤਕ ਅਰਦਾਸ ਦੇ ਵਿਕਾਸ ਵਿਚ ਅਰਦਾਸ ਦਾ ਸੰਕਲਪ ਉਸ ਸੰਕਲਪ ਤੋਂ ਭਿੰਨ ਹੈ ਜੋ ਧਰਮ ਦੇ ਉਚੇਰੇ ਸਰੂਪ ਵਿਚ ਵਿਦਮਾਨ ਹੈ। ਉਚੇਰੇ ਧਰਮ ਵਿਚ ਅਰਦਾਸ ਦਿਵਤਾ ਨਾਲ ਮਿਲਾਪ ਦੀ ਦਸ਼ਾ ਵਿਚ ਪ੍ਰਵੇਸ਼ ਨਾਲ ਸੰਬੰਧਿਤ ਹੈ। ਅਰਦਾਸ ਆਪਣੀ ਵਿਕਾਸਸ਼ੀਲ ਯਾਤਰਾ ਵਿਚ ਪਹਿਲੇ ਪਹਿਲ ਪਦਾਰਥਕ ਲਾਭਾਂ ਨਾਲ ਸੰਬੰਧਿਤ ਰਹੀ, ਰੂਹਾਨੀਅਤ ਨਾਲ ਨਹੀਂ। ਨੀਵੇਂ ਸਭਿਆਚਾਰ ਵਿਚ ਨੈਤਿਕ ਭਲਾਈ ਲਈ ਕੋਈ ਵੀ ਇੱਛਾ ਪ੍ਰਗਟ ਨਹੀਂ ਸੀ ਕੀਤੀ ਜਾਂਦੀ ਤੇ ਨਾ ਹੀ ਨੈਤਿਕ ਪਾਪ ਲਈ ਕੋਈ ਅਰਜ਼ ਕੀਤੀ ਜਾਂਦੀ ਸੀ। ਦੂਜੇ ਪਾਸੇ ਮੈਕਸੀਕੋ ਦੀ ਐਜਟੈਕ ਜਾਤੀ ਦੀ ਅਰਦਾਸ ਵਿਚ ਜੋ ਕਿ ਇਕ ਰਾਜੇ ਨਾਲ ਸੰਬੰਧਿਤ ਹੈ, ਨੈਤਿਕ ਨਿਯਮ ਨੂੰ ਸਵੀਕਾਰ ਕੀਤਾ ਗਿਆ ਹੈ ਜਿਵੇ :

"ਓ ਸੁਆਮੀ, ਉਸ ਨੂੰ ਆਪਣਾ ਸਹੀ ਸਰੂਪ ਵਾਲਾ ਬਣਾ, ਉਸ ਨੂੰ ਆਪਣੇ ਤਖਤ ਤੇ ਕਚਿਹਿਰੀ ਵਿਚ ਹੰਕਾਰੀ ਤੇ ਆਕੜਖਾਨ ਬਣਨ ਦੀ ਆਗਿਆ ਨਾ ਦੇਈਂ ਪਰ ਸੁਆਮੀ। ਕ੍ਰਿਪਾ ਕਰੀਂ ਕਿ ਉਹ ਆਪਣੀ ਅਧੀਨ ਪਰਜਾ ਤੇ ਸਹਿਜ ਤੇ ਸੁਚੇਤਤਾ ਨਾਲ ਰਾਜ ਕਰੇ।"[14]

ਅਰਦਾਸ ਦੀ ਨੈਤਿਕ ਵਿਸ਼ੇਸ਼ਤਾ ਦੇ ਸੰਦਰਭ ਵਿਚ ਜਨਤਕ ਤੇ ਨਿੱਜੀ ਧਰਮ ਭਾਵਨਾ ਦੀ ਤੁਲਣਾ ਬੁਨਿਆਦੀ ਹੈ। ਜਨਤਕ ਸੰਸਕਾਰ ਕਰਨ ਸਮੇਂ ਇਕ ਫਿਰਕਾ ਸਾਂਝੇ ਮਨੋਰਥਾਂ ਅਤੇ ਸਾਂਝੀ ਉੱਨਤੀ ਪ੍ਰਤੀ ਸੁਚੇਤ ਹੋ ਜਾਂਦਾ ਹੈ। ਪਲੈਟੋ ਆਪਣੀ ਪੁਸਤਕ 'ਕਾਨੂੰਨ' ਵਿਚ ਇਸ ਤੱਥ ਦੀ ਗਵਾਹੀ ਦਿੰਦਾ ਹੈ ਕਿ ਧਰਮ-ਅਸਥਾਨਾਂ ਵਿਚ ਕੁਰਬਾਨੀ ਸੰਬੰਧੀ ਪ੍ਰਾਰਥਨਾ ਵਿਚ ਲੋਕ ਤੀਬਰ ਗੰਭੀਰਤਾ ਪ੍ਰਗਟ ਕਰਦੇ ਹਨ ਤੇ ਦੇਵੀ ਦੇਵਤਿਆਂ ਨਾਲ ਤੀਬਰ ਦਿਲਚਸਪੀ ਨਾਲ ਗੱਲਬਾਤ ਕਰਦੇ ਸਨ ਤੇ ਉਨ੍ਹਾਂ ਅੱਗੇ ਅਰਜ਼ੋਈਆਂ ਕਰਦੇ ਸਨ।[15] ਆਵਾਸੀ ਪੂਜਾ ਦੀਆਂ ਕ੍ਰਿਆਵਾਂ ਵਿਚ ਅਰਦਾਸ ਤੇ ਇਸ ਨਾਲ ਸੰਬੰਧਿਤ ਜਾਦੂਈ ਧਾਰਮਿਕ ਅੰਗ ਹਰੇਕ ਪੜਾਅ ਤੇ 'ਨਦਰ ਦੇ ਸਾਧਨ' ਵਜੋਂ ਵਰਤੇ ਜਾਂਦੇ ਹਨ ਪਰ ਪ੍ਰਗਟਾਵੇ ਦੀ ਅਸਮਰੱਥਾ ਕਾਰਨ ਇਹ ਨਦਰ ਦਾ ਮੰਤਵ ਕਈ ਵਾਰੀ ਛਿਪਿਆ ਰਹਿ ਜਾਂਦਾ ਹੈ। ਮੁੱਢਲੀ ਅਰਦਾਸ ਦੇ ਲਕਸ਼ ਨੂੰ 'ਬਰਕਤਾਂ ਆਉਣ ਤੇ ਬੁਰਾਈਆਂ ਜਾਣ' ਦੇ ਸੂਤਰ ਵਿਚ ਦਰਸਾਇਆ ਜਾ ਸਕਦਾ ਹੈ ਅਤੇ ਅਪਵਿੱਤਰ ਕਰਨ ਦੀ ਵਿਆਖਿਆ ਨਿਸ਼ਚੇ ਹੀ ਆਤਮਿਕ ਨੈਤਿਕ ਪ੍ਰਣਾਲੀ ਨਾਲ ਸੰਬੰਧਿਤ ਹੋ ਜਾਂਦੀ ਹੈ।

ਜਾਦੂਈ ਧਾਰਮਿਕ ਮੰਤਰ-ਮੁਗਧ ਮਰਿਯਾਦਾ ਦੇ ਇਨ੍ਹਾਂ ਬੋਲਾਂ ''ਮੇਰੀ ਇੱਛਾ ਅਨੁਸਾਰ ਹੀ ਕੰਮ ਹੋਵੇਗਾ'' ਅਤੇ ਆਤਮਾ ਦੇ ਚੇਤੰਨ ਧਰਮ ਦੇ ਇਨ੍ਹਾਂ ''ਤੇਰੀ ਇੱਛਾ ਅਨੁਸਾਰ ਹੀ ਕੰਮ ਹੋਵੇਗਾ'' ਦੀ ਤੁਲਨਾ ਬੜੀ ਲਾਹੇਵੰਦੀ ਹੈ। ਪਿਛਲੇਰੀ ਭਾਵਨਾ ਧਰਮ ਦੇ ਉਚੇਰੇ ਰੂਪਾਂ ਵਿਚ ਮਿਲਦੀ ਹੈ। ਦੈਵੀ ਇੱਛਾ ਜਾਂ ਪ੍ਰਤਿਪਾਲਕ ਰੱਬ ਦੇ ਸਾਹਮਣੇ ਇਹੋ ਜਿਹਾ ਤਿਆਗ ਪ੍ਰਾਚੀਨ ਧਰਮਾਂ ਦੇ ਦਿਸਹੱਦੇ ਤੋਂ ਬਿਲਕੁਲ ਪਰ੍ਹੇ ਨਹੀਂ ਸੀ ਜਿਹੜਾ ਉੜੀਸਾ ਦੇ ਖੋਂਡਜ਼ (khunds) ਜਾਤੀ ਦੀ ਨਿਮਿਨ ਲਿਖਤ ਪ੍ਰਾਰਥਨਾ ਤੋਂ ਪ੍ਰਗਟ ਹੈ

"ਅਸੀਂ ਨਹੀਂ ਜਾਣਦੇ ਕਿ ਸਾਡੀ ਭਲਾਈ ਤੇਰੇ ਪਾਸੋਂ ਕੀ ਮੰਗਣ ਵਿਚ ਹੈ। ਤੂੰ ਜਾਣਦਾ ਹੈਂ ਕਿ ਸਾਡੇ ਲਈ ਕੀ ਚੰਗਾ ਹੈ ਤੇ ਸਾਨੂੰ ਇਹ ਦੇ ਦੇ।"[16]

ਇਸ ਨੁਕਤੇ ਉਤੇ ਪ੍ਰਾਰਥਨਾ ਇਕ ਵਿਰੋਧਾਭਾਸ ਰਾਹੀਂ ਅਸਲ ਵਿਚ ਆਪਣੇ ਆਪ ਨੂੰ ਮੁਕਾ ਦਿੰਦੀ ਹੈ ਕਿਉਂਕਿ ਇਸ ਦਾ ਪ੍ਰਯੋਜਨ ਆਪਣੇ ਆਪ ਤਕ ਨਿਸ਼ਚਿਤ ਹੋ ਜਾਂਦਾ ਹੈ।

ਇਸ ਤਰ੍ਹਾਂ ਇਹ ਚਿੰਤਨਸ਼ੀਲ ਉਪਾਸਨਾ ਤੇ ਰੱਬ ਨਾਲ ਰਹੱਸਮਈ ਮਿਲਾਪ ਦਾ ਸਾਧਨ ਬਣਦੀ ਹੋਈ ਬਿਨੈਕਾਰੀ ਰੂਪ ਲਈ ਤਰਕਸ਼ੀਲ ਲੋੜ ਨੂੰ ਖਤਮ ਕਰ ਦਿੰਦੀ ਹੈ। ਇਸ ਪੜਾ ਤੇ ਅਰਦਾਸ ਚਿੰਤਨ ਦੀ ਪ੍ਰਵਿਰਤੀ ਨਾਲ ਅਨਰੂਪ ਹੋ ਕੇ ਪਵਿੱਤਰ ਖ਼ੁਸ਼ੀ ਦਾ ਮਾਧਿਅਮ ਬਣਦੀ ਹੈ। ਇਥੇ ਅਰਦਾਸ ਸੰਪੂਰਨ ਸਰਗਰਮੀ ਦਾ ਰੂਪ ਥਾਰਦੀ ਹੈ ਕਿਉਂਕਿ ਸੰਪੂਰਨ ਸਰਗਰਮੀ ਅਨੰਦ ਪ੍ਰਦਾਨ ਕਰਨ ਵਾਲੀ ਹੁੰਦੀ ਹੈ।[17] ਇਸ ਨੂੰ ਇਕ ਤਰ੍ਹਾਂ ਨਾਲ ਪ੍ਰਾਚੀਨ ਧਰਮ ਦੀ ਆਤਮ-ਨਿਰਭ਼ਰ ਅਭਿਵਿਕਤੀ ਵੱਲ ਵਾਪਸੀ ਨਾਲ ਤੁਲਣਾ ਦਿੱਤੀ ਜਾ ਸਕਦੀ ਹੈ ਕਿਉਂਕਿ ਇਸ ਦੀ ਅਪੀਲ ਅੰਤਰੀਵੀ ਮਨੁੱਖ ਵੱਲ ਹੁੰਦੀ ਹੈ ਅਤੇ ਦਿਲ ਅੰਦਰ ਰੱਬ ਦਾ ਅਮਲ ਸਥਾਪਤ ਕਰਨਾ ਇਸ ਦਾ ਮੁੱਖ ਪ੍ਰਯੋਜਨ ਬਣ ਜਾਂਦਾ ਹੈ।

### ਪ੍ਰਾਰਥਨਾ ਦਾ ਉਚੇਰਾ ਸਰੂਪ

ਸੰਸਾਰ ਦਾ ਸਮੁੱਚਾ ਧਾਰਮਿਕ ਕਾਵਿ ਇਸ਼ਟ ਅਤੇ ਭਗਤੀ ਦੇ ਆਕਾਰ ਪ੍ਰਾਰਥਨਾ ਕਰਨ ਨਾਲ ਸੰਬੰਧਿਤ ਹੈ। ਇਸ ਕਾਵਿ ਵਿਚ ਭਗਤੀ ਦੇ ਆਕਾਰਾਂ ਨੂੰ ਕੁੱਝ ਗੁਣ ਤੇ ਲੱਛਣ ਪ੍ਰਦਾਨ ਕੀਤੇ ਜਾਂਦੇ ਹਨ ਜਿਵੇਂ ਪਰਮਾਤਮਾ ਦੀ ਹਸਤੀ ਸੰਬੰਧੀ ਪਵਿੱਤਰਤਾ ਤੇ ਸਰਬਸ਼ਕਤੀ-ਮਾਨਤਾ ਆਦਿ ਦੇ ਲੱਛਣ ਦੱਸੇ ਜਾਂਦੇ ਹਨ। ਅਰਦਾਸ ਦਾ ਮੁੱਖ ਪ੍ਰਯੋਜਨ ਸ਼ਕਤੀ, ਨੇਕੀ ਸੁੰਦਰਤਾ ਅਤੇ ਉੱਚਤਾ ਆਦਿ ਪਰਾਅਨੁਭਵੀ ਕੀਮਤਾਂ ਨੂੰ ਮਾਨਵੀ ਜੀਵਨ ਵਿਚ ਪ੍ਰਤੱਖ ਕਰਨਾ ਹੁੰਦਾ ਹੈ ਤੇ ਪ੍ਰਾਪਤ ਹੋਣ ਤੋਂ ਬਾਅਦ ਇਨ੍ਹਾਂ ਨੂੰ ਸੁਰੱਖਿਅਤ ਕਰਨਾ ਹੁੰਦਾ ਹੈ। ਕਿਉਂਕਿ ਇਕ ਪ੍ਰਸਿੱਧ ਦਰਸ਼ਨ ਸ਼ਾਸਤਰੀ ਫਿਊਰਬਾਚ (Feuerbach) ਅਨੁਸਾਰ ਮਨੁੱਖ ਦਾ ਅਸਤਿੱਤਵ ਧਾਰਮਿਕ ਹੋਣ ਦੇ ਨਾਤੇ, ਉਸ ਦੀ ਸੀਮਿਤ ਹੋਣ ਦੀ ਚੇਤਨਾ ਹੈ[18] ਤੇ ਨਾਲ ਹੀ ਇਹ ਚੇਤਨਾ ਇਸ ਤੱਥ ਦੀ ਪ੍ਰਮਾਣ ਹੈ ਕਿ ਮਨੁੱਖ ਅਨੰਤ ਹੋਣਾ ਚਾਹੁੰਦਾ ਹੈ। ਧਰਮ ਦੀ ਨੀਵੀਂ ਤੋਂ ਉਚੇਰੀ ਪੱਧਰ ਤਕ ਅਨੰਤਤਾ ਦੀ ਚੇਤਨਾ ਕਿਸੇ ਨਾ ਕਿਸੇ ਰੂਪ ਵਿਚ ਹਮੇਸ਼ਾਂ ਹੀ ਧਾਰਮਿਕ ਚੇਤਨਾ ਦਾ ਅੰਗ ਹੁੰਦੀ ਹੈ। ਧਰਮ ਦੀ ਨੀਵੀਂ ਪੱਧਰ ਤੇ ਲੋਕ, ਇਸ਼ਟ ਕੋਲੋਂ ਜੀਵਨ ਦੀਆਂ ਮੁੱਢਲੀਆਂ ਵਸਤਾਂ ਦੀ ਮੰਗ ਕਰਦੇ ਹਨ। ਧਰਮ ਦੀਆਂ ਉਚੇਰੀਆਂ ਪੱਧਰਾਂ ਤੇ ਸਿਰਜਨਾ ਕਾਇਮੀ ਤੇ ਜੀਵਨ ਵਿਚਲੀਆਂ ਬਖ਼ਸ਼ਿਸ਼ਾਂ ਲਈ ਅਤੇ ਆਪਣੀ ਸੋਭਾ ਦੀ ਆਸ ਨਾਲ ਪਰਮਾਤਮਾ ਦਾ ਸ਼ੁਕਰਾਨਾ ਕਰਦੇ ਹਨ। ਸਭ ਤੋਂ ਉਚੇਰੀਆਂ ਪੱਧਰਾਂ ਤੇ ਉਹ ਸਿਰਫ ਉਸ ਦੇ ਮਹਾਨ ਜਲਾਲ ਕਰਕੇ ਉਸ ਦਾ ਸ਼ੁਕਰਾਨਾ ਕਰਦੇ ਹਨ ਤੇ ਪਰਮਾਤਮਾ ਨੂੰ ਅਸੀਮ ਸੰਪੂਰਨਤਾਵਾਂ ਦੇ ਸੰਕਲਪ ਵਿਚ ਵਡਿਆਉਂਦੇ ਹਨ।[19]

## ਟਿਪਣੀਆਂ ਤੇ ਹਵਾਲੇ

1. *The Concept of Man* (Ed. Dr. S. Radhakrishnan and T.T. Raju), p. 56.
2. Vol. X, p. 154.
3. Vol. 22, p. 515.
4. Vol. 18, p. 421.
5. *Encyclopaedia of Britannica*, Vol. 18, p. 421.
6. Malville J. Harskovits, *Cultural Anthropology*, p. 215.
7. *Encyclopaedia of Religion and Ethics*, Vol. X, p. 156.
8. Ibid., p. 154.
9. Ibid., p. 156.



10. *Encyclopaedia of Britannica*, Vol. 18, p. 421.
11. Ibid.,
12. Ibid.,
13. Ibid., p. 422.
14. *Encyclopaedia of Religion and Ethics*, Vol. X, p. 156.
15. *Encyclopaedia of Britannica*, Vol. 18, p. 422.
16. Ibid.,
17. Johnvild, *op. cit.*, p. 97.
18. William Marshal Urban, *Humanity and Deity*, p. 71.
19. Ibid., p. 72.

# ਗੁਰਮਤਿ ਅਨੁਸਾਰ ਅਰਦਾਸ

ਡਾ. ਬਲਬੀਰ ਕੌਰ

## ਵਿਉਤਪੱਤੀ ਅਰਥ

'ਅਰਦਾਸ' ਸ਼ਬਦਾ ਦਾ ਨਿਕਾਸ ਅਰਬੀ ਫਾਰਸੀ ਦੇ ਸਮਾਸ 'ਅਰਜ਼ਦਾਸ਼ਤ' ਵਿਚੋਂ ਹੈ। 'ਅਰਜ' ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਕੋਸ਼ੀ ਅਰਥ ਹਨ a petition, request, solicitation, representation, exposition, supplication, a memorial[1] 'ਦਾਸ਼ਤ' ਫਾਰਸੀ ਸ਼ਬਦ ਹੈ, ਜਿਸ ਦੇ ਕੋਸ਼ੀ ਅਰਥ ਹਨ—bringing up, taking care of, patronage, service[2] 'ਅਰਜ਼ਦਾਸ਼ਤ' ਦੇ ਅਰਥ ਹਨ 'ਅਰਜ਼ੀ, ਗੁਜ਼ਾਰਿਸ਼, ਦਰਖ਼ਾਸਤ।[3] ਇਤਿਹਾਸਕ ਪ੍ਰਸੰਗ ਵਿਚ ਇਸ ਸ਼ਬਦ ਦਾ ਪ੍ਰਯੋਗ ਇਸਲਾਮੀ ਰਾਜ ਵਿਚ ਹੁੰਦਾ ਸੀ। ਕਿਸੇ ਹਾਕਮ ਨੂੰ ਪਟੀਸ਼ਨ ਅਥਵਾ ਪ੍ਰਾਰਥਨਾ ਪੱਤਰ ਦਿੱਤਾ ਜਾਂਦਾ ਸੀ ਤਾਂ ਉਸਨੂੰ 'ਅਰਜ਼ਦਾਸ਼ਤ' ਕਿਹਾ ਜਾਂਦਾ ਸੀ। ਇਹ ਸ਼ਬਦ ਪੜ੍ਹਿਆਂ ਲਿਖਿਆਂ ਦੀ ਭਾਸ਼ਾ ਵਿਚ ਅਥਵਾ ਦਰਬਾਰੀ ਖੇਤਰ ਵਿਚ ਪ੍ਰਯੁਕਤ ਹੁੰਦਾ ਸੀ। ਆਮ ਲੋਕਾਂ ਦੀ ਭਾਸ਼ਾ ਅਥਵਾ ਘੱਟ ਪੜ੍ਹਿਆਂ ਦੀ ਭਾਸ਼ਾ ਵਿਚ ਇਸ ਦਾ ਰੂਪ ਸੰਗਵਾ ਨਾ ਰਹਿ ਕੇ ਬਦਲਦਾ ਗਿਆ। ਇਸ ਤੋਂ ਇਲਾਵਾ ਭਾਸ਼ਾ ਵਿਗਿਆਨ ਦੇ ਨੁਕਤੇ ਤੋਂ ਵੀ ਲੰਮੇਰਾ ਸ਼ਬਦ ਹੋਣ ਕਾਰਨ ਅਤੇ 'ਜ਼' ਤੇ 'ਧ' ਧੁਨੀਆਂ ਤੇ ਜ਼ੋਰ (stress) ਘੱਟ ਹੋਣ ਕਾਰਨ ਹੌਲੀ ਹੌਲੀ ਦੋਵੇਂ ਵਿਅੰਜਨ ਲੱਥ ਗਏ। 'ਸ਼' ਦਾ 'ਸ' ਹੋ ਗਿਆ ਇਸ ਪ੍ਰਕਾਰ ਤਤਸਮ ਸ਼ਬਦ ਅਰਜ਼ਦਾਸ਼ਤ ਤੋਂ ਤਦਭਵ 'ਅਰਦਾਸ' ਬਣਿਆ।

'ਅਰਦਾਸ' ਦੇ ਕੋਸ਼ਗਤ ਅਰਥ ਹਨ—ਮੰਗਣਾ, ਯਾਚਨਾ ਕਰਨੀ, ਅਰਜ ਕਰਨੀ, ਬੇਨਤੀ ਕਰਨੀ, ਵਿਨਯ, ਸ਼ੁਕਰਾਨਾ, ਪ੍ਰਾਰਥਨਾ ਕਰਨਾ, ਪ੍ਰਣਾਮ, ਨਮਸਕਾਰ ਅਰਜ਼ੋਈ।[4] ਹੋਰ ਅਧਿਆਤਮਕ ਸਾਹਿਤਾਂ ਵਿਚ ਅਰਦਾਸ ਦੇ ਸਮਾਨਾਰਥੀ ਸ਼ਬਦ 'ਪ੍ਰਾਰਥਨਾ' ਤੇ 'ਪ੍ਰੇਅਰ' ਪ੍ਰਾਪਤ ਹਨ। ਪ੍ਰਾਰਥਨਾ (ਸੰ) ਕਿਸੇ ਤੋਂ ਕੁੱਝ ਮੰਗਣਾ, ਕਿਸੇ ਬਾਤ ਲਈ ਕਿਸੇ ਨੂੰ ਵਿਨਯਪੂਰਵਕ ਕਹਿਣਾ, ਨਿਮਰ ਨਿਵੇਦਨ, ਉੱਨਤੀ ਆਦਿ ਲਈ ਈਸ਼ਵਰ ਜਾਂ ਕਿਸੇ ਦੇਵਤੇ ਨੂੰ ਭਗਤੀ ਪੂਰਵਕ ਕੀਤੇ ਜਾਣ ਵਾਲਾ ਨਿਵੇਦਨ।[5] ਪ੍ਰੇਅਰ ਤੋਂ ਭਾਵ ਹੈ ਸਤੁਤੀ, ਵਿਨਯ ਅਰਚਨਾ, ਅਰਾਧਨਾ, ਉਪਾਸਨਾ, ਪ੍ਰਾਰਥਨਾ ਕਰਨਾ, ਬੇਨਤੀ ਕਰਨਾ।[6]

## ਪ੍ਰਾਰਥਨਾ ਦਾ ਆਦਿ ਸਰੂਪ

'ਪ੍ਰਾਰਥਨਾ' ਮਾਨਵੀ ਇੱਛਾ ਅਥਵਾ ਬੇਨਤੀ ਦਾ ਪ੍ਰਗਟਾਵਾ ਹੈ, ਜਿਸ ਦੁਆਰਾ ਅਲੌਕਿਕ ਅਥਵਾ ਪ੍ਰਾਸਰੀਰਕ ਸ਼ਕਤੀ ਨੂੰ ਪ੍ਰਭਾਵਿਤ ਕਰਨ ਦਾ ਯਤਨ ਕੀਤਾ ਜਾਂਦਾ ਸੀ।[7] ਆਦਿ ਮਾਨਵ ਦੀ ਮਾਨਸਿਕਤਾ ਆਪਣੀ ਅਲਪੱਗਤਾ ਅਥਵਾ ਕਮਜ਼ੋਰੀ ਦੀ ਸਹਿਜ ਲੋੜ ਅਧੀਨ ਆਪਣੇ ਤੋਂ ਉੱਚੀ ਸ਼ਕਤੀ ਦੀ ਮਦਦ, ਰਹਿਮ ਵੱਲ ਗਤੀਸ਼ੀਲ ਹੋਈ। ਮਾਨਵੀ ਸੁਭਾ ਆਸਰੇ ਦਾ ਮੁਥਾਜ ਹੈ। ਉਸ ਨੇ ਸ਼ਰਧਾ-ਯੁਕਤ ਡਰ (awe) ਦੇ ਅਧੀਨ ਪ੍ਰਾਸਰੀਰਕ



(supernatural agents) ਸ਼ਕਤੀਆਂ ਹੀ ਹੋਂਦ ਮੰਨਦੇ ਹੋਏ ਆਪਣੀ ਰੱਖਿਆ ਲਈ ਪ੍ਰਾਰਥਨਾ ਕੀਤੀ। ਇਸ ਪ੍ਰਾਰਥਨਾ ਦਾ ਮੁੱਢਲਾ ਰੂਪ ਜਾਦੂ ਮੰਤਰ (charm, spell, special magic) ਦਾ ਹੀ ਸੀ। ਜਾਦੂ ਦਾ ਖਾਸ ਗਿਆਨ ਖਾਸ ਵਿਅਕਤੀਆਂ ਦੁਆਰਾ ਰੂਹਾਂ (spirits) ਨੂੰ ਵੱਸ ਕਰਕੇ ਕੀਤਾ ਗਿਆ ਹੁੰਦਾ ਸੀ। ਜਾਦੂ ਦੇ ਪ੍ਰਭਾਵ ਨੂੰ ਵਰਤਾਉਣ ਸਮੇਂ ਆਪਣੀ ਸ਼ਕਤੀ ਦੇ ਸੋਮੇਂ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਸੀ। ਇਹ ਪ੍ਰਾਰਥਨਾ ਦਾ ਮੁੱਢਲਾ ਸਰੂਪ ਸੀ। ਉਸ ਸਮੇਂ ਇਹ ਪ੍ਰਾਰਥਨਾ ਬਹੁਤਾ ਆਪਣੇ ਬਚਾਓ ਲਈ ਤੇ ਦੁਸ਼ਮਣ ਨੂੰ ਦੁੱਖ ਪਹੁੰਚਾਉਣ ਵਾਲੀ ਬਿਰਤੀ ਦੀ ਹੁੰਦੀ ਸੀ। ਇਉਂ ਆਦਿ ਮਾਨਵੀ ਸਭਿਅਤਾ ਦੇ ਵਿਕਾਸ ਸਮੇਂ ਪ੍ਰਾਰਥਨਾ ਵਿਚ ਨਾ ਤਾ ਨੈਤਿਕ ਭਲਾਈ ਦੀ ਮੰਗ ਹੁੰਦੀ ਸੀ ਤੇ ਨਾ ਹੀ ਪਾਪ ਦਾ ਪਛਤਾਵਾ ਅਥਵਾ ਖਿਮਾ ਯਾਚਨਾ।[8] ਦੁਸ਼ਮਣ ਨੂੰ ਬੀਮਾਰੀ ਅਥਵਾ ਸੰਕਟ ਰੂਹ ਦੀ ਸ਼ਕਤੀ ਦੇ ਪ੍ਰਭਾਵ ਨਾਲ ਪਹੁੰਚਾਇਆ ਜਾਂਦਾ ਤੇ ਜਿਸ ਉੱਤੇ ਇਸ ਦਾ ਪ੍ਰਭਾਵ ਪੈਂਦਾ, ਉਹ ਉਪਾ ਵਜੋਂ ਵਡੇਰੀ ਸ਼ਕਤੀ ਦੀ ਭਾਲ ਕਰਦਾ ਤੇ ਪ੍ਰਾਰਥਨਾ ਕਰਵਾਉਂਦਾ। ਇਕ ਜਾਦੂ ਦੇ ਪ੍ਰਭਾਵ ਦਾ ਮੁਕਾਬਲਾ ਕਰਨ ਲਈ ਵੱਡੇ ਜਾਦੂ ਦੇ ਨਿਯੰਤਰਣ ਵੀ ਹੁੰਦੇ ਸਨ। ਇਉਂ ਅਲੱਗ ਅਲੱਗ ਵਿਅਕਤੀਆਂ ਕੋਲ ਅਲੱਗ ਅਲੱਗ ਸ਼ਕਤੀਸ਼ਾਲੀ ਤਾਕਤਾਂ ਦੀ ਹੋਂਦ ਆਦਿ ਮਾਨਵੀ ਅਨੁਭਵਾਂ ਵਿਚ ਆਮ ਸੀ।[9]

ਆਦਿ ਸਮੇਂ ਪ੍ਰਾਰਥਨਾ ਕਿਸ ਅੱਗੇ ਕੀਤੀ ਜਾਂਦੀ ਸੀ ? ਇਹ ਸੁਆਲ ਮੁੱਖ ਹੈ। ਤਦੋਂ ਮਨੁੱਖ ਦੇ ਆਸਰੇ ਦਾ ਆਧਾਰ ਬਹੁਤਾ ਪ੍ਰਾਸਰੀਰਕ ਸ਼ਕਤੀਆਂ, ਰੂਹਾਂ ਤੇ ਦੇਵੀ ਦੇਵਤੇ ਸਨ। ਪ੍ਰਾਰਥਨਾ ਦਾ ਅਧਿਕਾਰ ਪ੍ਰੋਹਿਤ ਵਰਗ ਨਾਲ ਹੀ ਸੰਬੰਧਿਤ ਸੀ। ਇਨ੍ਹਾਂ ਨੇ ਪ੍ਰਾਸਰੀਰਕ ਸ਼ਕਤੀਆਂ ਨੂੰ ਧਿਆਇਆ ਹੁੰਦਾ, ਉਹੋ ਹੀ ਕਿਸੇ ਵਿਅਕਤੀ ਵਿਸ਼ੇਸ਼ ਅਥਵਾ ਸਮੂਹ ਲਈ ਪ੍ਰਾਰਥਨਾ ਕਰਦੇ। ਜਾਦੂ ਦੇ ਨਾਲ ਨਾਲ ਹੀ ਕੁਰਬਾਨੀ ਤੇ ਵਰਦਾਨ ਦੀਆਂ ਰਸਮਾਂ ਸ਼ੁਰੂ ਹੋਈਆਂ। ਸ਼ਕਤੀਆਂ ਦੀ ਪੂਜਾ ਤੇ ਕਿਰਿਆ-ਵਿਧੀ ਪ੍ਰੋਹਿਤ ਲੋਕ ਕਰਦੇ ਸਨ। ਆਦਿ ਮਾਨਵੀ ਸਭਿਅਤਾ ਵਿਚ ਪ੍ਰਕ੍ਰਿਤਿਕ ਸ਼ਕਤੀਆਂ-ਬ੍ਰਿਛਾਂ, ਦਰਿਆਵਾਂ, ਪੱਥਰਾਂ, ਪ੍ਰਾਸਰੀਰਕ ਸ਼ਕਤੀਆਂ—ਭੂਤਾਂ ਪ੍ਰੇਤਾਂ ਤੇ ਦੇਵੀ ਦੇਵਤਿਆਂ ਅੱਗੇ ਸੰਕਟ ਨਵਿਰਤੀ ਤੇ ਰਹਿਮ ਲਈ ਪ੍ਰਾਰਥਨਾ ਕੀਤੀ ਜਾਂਦੀ ਸੀ। ਆਦਿ ਮਾਨਵੀ ਸੁਭਾ ਦੇ ਵਿਸ਼ਵਾਸ ਦੀ ਇਹ ਅਵਸਥਾ ਡਰ, ਸ਼ਰਧਾ ਤੇ ਭਰਮ ਭਰੀ ਆਦਿ ਅਨੁਮਾਨਿਤ ਅਵਸਥਾ ਸੀ। ਮਾਨਵ ਦੀ ਮਾਨਸਿਕਤਾ ਦੇ ਵਿਕਾਸ ਕਾਰਨ ਹੌਲੀ ਹੌਲੀ ਜਾਦੂ ਦਾ ਪ੍ਰਭਾਵ ਉਦੋਂ ਘਟਣ ਲੱਗਾ ਜਦੋਂ ਮਨੁੱਖ ਨੇ ਇਹ ਮਹਿਸੂਸ ਕੀਤਾ ਕਿ ਮਨੁੱਖ ਦੀ ਭਲਾਈ ਜਾਦੂ ਸ਼ਕਤੀ ਦੇ ਪ੍ਰਭਾਵ ਨਾਲ ਨਹੀਂ ਸਗੋਂ ਅਲੌਕਿਕ ਸ਼ਕਤੀ ਦੀ ਬਖਸ਼ਿਸ਼ ਤੇ ਸਦ-ਭਾਵਨਾ ਤੇ ਨਿਰਭਰ ਹੈ। ਇਉਂ ਜਾਦੂ ਦੀ ਥਾਂ ਦੇਵੀ ਦੇਵਤਿਆਂ ਦੀ ਪੂਜਾ ਪ੍ਰਾਰਥਨਾ ਨੇ ਲੈ ਲਈ। ਵੈਦਿਕ ਕਾਲ ਵਿਚ ਆਰੀਆ ਲੋਕ ਦੇ ਵੀ ਦੇਵਤਿਆਂ ਦੀ ਪੂਜਾ ਕਰਦੇ ਸਨ। ਵੈਦਿਕ ਰਿਸ਼ੀਆਂ ਮੁਨੀਆਂ, ਸੂਰਜ ਚੰਦਰਮਾ, ਇੰਦਰ, ਵਰੁਣ, ਅਗਨੀ ਆਦਿ ਪ੍ਰਕ੍ਰਿਤਿਕ ਸ਼ਕਤੀਆਂ ਵਿਚ ਦੇਵੀ ਸੱਤਾ ਨੂੰ ਮੰਨਿਆ ਤੇ ਸਤੁਤੀਪਰਕ ਰਿਚਾਵਾਂ ਦੇ ਰੂਪ ਵਿਚ ਪ੍ਰਾਰਥਨਾ ਕੀਤੀ ਹੈ। ਉਨ੍ਹਾਂ ਨੂੰ ਭੈ ਤੇ ਸੁਵਿਧਾ ਪ੍ਰਦਾਨ ਕਰਨ ਵਿਚ ਸਮਰੱਥ ਮੰਨ ਕੇ ਉਨ੍ਹਾਂ ਪ੍ਰਤੀ ਕ੍ਰਿਤਿਗਤਾ ਦੇ ਭਾਵ ਪਰਗਟ ਕੀਤੇ। ਫਾਇਦੇ ਅਥਵਾ ਲਾਭ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਸੀ।[10] ਇਸ ਤੋਂ ਇਲਾਵਾ ਵੈਦਿਕ ਮੰਤਰਾਂ ਵਿਚ ਵਰੁਣ ਦੇਵਤਾ ਅੱਗੇ ਜੋ ਪ੍ਰਾਰਥਨਾ ਕੀਤੀ ਜਾਂਦੀ ਸੀ ਉਸ ਵਿਚ ਦਿਲ ਦੀ ਸ਼ਰਧਾ ਭਾਵਨਾ (devotion of heart) ਤੇ ਪਾਪ ਕਰਨ ਦੀ ਮਾਫ਼ੀ ਦੀ ਮੰਗ ਵੀ ਕੀਤੀ ਗਈ ਹੈ।[11] ਵੈਦਿਕ ਰਿਸ਼ੀਆਂ ਨੇ ਦੇਵਤਾਵਾਂ ਵਿਚੋਂ ਪ੍ਰਮੁੱਖ ਦੇਵਤਾ ਵੀ ਮੰਨੇ ਹਨ ਤੇ ਉਸਨੂੰ

ਪ੍ਰਜਾਪਤੀ ਦਾ ਨਾਮ ਦਿੱਤਾ ਹੈ। ਆਪਣੇ ਸੁਖ ਤੇ ਕਲਿਆਣ ਦੀ ਕਾਮਨਾ ਲਈ ਸ਼ਰਣਾਗਤ ਭਾਵਨਾ ਨਾਲ ਆਪਣੇ ਆਪ ਨੂੰ ਨਿਰਬਲ ਮੰਨ ਕੇ ਅਨੁਗ੍ਰਿਹ ਦੀ ਮੰਗ ਲਈ ਹੱਥ ਫੈਲਾਏ ਹਨ ਤੇ ਵਿਨਯ ਭਰੀਆਂ ਪ੍ਰਾਰਥਨਾਵਾਂ ਕੀਤੀਆਂ ਹਨ[12] ਤਾਂਕਿ ਉਹ ਆਪਣੇ ਉਪਾਸ਼ਕ ਨੂੰ ਕੁਮਾਰਗ ਤੋਂ ਹਟਾ ਕੇ ਸੁਮਾਰਗ ਵਲ ਲਗਾਏ।[13] ਜੀਵਨ ਦੀ ਪਵਿੱਤਰਤਾ ਲਈ, ਗਿਆਨ ਕਰਮ ਤੇ ਪ੍ਰੇਮ ਲਈ, ਪ੍ਰਤੀਕੂਲ ਦਾ ਤਿਆਗ, ਸ਼ਰਣਾਗਤੀ ਤੇ ਅਨੁਕੂਲ ਦੇ ਸੰਕਲਪ ਲਈ ਪ੍ਰਾਰਥਨਾਵਾਂ ਵੈਦਿਕ ਰਿਚਾਵਾਂ ਵਿਚ ਪ੍ਰਾਪਤ ਹਨ।[14] ਪਰਮਦੇਵ ਅਥਵਾ ਸ਼੍ਰੋਮਣੀ ਦੇਵ ਦੀ ਪਦਵੀ ਦੀ ਸਮੇਂ ਸਮੇਂ ਬਦਲੀ ਹੁੰਦੀ ਰਹੀ। ਕਦੇ ਇੰਦ੍ਰ, ਕਦੇ ਅਗਨੀ ਤੇ ਕਦੇ ਵਰੁਣ ਨੂੰ ਪ੍ਰਾਥਮਿਕਤਾ ਮਿਲਦੀ ਰਹੀ। ਵੈਦਿਕ ਤੇ ਪੌਰਾਣਿਕ ਯੁਗ ਵਿਚ ਪ੍ਰਾਰਥਨਾ ਕੇਵਲ ਪ੍ਰੋਹਿਤ ਬ੍ਰਾਹਮਣ ਹੀ ਕਰਦੇ ਸਨ। ਇਹ ਪਦਵੀ ਪਰੰਪਰਾਗਤ ਰੂਪ ਧਾਰਨ ਕਰ ਗਈ ਸੀ। ਸਿਮਰਤੀਆਂ ਵਿਚ ਲਿਖਿਆ ਹੈ ਕਿ ਜੇ ਪ੍ਰਾਰਥਨਾ ਕਰਮ ਬ੍ਰਾਹਮਣ ਤੋਂ ਨਹੀਂ ਕਰਵਾਉਂਦੇ ਉਨ੍ਹਾਂ ਦੇ ਧਰਮ ਕਰਮ ਵਿਅਰਥ ਹਨ। ਬ੍ਰਾਹਮਣ ਪ੍ਰੋਹਿਤ ਮਨੁੱਖ ਤੇ ਦੇਵਤੇ ਵਿਚ ਮਾਧਿਅਮ ਹੈ। ਇਸ ਨੂੰ ਸ਼ਰੇਸ਼ਟਤਾ ਦੇਣੀ ਚਾਹੀਦੀ ਹੈ।[15] ਦੇਵਤੇ ਨੂੰ ਪ੍ਰਸੰਨ ਕਰਨ ਦੇ ਨਾਲ ਬ੍ਰਾਹਮਣ ਨੂੰ ਪ੍ਰਸੰਨ ਕੀਤਾ ਜਾਂਦਾ ਸੀ ਤੇ ਉਸ ਦੇ ਵਰ ਸਰਾਪ ਤੇ ਯਕੀਨ ਕੀਤਾ ਜਾਂਦਾ ਸੀ। ਹਿੰਦੂ ਧਰਮ ਸ਼ਾਸਤਰਾਂ ਵਿਚ ਬ੍ਰਾਹਮਣ ਪ੍ਰੋਹਿਤਾਂ ਨੂੰ ਪ੍ਰਾਰਥਨਾ ਦਾ ਅਧਿਕਾਰ ਸੀ, ਹੋਰ ਕੋਈ ਵਰਣ ਇਸ ਦਾ ਅਧਿਕਾਰੀ ਨਹੀਂ ਸੀ।

ਭਾਵੇਂ ਹੌਲੀ ਹੌਲੀ ਬਹੁ-ਦੇਵ-ਵਾਦ ਪਾਰਬ੍ਰਹਮ ਦੇ ਸਿਧਾਂਤ ਵਿਚ ਤਬਦੀਲ ਹੋ ਗਿਆ ਪਰ ਨਾਲ ਹੀ ਇਹ ਕਲਪਨਾ ਹੋਂਦ ਵਿਚ ਰਹੀ ਕਿ ਚਿਤ ਨੂੰ ਇਕਾਗਰ ਕਰਨ ਲਈ ਪਾਰਬ੍ਰਹਮ ਦੇ ਸਰਗੁਣ ਪ੍ਰਤੀਕ ਨੂੰ ਮੰਨਣਾ ਜ਼ਰੂਰੀ ਹੈ। ਇਉਂ ਭਿੰਨ ਭਿੰਨ ਦੇਵਤੇ ਪਰਮਸੱਤਾ ਦੀਆਂ ਭਿੰਨ ਭਿੰਨ ਸ਼ਕਤੀਆਂ ਦੇ ਦੇਵ-ਰੂਪ ਵਿਚ ਉਪਾਸ਼ਨਾ ਪ੍ਰਾਰਥਨਾ ਦਾ ਵਿਧਾਨ ਹੋਇਆ। ਉਪਨਿਸ਼ਦਾਂ ਵਿਚ ਰੁਦਰ, ਵਿਸ਼ਨੂੰ ਉਪਾਸਯ ਦੇਵ ਮੰਨੇ ਗਏ।

ਗੀਤਾਂ ਵਿਚ ਪਾਰਬ੍ਰਹਮ ਨੂੰ ਸਰਬਵਿਆਪਕ ਮੰਨਿਆ ਹੈ ਤੇ ਨਾਲ ਹੀ ਅਵਤਾਰਵਾਦ ਨੂੰ ਵੀ ਮੰਨਿਆ ਹੈ। ਪਾਰਬ੍ਰਹਮ ਦੇ ਸਰੂਪ ਦੀ ਜਾਣਕਾਰੀ ਲਈ ਸਾਕਾਰ ਰੂਪ ਅਵੱਸ਼ਕ ਮੰਨਿਆ ਹੈ। ਗੀਤਾ ਦੇ ਸਮੇਂ ਤਕ ਰੁਦਰ, ਵਿਸ਼ਨੂੰ ਅਚੁਤਯ, ਨਾਰਾਇਣ ਆਦਿ ਦੇਵਤਾਵਾਂ ਨੂੰ ਬ੍ਰਹਮਾ ਦਾ ਰੂਪ ਮੰਨਿਆ ਜਾਂਦਾ ਸੀ। ਭਾਰਤੀ ਧਰਮ ਦੇ ਇਤਿਹਾਸ ਵਿਚ ਆਰੀਆ ਜਾਤੀ ਨੇ ਸਰਵਸ਼ਕਤੀਮਾਨ ਤੇ ਤੇਜ ਨੂੰ ਮਹਿਸੂਸ ਕੀਤਾ ਤੇ ਉਸ ਨੂੰ ਭਿੰਨ ਭਿੰਨ ਦੇਵੀ ਦੇਵਤਿਆਂ ਦੇ ਰੂਪ ਵਿਚ ਮੰਨਿਆ। ਆਪਣੇ ਆਪ ਨੂੰ ਨਿਰਬਲ ਤੇ ਅਲਪੱਗ ਜਾਣ ਕੇ ਸ਼ਰਧਾ ਵਿਸ਼ਵਾਸ ਨੂੰ ਵਿਅਕਤ ਕਰਦੇ ਸੁਰੱਖਿਅਤ ਜੀਵਨ ਲਈ ਪ੍ਰਾਰਥਨਾਵਾਂ ਕੀਤੀਆਂ। ਭਾਰਤੀ ਧਰਮ ਸਾਧਨਾ ਵਿਚ ਇਕ ਵਿਸ਼ਵਾਸ ਦੀ ਅਣਹੋਂਦ ਕਾਰਨ ਤੇ ਪ੍ਰਾਰਥਨਾ ਕਿਰਿਆ ਵਿਚ ਕੇਵਲ ਪ੍ਰੋਹਿਤ ਵਰਗ ਦੀ ਪ੍ਰਧਾਨਤਾ ਕਾਰਨ, ਪ੍ਰਾਰਥਨਾ ਕੇਵਲ ਯਗ ਕਿਰਿਆ, ਕੁਰਬਾਨੀ ਭੇਟਾ, ਵਰਦਾਨ ਤੇ ਰੀਤੀ ਰਿਵਾਜਾਂ ਵਿਚ ਉਲਝ ਕੇ ਰਹਿ ਗਈ ਜਿਸ ਦਾ ਉੱਦੇਸ਼ ਬਹੁਤਾ ਨਿੱਜੀ ਸੁਆਰਥ ਹੁੰਦਾ ਸੀ ਤੇ ਨੈਤਿਕ (ethical) ਉੱਦੇਸ਼ ਨੂੰ ਨਹੀਂ ਸੀ ਪਛਾਣਿਆ ਜਾਂਦਾ।

ਆਧੁਨਿਕ ਨੁਕਤਾ ਨਿਗਾਹ ਵਿਚ ਪ੍ਰਾਰਥਨਾ ਆਪਣੇ ਮਨ ਨੂੰ ਪ੍ਰਭੂ ਵਲ ਉਥਾਪਨ (up lift) ਕਰਨਾ ਹੈ। ਉਸ ਨਾਲ ਸਿੱਧਾ ਸੰਪਰਕ ਪੈਦਾ ਕਰਨਾ ਹੈ ਇਕਸੁਰ ਹੋਣਾ ਹੈ, ਲਿਵਤਾਰ ਬੱਝਣੀ ਹੈ। ਹਿੰਦੂ ਧਰਮ ਸਾਧਨਾ ਵਿਚ ਪ੍ਰਾਰਥਨਾ ਦਾ ਇਹ ਸਰੂਪ ਪ੍ਰਾਪਤ ਨਹੀਂ। ਈਸਾਈ, ਯਹੂਦੀ ਤੇ ਇਸਲਾਮ ਮਤਿ ਦੀ ਪ੍ਰਾਰਥਨਾ ਵਿੱਚ ਇਹ ਅੰਸ਼ ਪ੍ਰਾਪਤ ਹਨ। ਈਸਾਈ ਮਤਿ



ਅਨੁਸਾਰ ਪ੍ਰਾਰਥਨਾ ਮਨੁੱਖ ਆਤਮਾ ਦੀ ਵੱਡੀ ਸ਼ਕਤੀ (higher power) ਨਾਲ ਲਿਵਲੀਨਤਾ ਹੈ, ਜਿਸ ਵਿਚ ਜਰੂਰੀ ਨਹੀਂ ਕਿ ਅਰਜ਼ ਹੀ ਹੋਵੇ ਅਥਵਾ ਜ਼ਿੰਦਗੀ ਲਈ ਲਾਭ ਫਾਇਦਿਆਂ ਦੀ ਮੰਗ ਹੋਵੇ।[16] "ਵੱਡੀ ਸ਼ਕਤੀ, ਅਦਭੁੱਤ ਤਾਕਤ ਹੈ। ਮਨੁੱਖ ਉਸ ਤੋਂ ਮਦਦ ਲੈਣ ਲਈ ਉਸ ਅੱਗੇ ਝੁਕਦਾ ਹੈ। ਮਨੁੱਖ ਦੀਆਂ ਕਮਜ਼ੋਰੀਆਂ ਤੇ ਹੱਦਬੰਦੀਆਂ ਉਸ ਦੇ ਆਸਰੇ ਲਈ, ਉਸ ਅੱਗੇ ਪ੍ਰਾਰਥਨਾ ਲਈ ਝੁਕਾਉਂਦੀਆਂ ਹਨ। ਪ੍ਰਾਰਥਨਾ ਅਵੱਸ਼ ਹੀ ਮਨੁੱਖ ਨੂੰ ਸਨਮਾਨ ਤੇ ਗੌਰਵ ਪ੍ਰਦਾਨ ਕਰਦੀ ਹੈ। ਮਨੁੱਖ ਪ੍ਰਾਰਥਨਾ ਸ਼ਕਤੀ ਦੁਆਰਾ ਸੁਰੱਖਿਅਤ, ਮਜਬੂਤ ਤੇ ਬੰਧਨ-ਮੁਕਤ ਮਹਿਸੂਸ ਕਰਦਾ ਹੈ।[17]

ਇਸਲਾਮ ਮਤਿ ਵਿਚ ਪ੍ਰਾਰਥਨਾ ਸਿੱਧੀ ਅਲਾਹ ਅੱਗੇ ਕੀਤੀ ਜਾਂਦੀ ਹੈ। ਧਾਰਮਿਕ ਰੀਤੀ ਅਨੁਸਾਰ ਪ੍ਰਾਰਥਨਾ ਨੂੰ ਸਾਲਾਤ ਕਿਹਾ ਜਾਂਦਾ ਹੈ। ਚੌਵੀ ਘੰਟਿਆਂ ਵਿਚ ਪੰਜ ਵਾਰ ਸਾਲਾਤ ਕੀਤੀ ਜਾਂਦੀ ਹੈ। ਸਾਲਾਤ ਵਿਚ ਡੰਡੌਤ ਅਥਵਾ ਸਿਜਦਾ ਕੀਤਾ ਜਾਦਾ ਹੈ। ਅੱਲਾਹ ਦੀ ਸਿਫਤ ਕੀਤੀ ਜਾਂਦੀ ਹੈ ਤੇ ਕੁਰਾਨ ਵਿਚੋਂ ਰੀਤੀ ਸੂਤਰ ਪੜ੍ਹੇ ਜਾਦੇ ਹਨ। ਸਾਲਾਤ ਕਰਨ ਦੇ ਸਮੇਂ ਮਿਥੇ ਹਨ। ਜੁਮੇ (ਸ਼ੁਕਰਵਾਰ) ਦੀ ਸਾਲਾਤ ਦੁਪਹਿਰ ਨੂੰ ਕੀਤੀ ਜਾਂਦੀ ਹੈ। ਸਾਰਾ ਸਮੁਦਾਇ ਮਸੀਤ ਵਿਚ ਇਕੱਠਾ ਹੁੰਦਾ ਹੈ। ਇਸ ਪ੍ਰਾਰਥਨਾ ਲਈ ਘੱਟੋ ਘੱਟ 40 ਵਿਅਕਤੀਆਂ ਦਾ ਹਾਜ਼ਰ ਹੋਣਾ ਜ਼ਰੂਰੀ ਹੈ। ਸਾਲਾਤ ਦੀ ਵਿਸ਼ੇਸ਼ ਪਧਿਤੀ ਹੈ। ਕੁਰਾਨ ਵਿਚ ਅਲਾਹ ਸਭ ਤੋਂ ਸ੍ਰੇਸ਼ਟ ਹੈ ਪਰ ਅੱਲਾਹ ਦੀ ਸੱਤਾ ਦੇ ਨਾਲ ਫਰਿਸ਼ਤਿਆਂ ਤੇ ਜਿੰਨਾਂ ਦੀ ਸੱਤਾ ਨੂੰ ਵੀ ਸਵੀਕਾਰ ਕੀਤਾ ਗਿਆ ਹੈ। ਜਿੰਨ ਅੱਲਾਹ ਦੀ ਉਪਾਸਨਾ ਵਿਚ ਰੁਕਾਵਟ ਮੰਨੇ ਗਏ ਹਨ। ਮੁਹੰਮਦ ਸਾਹਿਬ ਨੂੰ ਰਸੂਲ ਅਥਵਾ ਪੈਗੰਬਰ ਰੂਪ ਮੰਨਿਆ ਗਿਆ ਹੈ। ਸਨਾਤਨ ਪੰਥੀ ਇਸਲਾਮ ਅਨੁਸਾਰ ਮਨੁੱਖ ਤੇ ਅੱਲਾਹ ਦਾ ਸੰਬੰਧ ਸੁਵਾਮੀ ਤੇ ਦਾਸ ਦਾ ਹੈ। ਪ੍ਰਾਰਥਨਾ ਦੁਆਰਾ ਜੋ ਆਪਣੇ ਗੁਨਾਹਾਂ ਦਾ ਪਛਤਾਵਾ ਕਰਕੇ ਅੱਲਾਹ ਦੀ ਸ਼ਰਣ ਵਿਚ ਚਲਾ ਜਾਂਦਾ ਹੈ ਤਦੋਂ ਉਹ ਭੈ ਦਾਇਕ ਹੁੰਦਾ ਵੀ ਖਿਮਾਸ਼ੀਲ ਹੋ ਜਾਂਦਾ ਹੈ। ਅੱਲਾਹ ਬੁਰੇ ਕਰਮ ਵਾਲਿਆਂ ਨੂੰ ਦੰਡ ਤੇ ਸਤਿ-ਕਰਮੀਆਂ ਨੂੰ ਸਵਰਗ ਦਾ ਸੁਖ ਦਿੰਦਾ ਹੈ।[18] ਇਉਂ ਇਸਲਾਮ ਦੀ ਸਾਲਾਤ ਯਾਚਨਾ ਹੁੰਦੀ ਹੈ, ਪ੍ਰਾਰਥਨਾ ਹੁੰਦੀ ਹੈ ਜਿਸ ਵਿੱਚ ਅੱਲਾਹ ਦੀ ਤਾਰੀਫ, ਮੁਹੰਮਦ ਸਾਹਿਬ ਦੀ ਗੁਣ ਕਿਰਤੀ, ਹਿਰਦੇ ਦੀ ਸ਼ਾਂਤੀ, ਸਦਾਚਾਰ ਤੇ ਸਫਲਤਾ ਦੀ ਕਾਮਨਾ ਦੀ ਅਭਿਵਿਅਕਤੀ ਹੁੰਦੀ ਹੈ।

ਇਸ ਪ੍ਰਕਾਰ ਹਰ ਧਰਮ ਵਿਚ ਪ੍ਰਾਰਥਨਾ ਹੈ ਤੇ ਪ੍ਰਾਰਥਨਾ ਜ਼ਰੂਰੀ ਅੰਗ ਹੈ। ਪ੍ਰਾਰਥਨਾ ਦੀ ਵਿਧੀ ਤੇ ਸਰੂਪ ਵਿਚ.ਭਿੰਨਤਾ ਹੈ।

### ਗੁਰਮਤਿ ਵਿਚ ਅਰਦਾਸ ਦਾ ਸਰੂਪ

'ਅਰਦਾਸ' ਗੁਰਮਤਿ ਦਾ ਮੂਲ ਸਾਰ-ਅੰਸ਼ (essence) ਹੈ। ਇਹ ਗੁਰਮਤਿ ਸਿਧਾਂਤਾਂ (theology), ਗੁਰਮਤਿ ਸਰੂਪ ਤੇ ਸਿੱਖ ਇਤਿਹਾਸ ਨੂੰ ਪ੍ਰਸਤੁਤ (represent) ਕਰਦੀ ਹੈ। 'ਅਰਦਾਸ' ਵੱਡੀ ਸਰਬ-ਸਮਰੱਥ ਸੱਤਾ ਪ੍ਰਤੀ ਸਿੱਖ ਹਿਰਦੇ ਦਾ ਸਵੱਛ, ਸਥਿਰ ਵਿਸ਼ਵਾਸ ਹੈ; ਉਸ ਦੀ ਸਿਫ਼ਤ ਸਲਾਹ ਹੈ; ਉਸ ਦੀ ਮਿਹਰ ਤੇ ਸਵੱਲੀ ਨਜ਼ਰ ਲਈ ਯਾਚਨਾ ਹੈ, ਉਸ ਦੇ ਹੁਕਮ, ਭਾਣੇ ਰਜ਼ਾ ਵਿਚ ਚੱਲਣ ਤੇ ਰਹਿਣ ਦੀ ਸਮਰੱਥਾ ਸ਼ਕਤੀ ਦੀ ਲੋਚ ਹੈ, ਪਦਾਰਥਕ ਪ੍ਰਾਪਤੀਆਂ ਦੀ ਕਾਮਨਾ ਹੈ; ਸਰੀਰਕ, ਆਤਮਿਕ ਤੇ ਪਰਮਾਰਥਕ ਸੁਖ ਦੀ ਪ੍ਰਾਰਥਨਾ ਹੈ; ਉਸ ਦੀ ਇੱਛਾ ਅੱਗੇ ਆਤਮ ਸਮਰਪਣ ਦੀ ਵਚਨਬੱਧਤਾ ਤੇ ਇਕਰਾਰਨਾਮਾ ਹੈ; ਉਸ ਦੀ ਦਿਆ, ਰਹਿਮ ਤੇ ਤਾਣ ਲਈ ਜੋਦੜੀ ਹੈ, ਸ਼ੁਕਰਾਨਾ ਹੈ; ਮਨੁੱਖੀ ਤੁੱਛਤਾ, ਨਿਰਮਾਣਤਾ, ਅਲਪਗਤਾ ਦਾ ਇਕਬਾਲ ਹੈ; ਸਬਰ ਭਲਾਈ ਦੀ ਇੱਛਾ ਹੈ ਅਤੇ ਮਾਨਵ-ਪੂਰਨਤਾ ਦੀ

ਮੰਗ ਹੈ।

*(ੳ) ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਈ ॥*
*ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥*

*ਪੰ. ੫੧੭*

*(ਅ) ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥*
*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥*

*ਪੰ. ੪੭੪*

*(ੲ) ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥*
*ਤਾ ਕਉ ਬਿਘਨੁ ਨ ਕੋਊ ਲਾਗੈ ਜਾਕੀ ਪ੍ਰਭ ਆਗੈ ਅਰਦਾਸਿ ॥*

*ਪੰ. ੭੧੪*

*(ਸ) ਇਕ ਨਾਨਕ ਕੀ ਅਰਦਾਸਿ ਜੇ ਤੁਧ ਭਾਵਸੀ ॥*
*ਮੈ ਦੀਜੈ ਨਾਮੁ ਨਿਵਾਸੁ ਹਰਿ ਗੁਣ ਗਾਵਸੀ ॥*

*ਪੰ. ੭੫੨*

ਗੁਰਬਾਣੀ ਵਿਚ ਅਰਦਾਸ ਰੂਪ ਵਿਚ ਅਨੇਕ ਸ਼ਬਦ ਹਨ, ਜੋ ਗੁਰਮਤਿ-ਅਧਿਆਤਮ ਧਰਮ, ਗੁਰਮਤਿ ਜੀਵਨ-ਆਦਰਸ਼ਾਂ ਤੇ ਜੀਵਨ-ਸਾਧਨਾ ਨੂੰ ਦ੍ਰਿੜ੍ਹ ਕਰਦੇ ਹਨ। 'ਅਰਦਾਸ' ਗੁਰਮਤਿ ਦਾ ਸ਼ੁਰੂਆਦਿ ਹੈ ਤੇ ਅਰਦਾਸ ਵਿਚ ਹੀ ਇਸ ਦੀ ਸੰਪੂਰਨਤਾ ਹੈ। ਗੁਰਬਾਣੀ ਗੁਰੂਆਂ ਦੇ ਅਮਲੀ ਜੀਵਨ ਦਾ ਪ੍ਰਤੱਖ ਸਰੂਪ ਹੈ। ਗੁਰੂ ਨਾਨਕ ਦੇਵ ਜੀ ਤੋਂ ਹੀ ਗੁਰਮਤਿ ਸੰਸਥਾਗਤ ਵਿਵਸਥਿਤ ਰੂਪ ਵਿੱਚ ਹੋਂਦ ਵਿੱਚ ਆਈ ਹੈ। ਵੀਚਾਰ ਗੋਸ਼ਟੀਆਂ, ਕੀਰਤਨ ਮੰਡਲੀਆਂ ਸਭਾਵਾਂ ਜੁੜਦੀਆਂ ਰਹੀਆਂ ਸਨ। ਇਨ੍ਹਾਂ ਸਭਾਵਾਂ ਵਿਚ ਅਵੱਸ਼ ਹੀ ਮੰਗਾਂ, ਬੇਨਤੀਆਂ, ਜੋਦੜੀਆਂ ਤੇ ਦਾਨ ਭੇਟਾ ਨੂੰ ਪ੍ਰਸਤੁਤ ਕੀਤਾ ਜਾਂਦਾ ਹੋਵੇਗਾ। ਇਸ ਤੋਂ ਇਲਾਵਾ ਜਨ-ਸੇਵਾ ਹਿੱਤ ਸਿੱਖ ਸੰਸਥਾਵਾਂ, ਗੁਰਦੁਆਰੇ ਗੁਰਧਾਮ ਸਰੋਵਰ ਬਣੇ। ਜਾਤ ਵਿਤਕਰੇ ਰਹਿਤ ਭਾਈਚਾਰੇ ਦੀ ਸਿਰਜਨਾ ਹੋਈ। ਜਨ ਭਲਾਈ ਦੇ ਕਾਰਜ ਸਮੂੰਹ ਸੰਗਤ ਵਲੋਂ ਸਾਂਝੀ ਭੇਟਾ-ਦਾਨ ਦੁਆਰਾ ਇਕੱਤਰ ਹੋਈ ਮਾਇਆ ਦੁਆਰਾ ਸੰਪੰਨ ਹੁੰਦੇ। ਮਾਇਆ ਇਕੱਤਰ ਕਰਨ ਲਈ ਮਸੰਦਾਂ ਦੀ ਸਥਾਪਨਾ ਤੇ ਕਮਾਈ ਵਿਚੋਂ ਦਸਵੰਧ ਦੇਣ ਦੀ ਪਿਰਤ ਇਨ੍ਹਾਂ ਜਨ-ਸਮੂਹ ਕਾਰਜਾਂ ਹਿੱਤ ਸੀ। ਇਨ੍ਹਾਂ ਕਾਰਜਾਂ ਲਈ ਅਵੱਸ਼ ਅਰਦਾਸ ਹੁੰਦੀ ਹੋਵੇਗੀ। ਪਹਿਲੇ ਨੌਂ ਗੁਰੂ ਸਾਹਿਬਾਨ ਵੇਲੇ ਅਰਦਾਸ ਦਾ ਸਰੂਪ ਤੇ ਵਿਧੀ ਕੀ ਸੀ ? ਇਸ ਬਾਰੇ ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ ਪਰ ਅਰਦਾਸ ਜ਼ਰੂਰ ਹੁੰਦੀ ਹੋਵੇਗੀ। ਅਰਦਾਸ ਬਾਰੇ ਇਤਿਹਾਸਕ ਤੱਥ ਮੌਜੂਦ ਹਨ।

ਹੁਕਮਨਾਮਾ ਮਾਤਾ ਗੁਜਰੀ ਜੀ, ਹੁਕਮਨਾਮਾ ਪਾਤਸ਼ਾਹੀ 10 ਵਿਚ ਅਰਦਾਸ ਦੀ ਪਿਰਤ ਦੀ ਪ੍ਰੋੜਤਾ ਹੁੰਦੀ ਹੈ।

"ਨਾਇਕ ਜੀ ਤੁਸਾਡੀ ਅਰਦਾਸ ਆਈ ਚਿਰੁ ਹੋਇਆ ਹੈ ਹੁਣ ਮੇਵੜੇ ਭੇਜੇ ਹਨ ਕਾਰ ਭੇਟ ਸੁਖ ਮੰਨਤ ਬੋਲਿਆ ਚਾਲਿਆ ਸਰਬਤ ਜੀਆਂ ਦਾ ਦੇਣਾ ਜੋ ਅਰਦਾਸ ਲੋਚ ਕੇ ਦੇਹੁਗੇ ਸੋ ਹਜ਼ੂਰਿ ਆਇ ਪਹੁਚੁਗੁ ਸਰਬਤ ਸੰਗਤ ਦਾ ਬਾਧਾ ਹੋਵੇਗਾ ਸ੍ਰੀ ਗੁਰੂ ਜੀ ਸਰਬ .....[19]

ਇਹ 1732-33 ਬਿਕਰਮੀ ਦਾ ਲਿਖਿਆ ਜਾਪਦਾ ਹੈ। .......ਸੰਗਤਿ ਮੇਰਾ ਖਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਇ ਸੋ ਆਪੋ ਆਪਣੇ ਪਾਸਿ ਰਖਣਾ



ਹੋਰਸ ਕਿਸੇ ਕੋ ਨਾਹੀ ਦੇਣਾ ਜਾਂ ਆਵਣਾ ਤਾਂ ਲੋਇ ਆਪਣਾ ਜਿਸ ਦਾ ਨਾ ਹੋਵੇ ਆਵਣਾ ਤਿਨ ਹੁਕਮੁ ਦੇਖਿ ਕੈ ਹੁੰਡੀ ਕਮਾਇ ਭੇਜਣੀ ਆਪਣੀ ਅਰਦਾਸਿ ਲਿਖਿ ਕੈ ਹਜ਼ੂਰਿ ਭੇਜਣੀ ੧੦) ਇਕੁ ਤੋਲਾ ਸੋਨਾ ਫੁਰਮਾਇਸਿ ਹੁੰਡੀ ਕਰਾਇ ਭੇਜਣੀ ਜੋ ਸਿਖ ਫੁਰਮਾਇਸਿ ਦੇਉਗੇ ਸੋ ਨਿਹਾਲੁ ਹੋਗ .......[20]

...... ਕਾਰ ਭੇਟਿ ਅਰਦਾਸਿ ਗੋਲਕ ਮੰਨਤਿ ਦਸਵੰਧੁ ਜੋ ਕਿਛ ਗੁਰੂ ਕੇ ਨਿਮਿਤ ਕਾ ਹੋਵੈ ਸੋ ਹਜ਼ੂਰਿ ਲੈ ਆਵਣਾ. .....[21]

ਅਰਦਾਸ ਨੂੰ ਵਿਵਸਥਿਤ (codified) ਰੂਪ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦੁਆਰਾ ਰਚਿਤ ਚੰਡੀ ਦੀ ਵਾਰ ਦੇ ਸਲੋਕ ਦੁਆਰਾ ਦਿੱਤਾ ਗਿਆ ਹੈ।[22] ਸਿੱਖ ਪੰਥ ਵਿਚ ਜੋ ਅਰਦਾਸ ਕੀਤੀ ਜਾਂਦੀ ਹੈ ਉਸ ਦਾ ਇਹ ਆਰੰਭਕ ਹਿੱਸਾ ਹੈ। ਇਸ ਅੰਗ ਦੀ ਇਹ ਵਿਲੱਖਣਤਾ ਹੈ :

(ੳ) ਸਰਵ ਪ੍ਰਥਮ ਸ਼੍ਰੋਮਣੀ ਈਸ਼ਵਰੀ ਸੱਤਾ ਦੀ ਅਰਾਧਤਾ ਕੀਤੀ ਗਈ ਹੈ। ਇਥੇ ਕਿਰਤਮ ਨਾਮ ਅਥਵਾ (personified) ਸਰੂਪ ਹੀ ਨਹੀਂ ਸਗੋਂ ਭਾਰਤੀ ਅਧਿਆਤਮਕ ਪਰੰਪਰਾ ਦੇ ਉਲਟ ਪਾਰਬ੍ਰਹਮ ਪਰਮੇਸ਼ਰ ਦੇ ਸਿਰਜਨਾਤਮਕ ਪ੍ਰਚੰਡ ਸਰੂਪ ਦੀ ਅਰਾਧਨਾ ਕੀਤੀ ਹੈ।

"ਖੰਡ ਪ੍ਰਿਥਮੈ ਸਾਜਿਕੈ ਜਿਨ ਸਭ ਸੰਸਾਰ ਉਪਾਇਆ"[23]

(ਅ) ਪਹਿਲੇ ਗੁਰੂ, ਗੁਰੂ ਨਾਨਕ ਦੇਵ, ਤੋਂ ਲੈ ਕੇ ਨੌਵੇਂ ਗੁਰੂ ਤੇਗ ਬਹਾਦਰ ਤੱਕ ਗੁਰੂ ਵਿਅਕਤੀਆਂ ਦੀ ਜੋਤਿ-ਜੁਗਤਿ ਦੀ ਭਗਤੀ ਪੂਰਵਕ ਅਰਾਧਨਾ ਕੀਤੀ ਹੈ, ਜਿਨ੍ਹਾਂ ਦੀ ਸਿਮਰਨ-ਯਾਦ ਦੁਖਾਂ ਕਲੇਸ਼ਾਂ ਦਾ ਨਾਸ਼ ਕਰਨ ਵਾਲੀ ਹੈ, ਰੱਖਿਅਕ ਹੈ ਤੇ ਨੌਂ ਨਿਧਾਂ ਦੀ ਪ੍ਰਾਪਤੀ ਵਾਲੀ ਹੈ।

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ, ਪੰਥ ਦੁਆਰਾ ਇਸੇ ਬੰਦ ਵਿਚ ਗੋਬਿੰਦ ਸਿੰਘ ਜੀ ਦੀ ਜੋਤਿ ਨੂੰ ਸ਼ਾਮਲ ਕਰਕੇ ਦਸ ਗੁਰੂ ਸਾਹਿਬਾਂ ਦੀ ਇਕ ਜੋਤਿ ਦੇ ਬਿੰਬ ਨੂੰ ਪ੍ਰਸਤੁਤ ਕੀਤਾ ਹੈ, "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ" (ਪੰ. ੯੬੬)

ਗੁਰੂ ਨਾਨਕ ਜੋਤਿ ਨੂੰ ਸ਼ਬਦ-ਸਰੂਪ ਦੀ ਥਾਪਣਾ ਗੁਰੂ ਗੋਬਿੰਦ ਸਿੰਘ ਦੁਆਰਾ ਦਿੱਤੀ ਗਈ। ਇਉਂ ਅਧਿਆਤਮਕ ਪ੍ਰਭੁਤਾ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿੱਤੀ। ਗੁਰਮਤਿ ਵਿਚ 'ਗੁਰਬਾਣੀ ਗੁਰੂ ਹੈ ਪਰਮੇਸ਼ਰ ਕਾ ਥਾਨ' ਹੈ। (੧੨੨੬) ਪ੍ਰਭੂ ਦਾ ਹੁਕਮ ਹੈ। ਮਨੁੱਖ ਦਾ ਪਾਰ ਉਤਾਰਾ ਇਸ ਦੇ ਅਨੁਸਰਣ ਵਿੱਚ ਹੈ :

*(ੳ) ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥ ਪੰ. ੯੧੦*

*(ਅ) ਵਾਹੁ ਵਾਹੁ ਬਾਣੀ ਨਿਰੰਕਾਰ ਹੈ ॥*
*ਤਿਸ ਜੇਵਡੁ ਅਵਰੁ ਨ ਕੋਇ ॥ ਪੰ. ੫੧੫*

*(ੲ) ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ ॥*
*ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ਪੰ. ੯੮੨*

ਬਾਣੀ ਰੂਹਾਨੀ ਅਧਿਆਪਕ ਹੈ। ਅਰਦਾਸ ਦਾ ਪ੍ਰਾਰੰਭਕ ਅੰਗ ਅਕਾਲ ਪੁਰਖ ਦੀ ਅਰਾਧਣਾ ਤੋਂ ਸ਼ੁਰੂ ਹੋ ਕੇ ਦਸ ਗੁਰੂਆਂ ਦੀ ਇਕ ਜੋਤਿ ਨੂੰ ਧਿਆ ਕੇ ਗੁਰੂ ਗ੍ਰੰਥ ਸਾਹਿਬ ਦੇ ਪਾਠ, ਦਰਸ਼ਨ, ਦਿਦਾਰ ਤੇ ਧਿਆਨ ਇਕਾਗਰ ਕਰਨ ਤੇ ਸੰਪੂਰਨ ਹੁੰਦਾ ਹੈ। ਇਹ ਗੁਰਮਤਿ ਦਰਸ਼ਨ ਦੀ ਇਕਸੁਰਤਾ ਦੀ ਪ੍ਰਬੁਧੱਤਾ ਹੈ, ਜੋ ਅਰਦਾਸ ਦੇ ਇਸ ਅੰਗ ਦੁਆਰਾ ਜਾਗ੍ਰਿਤ ਹੁੰਦੀ ਹੈ। ਮਾਨਵ ਦੇ ਅਧਿਆਤਮਕ ਇਤਿਹਾਸ ਵਿਚ ਇਹ ਕ੍ਰਾਂਤੀਕਾਰੀ ਚਮਤਕਾਰ ਹੈ ਕਿ

ਜੋਤਿ ਤੇ ਜੁਗਤਿ ਦੀ ਕ੍ਰਿਆ ਦਸ ਗੁਰੂ ਸਾਹਿਬਾਨ ਦੁਆਰਾ ਸੰਪੂਰਨ ਹੋ ਕੇ 'ਸ਼ਬਦ-ਗੁਰੂ' ਤੇ 'ਖਾਲਸੇ ਪੰਥ' ਵਿੱਚ ਸੰਪੰਨ ਹੋਈ। ਸ਼ਬਦ ਨੂੰ ਪਰਮੇਸ਼ਰ ਦਾ ਸਰੂਪ ਦਿੱਤਾ ਤੇ ਸਿੱਖ ਨੂੰ ਖਾਲਸਾ ਸਾਜ ਕੇ ਬਰਾਬਰ ਦਾ ਮਾਣ ਦਿੱਤਾ। 'ਬ੍ਰਹਮ ਗਿਆਨੀ ਆਪ ਨਿਰੰਕਾਰ।' ਪੰ. ੨੭੪

*ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।* 41/4

ਅਰਦਾਸ ਦਾ ਅਗਲਾ ਹਿੱਸਾ ਸਿੱਖ ਇਤਿਹਾਸ ਨੂੰ ਪ੍ਰਸਤੁਤ ਕਰਦਾ ਹੈ। ਗੁਰਮਤਿ ਇਤਿਹਾਸ ਦੀ ਇਹ ਉਹ ਨਿਵੇਕਲੀ ਪ੍ਰਾਪਤੀ ਹੈ ਜੋ ਗੁਰੂਆਂ ਦੇ ਅਮਲੀ ਜੀਵਨ ਦੀ ਸੰਗਤ ਵਿਚੋਂ ਭਗਤੀ ਤੇ ਸ਼ਕਤੀ ਦੇ ਸੰਗਮ ਵਿਚੋਂ ਉਪਜੀ। ਪੰਜ ਪਿਆਰੇ ਉਹ ਪੂਰਨ ਹਸਤੀਆਂ ਸਨ, ਜਿਹੜੇ ਨਿਰਭੈ ਅਤੇ ਨਿਰਵੈਰ ਬਿਰਤੀ ਵਾਲੇ ਬਣ ਚੁੱਕੇ ਸਨ। ਜਿਨ੍ਹਾਂ ਵਿਚ ਮਾਨਵਤਾ ਜਾਗ ਚੁੱਕੀ ਸੀ। ਜੋ "ਭੈ ਕਾਹੂ ਕੋ ਦੇਤ ਨਹ, ਨਹ ਭੈ ਮਾਨਤ ਆਨ" ਦੀ ਅਵਸਥਾ ਵਿਚ ਪੁੱਜ ਕੇ ਖਾਲਸ' ਹੋ ਚੁੱਕੇ ਸਨ। ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਦੀ ਧਾਰ ਤੇ ਪਰਖ ਕੇ ਖੰਡੇ ਦੀ ਪਹੁਲ ਛਕਾ ਕੇ ਸਿੰਘ ਸਜਾਇਆ ਸੀ। ਦੁਨਿਆਵੀ ਪ੍ਰਭੁਤਾ ਪੰਜਾਂ ਪਿਆਰਿਆਂ ਨੂੰ ਪ੍ਰਦਾਨ ਕੀਤੀ। ਇਹ ਕ੍ਰਾਂਤੀਕਾਰੀ ਘਟਨਾ ਵਿਵਸਥਿਤ ਅਰਦਾਸ ਦਾ ਭਾਗ ਹੈ। ਇਸ ਦੇ ਹੋਰ ਅੰਗ 'ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ, ਹਠੀ, ਜਪੀ, ਤਪੀ ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਤੇਗ ਵਾਹੀ, ਦੇਗ ਚਲਾਈ "ਮਹਾਨ ਸ਼ਖਸੀਅਤਾਂ" ਗੁਰਮਤਿ ਵਿਰਸੇ ਦਾ ਮੂਲ ਖ਼ਜਾਨਾ ਹਨ। ਉਹਨਾਂ ਦੀ ਯਾਦ ਗੁਰਮਤਿ ਇਤਿਹਾਸ ਨੂੰ ਪੁਨਰ ਸੁਰਜੀਤ ਕਰਦੀ ਹੈ, ਜਿਹੜੇ ਕੁਰਬਾਨੀ, ਅਣਖ ਤੇ ਸੂਰਮਗਤੀ ਦੇ ਮੁਜੱਸਮੇਂ ਸਨ।

ਅਰਦਾਸ ਦਾ ਅਗਲਾ ਬੰਦ ਪੰਥ ਕੌਮ ਦੀ ਖਾਤਰ ਸ਼ਹੀਦ ਹੋਏ ਮਹਾਨ ਸੂਰਬੀਰਾਂ ਦੀ ਯਾਦ ਵਿੱਚ ਹੈ। 'ਭਗਤੀ ਤੇ ਸ਼ਕਤੀ' ਦੇਗ ਤੇ ਤੇਗ 'ਮਨੁੱਖੀ ਸਦੀਵੀ ਦੁੰਦ ਤੇ ਤਨਾਓ ਨੂੰ ਦੂਰ ਕਰਨ ਦੇ ਯੋਗ ਸਾਧਨ ਹਨ। ਗੁਰੂਆਂ ਦੀ ਬਖ਼ਸ਼ੀ ਸ਼ਕਤੀ ਸਦਕਾ ਧਰਮ ਨੂੰ ਨਿਭਾਉਣ ਵਾਲਿਆਂ ਕੁਰਬਾਨੀ ਦਿੱਤੀ, ਪਰ ਸਿਦਕ ਨਹੀਂ ਹਾਰਿਆ। ਗੁਰਦੁਆਰਿਆਂ ਦੀ ਸੇਵਾ ਤੇ ਰੱਖਿਆ ਦੀ ਸੇਵਾ ਨਿਭਾਈ ਤੇ ਸ਼ਹੀਦੀਆਂ ਪਾਈਆਂ। ਸਮੂੰਹ ਗੁਰਦੁਆਰਿਆਂ ਪੰਜਾਂ ਤਖਤਾਂ ਤੇ ਸ਼ਹੀਦਾਂ ਮੁਰੀਦਾਂ ਦੀ ਯਾਦ ਗੁਰਮਤਿ ਵਿਰਸੇ (heritage) ਦੇ ਇਤਿਹਾਸ ਦਾ ਤਸਵੀਰੀਕਰਣ ਕਰਦਾ ਹੈ। ਜਿਸ ਨਾਲ ਗੁਰਮਤਿ ਇਤਿਹਾਸ ਦੀਆਂ ਉਜਲ ਤੇ ਗੌਰਵਮਈ ਘਟਨਾਵਾਂ ਤੇ ਰਵਾਇਤਾਂ ਪ੍ਰੇਰਣਾ ਸ੍ਰੋਤ ਬਣਦੀਆਂ ਹਨ। ਜਿਸ ਦੀ ਰੋਸ਼ਨੀ ਭਵਿੱਖ ਲਈ ਮਾਰਗ ਦਰਸ਼ਨ ਤੇ ਉਤੇਜਨਾ ਪ੍ਰਦਾਨ ਕਰਦੀ ਆਪਣੀ ਹਸਤੀ ਤੇ ਉੱਦੇਸ਼ ਤੋਂ ਜਾਣੂ ਕਰਾਉਂਦੀ ਹੈ।

ਅਰਦਾਸ ਦਾ ਅਗਲਾ ਹਿੱਸਾ ਮਨੁੱਖ ਦੇ ਲੋਕ ਤੇ ਪਰਲੋਕ ਦੀ ਅੰਤਰ-ਸੰਬੰਧਿਤਾ ਨੂੰ ਉਘਾੜਦਾ ਹੈ। ਨਿੱਜੀ ਤੇ ਸਮੂਹਕ ਭਲਾਈ ਤੇ ਸੁਹਿਰਦਤਾ ਦੀ ਮੰਗ ਮੰਗੀ ਜਾਂਦੀ ਹੈ। (1) ਵਾਹਿਗੁਰੂ ਦੀ ਯਾਦ (2) ਸਿਮਰਨ ਚੇਤੇ ਸਦਕਾ ਸਦ-ਸੁਖ (3) ਖਾਲਸਾ ਪੰਥ ਦੀ ਭਲਾਈ (prosperity) (4) ਦੇਗ ਤੇਗ ਦੀ ਜਿੱਤ (victory) (5) ਖਾਲਸਾ ਪੰਥ ਦੀ ਜਿੱਤ। ਇਸ ਭਾਗ ਦੀਆਂ ਮੁੱਖ ਮੰਗਾਂ ਹਨ। ਅਗਲਾ ਬੰਦ ਵੀ ਸਿੱਖੀ ਸਰੂਪ ਦੀ ਹੋਂਦ ਦੀ ਪ੍ਰਫੁੱਲਤਾ ਲਈ ਵਿਅਕਤਿਤਵ ਦੇ ਚਹੁ-ਮੁੱਖੀ ਵਿਕਾਸ ਨਾਲ ਸੰਬੰਧਿਤ ਹੈ। ਮੂਲ ਰੂਪ ਵਿਚ ਗੁਰਮਤਿ ਦੀ ਅਰਦਾਸ ਮਾਨਵੀ ਨੈਤਿਕ ਨਿਯਮਾਂ (ethical principles) ਨੂੰ ਪਛਾਣਦੀ ਹੈ। ਇਹ ਅੰਗ ਮਾਨਵੀ ਗੁਣਾਂ (characteristic) ਨੂੰ ਉਭਾਰਦਾ ਹੈ, ਜਿਨ੍ਹਾਂ ਸਦਕਾ ਸਿੱਖ ਅੰਤਰਮੁਖੀ ਤੇ ਬਾਹਰਮੁਖੀ ਦੋਹਾਂ ਪੱਖਾਂ ਦਾ ਦੈਵੀ ਰੂਪਾਂਤਰਣ ਕਰਦਾ ਹੈ। ਇਸ ਦੇ ਮੁਖ



ਤਿੰਨ ਆਧਾਰ ਹਨ (1) ਮਨ ਨੀਵਾਂ (2) ਮਤਿ ਉਚੀ (3) ਮਤਿ ਦਾ ਰਾਖਾ ਅਕਾਲ ਪੁਰਖ। ਅੰਤਰਮੁਖੀ ਤੇ ਬਾਹਰਮੁਖੀ ਰਹਿਤ (spiritual and ethical codes) ਦੁਆਰਾ ਉਹ ਮਾਨਵੀ ਕਦਰਾਂ (humanistic values), ਗਿਆਨ ਪ੍ਰਬੁੱਧਤਾ (enlightenment) ਤੇ ਦੈਵੀ ਵਿਸ਼ਵਾਸ ਦੁਆਰਾ ਸਮ੍ਰਿਧ ਹੁੰਦਾ ਹੈ।[24] ਰੂਹਾਨੀ ਤੇ ਨੈਤਿਕ ਅਨੁਸ਼ਾਸਨ ਉਹ ਵਿਸਾਹ ਦਾਨ, ਭਰੋਸਾ ਦਾਨ, ਸਿੱਖੀ ਦਾਨ ਤੇ ਨਾਮ ਦਾਨ ਵਿਚੋਂ ਹਾਸਲ ਕਰਦਾ ਹੈ। 'ਨੈਤਿਕ ਚੇਤੰਨਤਾ', 'ਆਤਮ ਸੰਜਮ' ਤੇ 'ਆਤਮ ਬੋਧ' ਦੀ ਪ੍ਰਕਿਆ ਵਿਚ ਢਲਦਾ, ਸਿੱਖ 'ਆਦਰਸ਼ ਵਿਅਕਤੀ' ਬਣਦਾ ਹੈ, ਜਿਸ ਦੇ ਪੁਨੀਤ ਸਰੂਪ ਦੀ ਚਿਤਵਨਾ ਗੁਰੂ ਸਾਹਿਬਾ ਕੀਤੀ :

*ਪੰਥ ਖਾਲਸਾ ਭਯੋ ਪੁਨੀਤਾ।*
*ਪ੍ਰਭ ਆਗਿਆ ਕਰ ਉਦਤ ਭਏ।*
*ਮਿਟੀ ਦ੍ਵੈਤ ਸੁ ਜਗਤ ਉਪਾਧਿਨ।*
*ਅਸੁਰ ਮਲੇਛਨ ਮੂਲ ਗਏ।*
*ਧਰਮ ਪੰਥ ਖਾਲਸਾ ਪ੍ਰਚੁਰ ਭਯੋ।*
*ਸਤ ਸਰੂਪ ਮੁਨ ਰੂਪ ਜਏ।*
*ਕਛ ਕੇਸ ਕ੍ਰਿਪਾਨ ਤ੍ਰੈ ਮੁਦਰਾ।*
*ਗੁਰ ਭਗਤਾ ਰਾਮਦਾਸ ਤਏ।* *(ਸਰਬ ਲੋਹ ਗ੍ਰੰਥ)*

ਅਰਦਾਸ ਦਾ ਇਹ ਅੰਗ ਮਾਨਵ ਅੰਦਰ ਸ਼ੁੱਧ ਗੁਣਾਂ (virtues) ਤੇ ਉੱਚੀਆਂ ਲਾਸਾਨੀ ਕਦਰਾਂ ਨੂੰ ਵਿਕਸਿਤ ਕਰਦਾ ਹੋਇਆ ਮਾਨਵ ਦਾ ਮੁਕੰਮਲ ਵਿਕਾਸ ਕਰਨ ਵਿੱਚ ਸਹਿਯੋਗੀ ਬਣਦਾ ਹੈ ਤੇ ਮਨੁੱਖ ਨੂੰ ਆਦਰਸ਼-ਮੁਖੀ ਬਣਾਉਂਦਾ ਹੈ।

ਅਰਦਾਸ ਦੇ ਅੰਤਲੇ ਭਾਗ ਵਿੱਚ ਵਿਸ਼ੇਸ਼ ਬੇਨਤੀ ਤੇ ਵਿਸ਼ੇਸ਼ ਸਮਯਕ ਮੰਗਾਂ ਹੁੰਦੀਆਂ ਹਨ। ਜਿਸ ਮਨੋਰਥ ਲਈ ਅਰਦਾਸ ਕੀਤੀ ਜਾਂਦੀ ਹੈ ਉਸ ਨੂੰ ਪਰਗਟ ਕੀਤਾ ਜਾਂਦਾ ਹੈ।[25] ਇਸ ਭਾਗ ਦੀ ਇਹ ਖਾਸ ਵਿਸ਼ੇਸ਼ਤਾ ਹੈ ਕਿ ਜਿਥੇ ਇਥੇ ਨਿੱਜੀ ਮੰਗਾ ਮੰਗੀਆ ਜਾਦੀਆ ਹਨ ਨਾਲ ਹੀ ਪਰ ਹਿੱਤ, ਪਰ-ਭਲਾਈ ਦਾ ਅੰਸ਼ ਕਾਇਮ ਹੁੰਦਾ ਹੈ। ਕਿਸੇ ਦਾ ਬੁਰਾ ਨਹੀਂ ਚਿਤਵਿਆ ਜਾਂਦਾ। ਇਸ ਅੰਗ ਵਿੱਚ ਅਰਦਾਸ ਕਰਨ ਕਰਾਉਣ ਵਾਲੇ ਨੂੰ ਪੂਰਾ ਭਰੋਸਾ ਹੁੰਦਾ ਹੈ ਕਿ ਉਸ ਦੀ ਅਰਦਾਸ ਨੂੰ ਅਕਾਲ ਪੁਰਖ ਸੁਣਦਾ ਹੈ। ਉਹ ਆਪਣੇ ਔਗੁਣਾਂ ਦਾ ਇਕਬਾਲ ਕਰਦਾ, ਹੁਕਮ ਭਾਣੇ ਨੂੰ ਮੰਨਣ ਲਈ ਵਚਨ-ਬੱਧ ਹੁੰਦਾ ਆਪਣੇ ਆਪ ਨੂੰ ਸਮਰਪਿਤ (surrunder) ਕਰ ਦਿੰਦਾ ਹੈ। ਸਮੁੱਚੇ ਤੌਰ ਤੇ ਅਰਦਾਸ ਨਿਮਰਤਾ ਤੇ ਵਿਸ਼ਵਾਸ, ਆਸ ਤੇ ਭਰੋਸੇ ਦਾ ਸੁਮੇਲ ਹੈ।[26]

*(ੳ) ਸਭੇ ਕੋ ਤੇਰਾ ਤੂੰ ਸਭਸ ਦਾ ਤੂੰ ਸਭਨਾ ਰਾਸਿ।*
*ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰ ਅਰਦਾਸਿ।* ਪੰ. ੮੬
*(ਅ) ਮਨੁ ਤਨੁ ਆਗੈ ਜੀਅੜਾ ਤੁਧ ਪਾਸਿ।*
*ਜਿਉਂ ਭਾਵੈ ਤਿਉ ਰਖਹੁ ਅਰਦਾਸਿ।* ਪੰ. ੧੩੮੫
*(ੲ) ਜੋ ਤੁਧ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ।* ਪੰ. ੭੯੫

ਇਹ ਸੁਮੇਲ ਮਾਨਵ ਦੇ ਪਰਾਭੌਤਿਕ ਤੇ ਸੰਸਾਰਕ ਜੀਵਨ ਨੂੰ ਸੰਵਾਰਦਾ ਹੈ। ਜਿਸ ਸਦਕਾ ਉਸ ਵਿਚ ਨੈਤਿਕ ਸੁਹਜਾਤਮਕ ਵਿਕਾਸ ਹੁੰਦਾ ਹੈ ਤੇ ਉਹ ਸਮਾਜਿਕ ਕਰਤੱਵ ਲਈ ਕ੍ਰਿਆਸ਼ੀਲ ਹੁੰਦਾ ਹੈ, ਅਰਦਾਸ ਸਿੱਖ ਦੇ ਨਿੱਜੀ-ਸ਼ਖਸ਼ੀ ਤੇ ਸਮਾਜਿਕ ਕਰਤੱਵ ਨੂੰ ਵਿਧੀਵਤ ਰੂਪ ਪ੍ਰਦਾਨ ਕਰਦੀ ਹੈ, ਜਿਸ ਦੇ ਨਿਰਦੇਸ਼ਨ ਦੁਆਰਾ ਮਜ਼ਬੂਤ ਵਿਅਕਤੀਤਵ ਦੀ ਉਸਾਰੀ

ਹੁੰਦੀ ਹੈ।

*(ੳ) ਸੇਈ ਪਿਆਰੇ ਮੇਲ ਜਿਨਾ ਮਿਲਿਆ ਤੇਰਾ ਨਾਮ ਚਿਤ ਆਵੇ*
*(ਅ) ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।*

ਇਹ ਅਰਦਾਸ ਦਾ ਅੰਤਿਮ ਭਾਗ ਹੈ ਜੋ ਸਦੀਵੀ, ਵਿਸ਼ਵਵਿਆਪੀ ਕਦਰਾਂ, ਜਗਤ ਹਿਤੈਸ਼ੀ ਭਾਵਨਾ, ਸੁਹਜਾਤਮਕ ਕਦਰਾਂ ਤੇ ਸਦੀਵੀ ਸਤਿ ਨੂੰ ਦ੍ਰਿੜ੍ਹ ਕਰਦਾ ਹੈ।

ਅਰਦਾਸ ਦੁਆਰਾ ਹਉਂ ਨੂੰ ਰਹਿਤ ਕਰਨਾ ਤੇ ਗਿਆਨ ਤੇ ਗਰੂਰ ਨੂੰ ਤਜਣਾ ਹੈ। ਬੁੱਧ ਬਿਬੇਕ ਹਾਸਲ ਕਰਨੀ ਹੈ। ਗਿਆਨ ਪ੍ਰਕਾਸ਼ ਦਾ ਸ੍ਰੋਤ ਅਕਾਲ ਪੁਰਖ ਨੂੰ ਮੰਨਣਾ ਹੈ। ਇਹ ਪ੍ਰਬੁੱਧਤਾ ਦੀ ਕਸਵਟੀ ਹੈ। ਸ਼ਖਸੀ, ਸਮਾਜਿਕ ਅਨੁਸ਼ਾਸਨਹੀਣਤਾ ਅਥਵਾ ਲੁਟ ਖਸੁੱਟ ਦੀ ਮੂਲ ਜੜ੍ਹ 'ਹਉਂ ਬੁਧੀ' ਹੈ। ਹਉਂ ਦਾ ਵਿਸਰਜਨ ਸ਼ਖਸੀ ਸਮਾਜਿਕ ਸਮੱਸਿਆਵਾਂ ਦਾ ਹੱਲ ਹੈ। ਅਰਦਾਸ ਮਨੁੱਖ ਦੇ ਵਿਵਹਾਰ ਨੂੰ ਸੰਤੁਲਿਤ ਕਰਦੀ ਹੈ। ਉਸ ਅੰਦਰ ਸਮਾਜੀ ਚੇਤਨਾ ਨੂੰ ਜਗਾਉਂਦੀ ਹੈ। ਉਹ ਸਵਾਰਥੀ ਹਉਂ ਭਰਪੂਰ ਸੋਚ ਪ੍ਰਣਾਲੀ ਨੂੰ ਤਿਆਗਦਾ ਹੈ ਤੇ ਸਮੂਹਕ ਲਾਭ ਵਾਲੀ, ਬਿਬੇਕ ਬੁੱਧ ਭਰਪੂਰ ਸੋਚ ਪ੍ਰਣਾਲੀ ਨੂੰ ਅਪਨਾਉਂਦਾ ਹੈ। ਉਨ੍ਹਾਂ ਪੁਰਖਾਂ ਦੀ ਸੰਗਤ ਲੋਚਦਾ ਹੈ ਜੋ ਪ੍ਰਭੂ ਨਾਮ ਤੇ ਭਉ-ਭਾਵ ਵਿਚ ਜੁੜੇ ਹੋਣ। ਇਸ ਪ੍ਰਸੰਗ ਵਿੱਚ ਜਿਨ੍ਹਾਂ ਦੀ ਜੀਵਨ ਵਿਧੀ ਦਾ ਆਧਾਰ (ੳ) ਕਿਰਤ ਕਰਨਾ, ਵੰਡ ਛਕਣਾ ਤੇ ਨਾਮ ਜਪਣਾ ਹੋਵੇ। (ਅ) ਉੱਦਮ, ਮਿਹਨਤ ਤੇ ਕਿਰਤ ਦੀ ਵਡਿਆਈ ਦਾ ਮੁੱਲ ਪਤਾ ਹੋਵੇ। (ੲ) ਸਤਿ ਸੰਤੋਖ ਤੇ ਸ਼ੁਕਰਗੁਜ਼ਾਰੀ, ਜੀਵਨ ਦਾ ਮੂਲ ਉੱਦੇਸ਼ ਹੋਵੇ। (ਸ) ਜੀਵਨ ਦਾ ਉਮਾਹ, ਉਤਸ਼ਾਹ, ਵਿਗਾਸ ਪ੍ਰਭੂ ਨਾਮ ਵਿਚੋਂ ਹਾਸਲ ਕਰੇ। (ਹ) ਜੀਵਨ ਕਾਰਜ ਖੇਤਰ ਵਿਚ ਉਤਸ਼ਾਹ ਸਹਿਤ ਵਿਚਰੇ (ਕ) ਹਮ-ਸਾਥੀਆਂ ਦੇ ਹਿੱਤ ਨੂੰ ਵਾਚੇ। ਇਹ ਸਰਬਤ ਦੀ ਭਲਾਈ ਵਿੱਚ ਕਾਰਜ ਯੋਜਨਾ ਦਾ ਸੰਪੂਰਨ ਹੋਣਾ ਹੈ।

ਇਤਿਹਾਸਕ ਪਰਕਰਣ ਵਿਚ ਸਿੱਖ ਰਹਿਤਨਾਮਿਆਂ ਵਿਚ ਅਰਦਾਸ ਨੂੰ ਸਿੱਖ ਜੀਵਨ ਦਾ ਅੰਗ ਬਣਾਇਆ ਗਿਆ ਹੈ । ਇਨ੍ਹਾਂ ਹਵਾਲਿਆਂ ਵਿਚੋਂ ਸਿੱਖ ਲਈ ਜੀਵਨ ਸ਼ਕਤੀ, ਚੜ੍ਹਦੀ ਕਲਾ, ਨਾਮ ਦਾ ਪ੍ਰਕਾਸ਼, ਜੀਵਨ ਕਾਰਜ ਦੀ ਸਫਲਤਾ ਤੇ ਸਰਬਤ ਦੇ ਭਲੇ ਦੀ ਉਜਲੀ ਤਸਵੀਰ ਉਘੜਦੀ ਹੈ।

*"ਕਾਰਜੋਂ ਕੇ ਆਦਿ ਮੇਂ ਅਰਦਾਸ ਕਰੇ"*[27]
ਤਥਾ :
*ਅਰਦਾਸ ਬਿਨਾ ਜੋ ਕਾਜ ਸਿਧਾਵੈ*
*ਭੇਟ ਕੀਏ ਬਿਨ ਕੁਛ ਮੁਖ ਪਾਵੈ*[28]

. . .ਭਰਿਭਾਤ ਹੋਵੈ ਤੇ ਜਿਥੈ ਸਬਦ ਦੀਵਾਨ ਹੋਵੈ ਤਾਂ ਜਾਵੈ ਮਥਾ ਟੇਕੈ ਸਬਦੁ ਸੁਣੇ ਪੜ੍ਹੇ। ਅਰਦਾਸ ਪਾਵੈ ਤਾਂ ਆਪਣੀ ਕਿਰਤਾ ਨੂੰ ਜਾਵੇ[29]

*ਏਕ ਭਰੋਸਾ ਪ੍ਰਭੁ ਕਾ ਪਾਏ।*
*ਤਿਆਗਿ ਲਗਨ ਅਰਦਾਸ ਕਰਾਏ।*
*ਅਰਦਾਸ ਸੇ ਕਾਰਜ ਕਰੈ ਮਨ ਗੁਰੋਂ ਮੈਂ ਰਾਖੈ*[30] *ਵੰਡ ਖਾਇ।*
*ਕਾਜ ਕਿਸ ਕਾ ਹੋਇ ਸਵਾਰੇ ਗੁਰੂ ਪ੍ਰਸੰਨ ਹੋਵੈ ਦਸਵੰਦ ਦੇਵੇ।*
*ਗੁਰੂ ਕਾ ਸਿਖ ਕਿਤੇ ਕਾਰਜ ਜਾਏ-ਦੇਸ਼ ਅਥਵਾ ਪਰਦੇਸ*[31]
*ਆਪਣੇ ਗੁਰੂ ਕੀ ਅਰਦਾਸ ਕਰਕੇ ਟੁਰੇ।*[32]
*ਅਰਦਾਸ ਕੀਤੇ ਬਿਨਾਂ ਪ੍ਰਸਾਦਿ ਵਰਤਾਏ ਸੋ ਤਨਖਾਹੀਆ।*[33]



*ਅਰਦਾਸ ਮਨ ਵਿਚ ਲਾਇਕੇ ਕਰਨ ਕਾਰਜ ਸਿਧ ਹੋਵੇ।*[34]

ਗੁਰਮਤਿ ਵਿਚ ਅਰਦਾਸ ਮਾਨਵ ਜੀਵਨ ਦਾ ਅਨਿਖੜ ਅੰਗ ਹੈ। ਮਾਨਵ ਜੀਵਨ ਦਾ ਹਰੇਕ ਪਹਿਲੂ ਹਰੇਕ ਅਵਸਰ ਅਰਦਾਸ ਨਾਲ ਜੁੜਿਆ ਹੈ। ਅਰਦਾਸ ਸਮੁੱਚੇ ਜੀਵਨ ਨੂੰ ਪਨਾਹ ਦਿੰਦੀ ਹੈ। ਸਿੱਖ ਨੂੰ ਅਰਦਾਸ ਦੀ ਬਰਕਤ ਤੇ ਅਕਾਲ ਪੁਰਖ ਦੀ ਸ਼ਕਤੀ ਦਾ ਵਿਸ਼ਵਾਸ ਹਾਸਲ ਹੈ।

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*
*ਨਾਨਕ ਜੋਰੁ ਗੋਵਿੰਦੁ ਕਾ ਪੂਰਨ ਗੁਣਤਾਸਿ ॥ ਪੰ. ੮੧੯*

**ਅਰਦਾਸ ਦੇ ਨਿਯਮ**

ਗੁਰਮਤਿ ਵਿਚ ਅਰਦਾਸ ਕਰਨ ਦੇ ਨਿਯਮਿਤ ਵਿਧੀ ਵਿਧਾਨ ਹਨ। ਗੁਰਬਾਣੀ-ਪਾਠ, ਕੀਰਤਨ ਤੇ ਉਸ ਦੇ ਬਾਅਦ ਅਰਦਾਸ ਗੁਰਮਤਿ ਦੀ ਵਿਉਂਤ-ਬਧ ਨਿਵੇਕਲੀ, ਤਕਨੀਕ ਯੁਕਤ ਪਧਿਤੀ ਹੈ, ਜੋ ਗੁਰਮਤਿ ਦਰਸ਼ਨ ਤੇ ਗੁਰਮਤਿ ਸੰਸਕ੍ਰਿਤੀ ਦੀ ਪ੍ਰਾਪਤੀ ਦਾ ਨਿਵੇਕਲਾ ਸਾਧਨਾ-ਮਾਰਗ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਵੇਰ, ਸ਼ਾਮ ਤੇ ਰਾਤ ਦੇ ਦੀਵਾਨ ਤੋਂ ਬਾਅਦ ਸਮਾਪਤੀ ਦੀ ਅਰਦਾਸ ਕਰਨਾ ਗੁਰਦੁਆਰਿਆ ਦੀ ਪ੍ਰਥਾ ਹੈ। ਅਰਦਾਸ ਸਮੂੰਹ ਸੰਗਤ ਵਿਚ ਪਾਠੀ ਸਿੰਘ ਦੁਆਰਾ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਖੜ੍ਹੇ ਹੋ ਕੇ, ਗਲ੍ਹ ਵਿਚ ਪਲੂ ਪਾ ਕੇ, ਹੱਥ ਜੋੜ ਕੇ ਕੀਤੀ ਜਾਂਦੀ ਹੈ। ਸਰਬੱਤ ਸੰਗਤ ਹਜ਼ੂਰੀ ਵਿਚ ਹੱਥ ਜੋੜ ਕੇ ਖੜ੍ਹੀ ਹੁੰਦੀ ਹੈ ਤੇ ਅਰਦਾਸ ਸੁਣਦੀ ਹੈ। ਅਰਦਾਸੀਏ ਸਿੰਘ ਦੇ ਅਰਦਾਸ ਦੇ ਵੱਖ ਵੱਖ ਪਹਿਲੂਆਂ ਦੀ ਸਮਾਪਤੀ ਬਾਅਦ "ਬੋਲੋ ਜੀ ਵਾਹਿਗੁਰੂ" ਦਾ ਜੁਆਬ ਦਿੰਦੀ ਹੈ। ਅਰਦਾਸ ਦੇ ਵੱਖ ਵੱਖ ਅੰਗ ਗੁਰਮਤਿ ਦੇ ਸਿਧਾਂਤਾਂ, ਸਿੱਖ ਇਤਿਹਾਸ ਦੇ ਸਰੂਪ ਤੇ ਸਿੱਖ ਸਭਯਤਾ-ਸੰਸਕ੍ਰਿਤੀ ਦਾ ਤਸਵੀਰੀਕਰਣ ਕਰਦੇ ਤੇ ਮਨੋਵਿਗਿਆਨਕ ਤੌਰ ਤੇ ਸ੍ਰੋਤਿਆਂ ਦੇ ਮਨ ਤੇ ਪ੍ਰਭਾਵ ਪਾਉਂਦੇ ਹਨ। ਇਹ ਪ੍ਰਭਾਵ ਮੂਲ ਅੰਸ਼ ਨੂੰ ਪ੍ਰਤੱਖੀਕਰਣ ਕਰਨ ਦਾ ਯੋਗਦਾਨ ਦਿੰਦਾ ਹੈ। ਇਤਿਹਾਸਕ ਸਰਵੇਖਣ ਮਨੋਬਲ ਤਗੜਾ ਕਰਦਾ ਹੈ।

ਅਰਦਾਸ ਵਿਅਕਤੀਗਤ ਤੌਰ ਤੇ ਕਿਸੇ ਵੀ ਥਾਂ ਕਿਸੇ ਵੀ ਸਮੇਂ ਹੋ ਸਕਦੀ ਹੈ। ਗੁਰਮਤਿ ਦੀ ਅਰਦਾਸ ਮਨੁੱਖ ਆਤਮਾ ਦਾ ਪਰਮਾਤਮਾ ਨਾਲ ਸਿੱਧਾ ਸੰਪਰਕ ਕਾਇਮ ਕਰਦੀ ਹੈ। ਉਹ ਇਸ ਪ੍ਰਕਾਰ ਨੇੜਤਾ ਮਹਿਸੂਸ ਕਰਦਾ ਹੈ ਜਿਵੇਂ ਬੱਚਾ ਬਾਪ ਨਾਲ ਪੂਰੀ ਸਾਦਗੀ, ਅਭੋਲਤਾ ਸਰਲਤਾ, ਸਪੱਸ਼ਟਤਾ, ਅਪਣਤ ਭਾਵ ਤੇ ਪਿਆਰ ਮਾਣਦਾ ਹੈ।

**ਗੁਰਮਤਿ : ਅਰਦਾਸ ਦੀਆਂ ਵਿਸ਼ੇਸ਼ਤਾਵਾਂ**

ਅਰਦਾਸ ਮਨੁੱਖ ਨੂੰ ਸਰਬ ਸਮਰੱਥ ਸੱਤਾ ਤੇ ਕੇਂਦਰਤ ਕਰਦੀ ਹੈ। ਉਹ ਸੱਤਾ ਜੀਵਨ ਦਾਤੀ ਹੈ। ਇਸ ਲਈ 'ਹਰਿ ਇਕੋ ਦਾਤਾ ਮੰਗੀਏ'[35] ਨੂੰ ਦ੍ਰਿੜ੍ਹ ਕਰਦੀ ਹੈ। ਗੁਰਮਤਿ ਵਿਸ਼ਵਾਸ ਵਿਚ ਅਕਾਲ ਪੁਰਖ ਰੂਪ-ਰੇਖ ਤੋਂ ਨਿਆਰਾ ਹੈ, ਤਿੰਨਾ ਗੁਣਾਂ ਤੋਂ ਉਪਰ ਹੈ। ਪਰ ਜਿਥੇ ਉਹ ਅਤੀਤ ਹੈ ਤੇ ਅਪਰੰਪਰ (transcendent) ਹੈ ਉਥੇ ਸਰਬ ਵਿਆਪਕ (immanent) ਵੀ ਹੈ। ਇਸ ਲਈ ਉਹ ਅਰਦਾਸ ਯੋਗ ਹੈ।[36] ਅਰਦਾਸ ਉਸ ਦੇ ਭਾਵਾਤਮਕ ਸਰੂਪ ਨੂੰ ਉਜਾਗਰ ਕਰਦੀ ਹੈ। ਇਸ ਸੰਦਰਭ ਵਿਚ ਉਹ ਕ੍ਰਿਪਾਲੂ ਹੈ, ਦਿਆਲੂ ਹੈ, ਭਗਤਵਛਲ ਹੈ, ਬਿਰਦ ਪਾਲਣ ਵਾਲਾ ਹੈ। ਉਸ ਨਾਲ ਗੱਲਬਾਤ ਕੇਵਲ ਅਰਦਾਸ ਦੁਆਰਾ ਹੋ ਸਕਦੀ ਹੈ।[37] ਅਰਦਾਸ ਦੁਆਰਾ ਹੀ ਉਹ ਸਮਝਣਯੋਗ ਤੇ ਲਖਣਯੋਗ ਹੈ। ਗੁਰਮਤਿ ਚਿੰਤਨ ਦੀ ਇਹ ਵਿਲੱਖਣ ਵਿਸ਼ੇਸ਼ਤਾ ਹੈ ਕਿ ਉਸ ਨੇ ਸਰਬ ਕਾਇਨਾਤ ਨੂੰ ਵੱਡੀ ਸੱਤਾ ਦੇ ਸਨਮੁਖ ਅਰਦਾਸ ਦੁਆਰਾ ਜੋੜਿਆ ਹੈ :

*ਸਭ ਸ੍ਰਿਸਟਿ ਸੇਵੇ ਦਿਨ ਰਾਤ ਜੀਉ।*
*ਦੇ ਕੰਨੁ ਸੁਣਹੁ ਅਰਦਾਸਿ ਜੀਉ। ਪੰ. ੭੪*

ਉਸ ਸੱਤਾ ਅੱਗੇ ਅਰਦਾਸ ਹੀ ਮਾਨਵ ਕਲਿਆਣ ਦਾ ਇਕੋ ਇਕ ਸਾਧਨ ਹੈ। ਉਸ ਵੱਡੀ ਸੱਤਾ ਅੱਗੇ ਮਨੁੱਖ ਕੁਝ ਨਹੀਂ ਹੈ। 'ਜਿਸ ਠਾਕੁਰ ਸਿਉ ਨਹੀਂ ਚਾਰਾ ਤਾਕੋ ਕੀਜੈ ਸਦ ਨਮਸਕਾਰਾ' ਦੇ ਨਿਯਮ ਨੂੰ ਪ੍ਰਵਾਨ ਕਰਨ ਦੀ ਜਾਚ ਅਰਦਾਸ ਦਸਦੀ ਹੈ। ਅਰਦਾਸ ਪਰਮਾਤਮਾ ਤੇ ਮਨੁੱਖ ਵਿਚਕਾਰ ਮਧਿਅਸਥ (media) ਹੈ।

ਗੁਰਮਤਿ ਦੀ ਅਰਦਾਸ ਮਾਨਵ ਨੂੰ ਪਰਮਾਤਮਾ ਦੇ ਅੰਤਿਅੰਤ ਨੇੜੇ ਲੈ ਜਾਂਦੀ ਹੈ। ਪਰਮ ਪਰਾਤਪਰ ਸੱਤਾ ਉਸ ਤੋਂ ਦੂਰ ਨਹੀਂ ਰਹਿ ਜਾਂਦੀ ਸਗੋਂ ਨੇੜੇ ਦਾ ਸੰਬੰਧੀ (close associate) ਬਣ ਜਾਂਦੀ ਹੈ। ਉਹ ਆਪਣੇ ਮਨ ਦੀ ਵਿਥਿਆ ਅਰਦਾਸ ਦੁਆਰਾ ਕਹਿ ਸਕਦਾ ਹੈ।[39] ਉਸ ਦੀਆਂ ਮਨੋਕਾਮਨਾ, ਲੋੜਾਂ, ਪਦਾਰਥਕ ਪ੍ਰਾਪਤੀਆਂ ਉਸੇ ਦੇ ਦਰ ਤੋਂ ਪੂਰੀਆਂ ਹੋਣੀਆਂ ਹਨ। ਇਸ ਤੱਥ ਤੋਂ ਉਹ ਜਾਣੂ ਹੋ ਜਾਂਦਾ ਹੈ। ਉਸ ਨੂੰ ਪਤਾ ਹੈ ਕਿ ਉਸ ਵਰਗਾ ਹੋਰ ਕੋਈ ਨਹੀਂ ਹੈ :

*(ੳ) ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥*
*ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥*
*ਖਸਮੁ ਵਡਾ ਦਾਤਾਰੁ ਹੈ ਜੋ ਇਛੈ ਸੁ ਫਲ ਪਾਇ। ਪੰ. ੧੨੮੩*

*(ਅ) ਤੂ ਅਥਾਹੁ ਅਪਾਰ ਅਤਿ ਊਚਾ ਅਭਰੁ ਨ ਤੇਰੀ ਭਾਤੇ।*
*ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ। ਪੰ. ੭੮੭*

ਇਉਂ ਅਰਦਾਸ ਸਰਬ ਸਮਰਥ ਸੱਤਾ ਦੇ ਹੁਕਮ ਵਿਚ ਮਾਨਵ ਦੀ ਮਾਨਸਿਕਤਾ ਨੂੰ ਕੇਂਦਰੀਭੂਤ ਕਰਨ ਦਾ ਯੋਗਦਾਨ ਦਿੰਦੀ ਹੈ। ਮਾਨਵ-ਮਨ ਨੂੰ ਵਿਸ਼ਵਾਸ ਤੇ ਭਰੋਸਾ ਬਝ ਜਾਂਦਾ ਹੈ ਕਿ ਪਰਮਾਤਮਾ ਜਾਣੀ ਜਾਣ ਹੈ। ਉਹ ਉਸ ਦੀ ਮਨ ਦੀ ਬਾਤ ਜਾਣਦਾ ਹੈ। ਉਸ ਦੀਆਂ ਲੋੜਾਂ ਮੰਗਾਂ ਤੋਂ ਜਾਣੂ ਹੈ। ਇਸ ਪ੍ਰਕਾਰ ਉਹ ਨਿਸ਼ੰਗ ਹੋ ਕੇ ਅਰਜ਼ ਬੇਨਤੀ ਕਰਦਾ ਹੈ।

*ਕਿਆ ਮੂਹ ਲੈ ਕੀਜੈ ਅਰਦਾਸਿ।*
*ਪਾਪ ਪੁੰਨ ਦੁਇ ਸਾਖੀ ਪਾਸਿ। ਪੰ. ੩੦੧*

ਮਨੁੱਖ ਮਨ ਦ੍ਵੰਦ ਗ੍ਰਸਤ ਹੁੰਦਾ ਹੈ, ਤੌਖਲਿਆਂ, ਡਰ, ਸਹਿਮ ਵਿੱਚ ਜਕੜਿਆ ਹੁੰਦਾ ਹੈ। ਅਰਦਾਸ ਉਸ ਨੂੰ ਆਸਰਾ ਦਿੰਦੀ ਹੈ[40] ਜਦੋਂ ਉਹ ਆਪਣੇ ਜੀਵਨ ਨੂੰ prayerise ਕਰ ਲੈਂਦਾ ਹੈ ਤਾਂ ਉਹ ਨਿਸ਼ਚਿੰਤ ਹੋ ਜਾਂਦਾ ਹੈ। ਉਸ ਅੰਦਰ ਅਜਿਹੀ ਤਾਕਤ ਆ ਜਾਂਦੀ ਹੈ ਕਿ ਉਹ ਸਮੱਸਿਆਵਾਂ ਦੇ ਪ੍ਰਭਾਵ ਵਿਚ ਨਹੀਂ ਆਉਂਦਾ ਸਗੋਂ ਜੀਵਨ ਦੇ ਅੱਡ ਅੱਡ ਪਹਿਲੂਆਂ ਵਿਚ ਮਜ਼ਬੂਤੀ ਨਾਲ ਵਿਚਰਦਾ, ਵਿਰੋਧੀ ਤੱਤਾਂ ਨੂੰ ਅਣਡਿਠ ਕਰਨ ਦੇ ਕਾਬਲ ਹੋ ਜਾਂਦਾ ਹੈ। ਉਸ ਨੂੰ ਵਿਸ਼ਵਾਸ ਹੁੰਦਾ ਹੈ ਕਿ ਅਕਾਲ ਪੁਰਖ ਉਸ ਦਾ ਅੰਗ ਰੱਖਿਅਕ ਹੈ :

*ਬਿਘਨ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ।*
*ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ। ਪੰ. ੮੧੭*

ਅਰਦਾਸ, 'ਬਾਣੀ ਗੁਰੂ' ਦੇ ਵਿਸ਼ਵਾਸ ਨੂੰ ਸਥਾਪਿਤ ਕਰਦੀ ਹੈ। ਗੁਰੂ-ਪਰੰਪਰਾ ਦੇ ਜੋਤਿ ਤੇ ਜੁਗਤਿ ਦੇ ਵਿਸ਼ਵਾਸ ਨੂੰ ਪ੍ਰਪੱਕ ਕਰਦੀ 'ਬਾਣੀ-ਗੁਰੂ' ਤੇ ਕੇਂਦਰਤ ਹੁੰਦੀ ਹੈ। ਗੁਰਮਤਿ ਮਾਨਵੀ ਦੈਵੀ ਗੁਣਾਂ ਦਾ ਜੋੜ ਹੈ, ਜਿਸ ਨੂੰ ਸਿੱਖ ਸਾਧਕ ਨੇ 'ਗੁਰਬਾਣੀ ਗੁਰੂ' ਤੋਂ ਪ੍ਰਾਪਤ ਕਰਨਾ ਹੈ। ਮਾਨਵ ਮਾਨਸਿਕਤਾ ਨੂੰ ਇਸ ਅਵਸਥਾ ਦੇ ਪਾਤਰ ਬਣਨ ਅਥਵਾ



ਜੀਵਨ ਨੂੰ ਸੁਵਿਵਸਥਿਤ ਰੂਪ ਪ੍ਰਦਾਨ ਕਰਨ, ਇਲਾਹੀ ਬਾਣੀ ਦੇ ਤੱਤ ਨੂੰ ਉਪਜਾਉਣ ਤੇ ਪ੍ਰਫੁਲਿਤ ਕਰਨ ਦਾ ਸਰਵੋਤਮ ਸਾਧਨ, 'ਅਰਦਾਸ' ਹੈ :

*ਹਰਿ ਜੀਉ ਆਗੈ ਕਰੀ ਅਰਦਾਸਿ ॥*
*ਸਾਧੂ ਜਨ ਸੰਗਤਿ ਹੋਇ ਨਿਵਾਸੁ ॥*
*ਕਿਲਵਿਖ ਦੁਖ ਕਾਟੇ ਹਰਿਨਾਮੁ ਪ੍ਰਗਾਸੁ ॥*
*ਕਰਿ ਬੀਚਾਰੁ ਆਚਾਰੁ ਪਰਾਤਾ।*
*ਸਤਿਗੁਰੁ ਬਚਨੀ ਏਕੋ ਜਾਤਾ। ਪੰ. ੪੧੫*

ਅਰਦਾਸ ਮਨੁੱਖ ਨੂੰ ਦਸਦੀ ਹੈ ਕਿ ਉਸ ਨੇ ਅਰਦਾਸ ਵਿਚ ਕੀ ਮੰਗਣਾ ਹੈ ਤੇ ਕਿਵੇਂ ਮੰਗਣਾ ਹੈ ? ਉਹ ਇਸ ਰਹੱਸ ਤੋਂ ਵੀ ਜਾਣੂ ਹੋ ਜਾਂਦਾ ਹੈ ਕਿ ਸਭ ਤੋਂ ਉੱਤਮ ਮੰਗ ਪ੍ਰਭੂ ਨਾਮ ਹੈ। ਇਸੇ ਤੋਂ ਹੀ ਮਨੁੱਖ ਨੂੰ ਜ਼ਿੰਦਗੀ ਦੀਆਂ ਬਖ਼ਸ਼ਿਸ਼ਾਂ ਤੇ ਅਸ਼ੀਰਵਾਦਾਂ (blessings) ਪ੍ਰਾਪਤ ਹੋ ਜਾਣੀਆਂ ਹਨ। ਕਿਉਂਕਿ ਅਰਦਾਸ ਸਮੇਂ ਉਹ ਵੱਡੀ ਸ਼ਕਤੀ ਨਾਲ ਜੁੜਿਆ ਹੁੰਦਾ ਹੈ। ਉਹ ਪਲ ਸਮ੍ਰਿਧ ਹੁੰਦੇ ਹਨ। ਪਦਾਰਥਕ ਸੰਸਾਰ ਤੋਂ ਉਤਾਂਹ ਉਠ ਸਦੀਵੀ ਹਸਤੀ ਨਾਲ ਸੰਪਰਕ-ਯੁਕਤ ਹੁੰਦਾ ਹੈ। ਉਸ ਦੀ ਵਡਿੱਤਣ ਵਿਚ ਉਸ ਦੀ ਮਾਨਸਿਕਤਾ ਸਮਰਪਿਤ ਹੋਈ ਹੁੰਦੀ ਹੈ। ਉਹ ਮਿਹਰਾਂ, ਦਾਤਾਂ ਦੀ ਸ਼ੁਕਰਗੁਜ਼ਾਰੀ ਵਿਚ ਜੁੜਦਾ ਹੈ। ਹਉਂ ਤੋਂ ਉਪਰ ਉੱਠਦਾ ਰਬੀ ਰਜ਼ਾ (Transdental Divine Will) ਨੂੰ ਮੰਨਣ ਦਾ ਪਾਠ ਸਿਖਦਾ ਹੈ। ਇਉਂ ਅਰਦਾਸ ਦੁਆਰਾ ਮਨੁੱਖ ਰੂਹਾਨੀ ਤੌਰ ਤੇ ਗ੍ਰਹਿਣ-ਸ਼ੀਲ (spiritually receptive) ਬਣਦਾ ਹੈ। ਮੂਲ ਸੋਮੇ ਦੇ ਗੁਣਾਂ ਨੂੰ ਅਪਨਾਉਣ ਦੇ ਮਾਰਗ ਤੇ ਤੁਰਦਾ ਹੈ :

*ਤੁਧ ਨੋ ਨਿਵਣੁ ਮੰਨਣੁ ਤੇਰਾ ਨਾਉ।*
*ਸਾਚੁ ਭੇਟ ਬੈਸਣ ਕਉ ਥਾਉ।*
*ਸਤੁ ਸੰਤੋਖੁ ਹੋਵੈ ਅਰਦਾਸਿ।*
*ਤਾਂ ਸੁਣਿ ਸਦਿ ਬਹਾਲੇ ਪਾਸਿ। ਪੰ. ੮੭੮*

ਅਰਦਾਸ ਮਨੁੱਖ ਨੂੰ ਆਸ, ਵਿਸ਼ਵਾਸ ਤੇ ਭਰੋਸੇ ਵਿਚ ਰੰਗ ਦਿੰਦੀ ਹੈ। ਉਹ ਹਰ ਸਮੇਂ ਹਜ਼ੂਰੀ ਦੇ ਅਹਿਸਾਸ ਵਿਚ ਰਹਿੰਦਾ ਹੈ।

*(ੳ) ਸਚਾ ਅਰਜੁ ਸਚੀ ਅਰਦਾਸਿ ॥*
*ਮਹਲੀ ਖਸਮੁ ਸੁਣੇ ਸਾਬਾਸਿ ॥ ਪੰ. ੩੫੫*

*(ਅ) ਹੈ ਹਜੂਰਿ ਹਾਜਰੁ ਅਰਦਾਸਿ ॥*
*ਦੁਖ ਸੁਖ ਸਾਚੁ ਕਰਤੇ ਪ੍ਰਭ ਪਾਸਿ ॥ ਪੰ. ੩੫੨*

ਗੁਰਮਤਿ ਦੀ ਅਰਦਾਸ ਸਿੱਖ ਹਿਰਦਿਆਂ ਵਿਚ ਨਵੀਂ ਜਾਗ੍ਰਤੀ ਪੈਦਾ ਕਰਦੀ ਹੈ। ਇਹ ਜਾਗ੍ਰਤੀ ਹੈ— (ੳ) ਗੁਰਮਤਿ ਚਿੰਤਨ ਦੀ ਸਿਧਾਂਤਕ ਵਿਸ਼ੇਸ਼ ਵਿਲਖਣਤਾ ਜਿਸ ਦਾ ਸਰੂਪ ਭਾਰਤੀ ਅਧਿਆਤਮਕ ਪਰੰਪਰਾ ਤੋਂ ਵੱਖਰਾ ਅਥਵਾ ਕ੍ਰਾਂਤੀਕਾਰੀ ਹੈ, (ਅ) ਸਿੱਖ ਦੀ ਵਿਸ਼ੇਸ਼ ਹਸਤੀ ਤੇ ਸਰੂਪ, ਜਿਸ ਦੁਆਰਾ ਉਹ ਸਮੂਹ ਭਲਾਈ ਦੀਆਂ ਕਦਰਾਂ ਨੂੰ ਅਪਣਾਉਂਦਾ ਹੈ, (ੲ) ਸਿੱਖ ਸਮਾਜ ਦੀ ਵਿਸ਼ੇਸ਼ ਜਾਤ-ਭੇਦ-ਰਹਿਤ ਸੰਸਥਾਗਤ ਵਿਵਸਥਿਤ ਹੋਂਦ ਤੇ ਸਰੂਪ, (ਸ) ਭਗਤੀ ਤੇ ਸ਼ਕਤੀ ਦਾ ਸਮੁਚ "ਖਾਲਸਾ ਪੰਥ", ਖਾਲਸ ਸਰੂਪ ਗੁਰੂਆਂ ਦੇ ਅਰਦਾਸ ਦਾ ਪਰਗਟਾ ਤੇ ਪੂਰਨਤਾ।

ਗੁਰਮਤਿ ਦੀ ਅਰਦਾਸ ਮਾਨਵ ਲਈ ਨੈਤਿਕ ਚੇਤਨਤਾ, ਨੈਤਿਕ ਉਜਲਤਾ ਤੇ ਬੌਧਿਕ

ਆਤਮਿਕ ਉੱਚਤਾ ਨੂੰ ਨਿਰਧਾਰਿਤ ਕਰਦੀ ਹੋਈ ਮਾਨਵ ਦੇ ਨਿੱਜੀ ਤੇ ਸਮਾਜਿਕ ਕਰਤੱਵ ਦੇ ਮਿਆਰਾਂ ਨੂੰ ਪ੍ਰਮੁਖਤਾ ਦਿੰਦੀ ਹੈ। ਅਰਦਾਸ ਵਿਸ਼ੇਸ਼ ਕਦਰਾਂ ਦੀ ਧਾਰਨੀ ਬਣਾਉਂਦੀ ਹੈ, ਜਿਸ ਨਾਲ ਵਿਸ਼ੇਸ਼ ਪ੍ਰਕਾਰ ਦਾ ਵਿਵਹਾਰ ਢਲਦਾ ਹੈ ਤੇ ਮਾਨਵ ਲਈ ਵਿਸ਼ੇਸ਼ ਮਿਆਰ ਨਿਰਧਾਰਿਤ ਹੁੰਦੇ ਹਨ। ਗੁਰਮਤਿ ਸਮਾਜ ਦੇ ਵਿਸ਼ੇਸ਼ ਨਿਯਮ-ਅਸੂਲ, ਵਿਸ਼ੇਸ਼ ਗੁਣ-ਵਤੀਰੇ ਹਨ, ਜੋ ਸਿੱਖ ਅਰਦਾਸ ਦੁਆਰਾ ਸਮਾਜ ਨੂੰ ਵਿਧੀਬਤ ਅਗਵਾਈ ਸੇਧ, ਸੰਗਠਨ ਤੇ ਨਿਵੇਕਲਾ ਸਰੂਪ ਪ੍ਰਦਾਨ ਕਰਦੇ ਹਨ। ਮਨੁੱਖ ਨਿੱਜੀ ਹਉਂ ਤੋਂ ਉਪਰ ਉਠ ਮਾਨਵ ਹਿਤੈਸ਼ੀ ਭਾਵਨਾ ਨੂੰ ਬਲਵਾਨ ਕਰਦਾ ਸਦੀਵੀ ਤ੍ਰਿਪਤੀ ਦੀਆਂ ਮੰਗਾਂ ਦੀ ਯਾਚਨਾ ਕਰਦਾ, ਪੂਰਨ ਮਾਨਵ ਦੀ ਪਦਵੀ ਹਾਸਲ ਕਰਦਾ ਹੈ :

*ਸੋ ਮੰਗਾ ਦਾਨੁ ਗੁਸਾਈਆ ਜਿਤੁ ਭੁਖ ਲਹਿ ਜਾਵੈ।*
*ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥*
*ਅਰਦਾਸਿ ਸੁਣੀ ਦਾਤਾਰ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥*
*ਪੰ. ੧੦੯੭*

*ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥*
*ਨਾਨਕ ਨਾਮੁ ਮਿਲੈ ਸਚੁ ਰਾਸਿ ॥ ਪੰ. ੧੯੨*

ਸੋ ਅਰਦਾਸ ਮਨੁੱਖ ਦਾ ਵਿਅਕਤੀਗਤ ਉਥਾਨ ਕਰਦੀ, ਸਮਾਜਿਕ ਕਰਤੱਵ ਨੂੰ ਵਿਚਤਵਦੀ, ਮਨੁੱਖ ਦੀਆਂ ਸਮਸਤ ਸਮੱਸਿਆਵਾਂ ਨੂੰ ਸੁਲਝਾਉਂਦੀ, ਨਜਿਠਦੀ, ਸਮੁੱਚੇ ਜੀਵਨ ਦੀ ਪ੍ਰਤੀਨਿਧਤਾ ਕਰਦੀ, ਮਾਨਵ ਲਈ ਜੀਵਨ ਦਾ ਅਧਿਆਤਮਕ ਸਾਰ-ਤੱਤ ਪੇਸ਼ ਕਰਦੀ, ਮਨੁੱਖ ਨੂੰ ਸੰਪੂਰਨ ਮਨੁੱਖ ਬਣਾਉਂਦੀ ਹੈ।

## ਟਿਪਣੀਆਂ ਤੇ ਹਵਾਲੇ

1. *ਉਰਦੂ ਇੰਗਲਿਸ਼ ਡਿਕਸ਼ਨਰੀ*, ਅਬਦੁਲ ਹੱਕ, ਪੰ. 502.
2. ਉਹੀ, ਪੰ 344
3. *ਉਰਦੂ ਡਿਕਸ਼ਨਰੀ ਫਿਰੋਜ਼ ਉਲ ਲੁਗਾਤ*
4. (ੳ) ਭਾਈ ਕਾਹਨ ਸਿੰਘ ਨਾਭਾ, *ਮਹਾਨ ਕੋਸ਼*, ਪੰ. 81
   (ਅ) *ਸ਼ਬਦ ਅਨੁਕ੍ਰਮਣਿਕਾ ਤੇ ਕੋਸ਼, ਵਾਰਾਂ*, ਭਾਈ ਗੁਰਦਾਸ, ਸੰਪਾਦਕ, ਡਾ. ਰੱਤਨ ਸਿੰਘ ਜੱਗੀ, ਪੰ. 43
5. *ਬ੍ਰਹਤ, ਅੰਗਰੇਜ਼ੀ ਹਿੰਦੀ ਕੋਸ਼*, ਭਾਗ 2, ਪੰ. 756.
6. (ੳ) ਬ੍ਰਹਤ *ਅੰਗਰੇਜ਼ੀ ਹਿੰਦੀ ਕੋਸ਼*, ਭਾਗ 2, ਪੰ. 1426.
   (ਅ) Solemn request or thank giving to God or object of worship. The Concise Oxford Dictionary, Seventh New Edition.
7. Prayer is the expression of a desire case in the form of request, to influence some force or power conceived as supernatural. E.R. & E. page 154. Vol. 10.
8. ................is the lower culture, their is expressed neither a desire for moral goodness nor a request for forgiveness for moral sin. ਉਹੀ, page 158
9. ਉਹੀ, page 156.
10. Radhakrishanan *India Philosophy*, Vol. I, p. 106.
11. En. R. & E., Vol. 12, p. 798.
12. *ਰਿਗ ਵੇਦ*, /24/31.
13. *ਰਿਗ ਵੇਦ*, 2/27/11, 8/86/44



14. *ਯਜੁਰ ਵੇਦ*, 4/28, 4/5, 33/8
15. (ੳ) *ਪਰਾਸ਼ਰਸਿਮ੍ਰਤੀ*, 6/58
    (ਅ) *ਮਨੁ ਸਿਮ੍ਰਤੀ*, 43; 103
16. En. R. & E., Vol. 10, p. 171.
17. ਉਹੀ, Vol. 10, page 171.
18. *ਸੂਫੀਮਤ ਸਾਧਨਾ ਔਰ ਸਾਹਿਤਯ*, ਪੰ. 250.
19. *ਨੀਸਾਣ ਤੇ ਹੁਕਮਨਾਮੇ*, ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ, ਪੰ. 49.
20. ਉਹੀ, ਪੰ. 79
21. ਉਹੀ, ਪੰ. 83
22. ਪ੍ਰਥਮਿ ਭਗਉਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ।
    ਅੰਗਦ ਗੁਰੂ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।
    ਅਰਜਨੁ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ।
    ਸ੍ਰੀ ਹਰਿਕਿਸਨ ਧਿਆਇਐ ਜਿਸੁ ਡਿਠੇ ਸਭੁ ਦੁਖ ਜਾਇ।
    ਤੇਗ ਬਹਾਦਰ ਸਿਮਰੀਐ ਘਰਿ ਨੌ ਨਿਧ ਆਵੈ ਧਾਇ।
    ਸਭ ਥਾਈ ਹੋਇ ਸਹਾਇ। (ਚੰਡੀ ਦੀ ਵਾਰ, 1-1)
23. ਉਹੀ, 2-1
24. ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥
    ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥ ਪੰ. ੧੦੦
25. ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ।
    ਮਿਹਰ ਕਰੇ ਜਿਸੁ ਮਿਹਰਵਾਨੁ ਤਾ ਕਾਰਜੁ ਆਵੈ ਰਾਸਿ ॥ ਪੰ. ੪੪
26. ਅਵਰ ਓਟ ਮੈ ਕੋਇ ਨਾ ਸੂਝੈ ਇਕ ਹਰਿ ਕੀ ਓਟ ਮੈਂ ਆਸ ॥
    ਕਿਆ ਦੀਨ ਕਰੇ ਅਰਦਾਸਿ। ਜਉ ਸਭ ਘਟਿ ਪ੍ਰਭੂ ਨਿਵਾਸ ॥ ਪੰ. ੧੩੦੪
27. *ਰਹਤਨਾਮਾ ਭਾਈ ਚੌਪਾ ਸਿੰਘ*
28. *ਤਨਖਾਹਨਾਮਾ*, ਭਾਈ ਨੰਦ ਲਾਲ
29. *ਸਾਖੀ ਰਹਿਤ ਕੀ*, ਭਾਈ ਨੰਦ ਲਾਲ
30. *ਗੁਰਵਿਲਾਸ*, ਪਾਤਸ਼ਾਹੀ ੬
31. *ਰਹਿਤਨਾਮਾ ਭਾਈ ਦਯਾ ਸਿੰਘ*
32. *ਰਹਤਨਾਮਾ ਭਾਈ ਚੌਪਾ ਸਿੰਘ*
33. ਉਹੀ
34. *ਰਹਤਨਾਮਾ ਭਾਈ ਦਯਾ ਸਿੰਘ*
35. ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥ ਪੰ. ੫੪੯
36. ਜਿਸ ਨਾਲ ਜੋਰ ਨ ਚਲਈ ਖਲਿਇ ਕੀਚੈ ਅਰਦਾਸਿ ॥
    ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥ ਪੰ. ੯੯੪
37. ਰੂਪ ਨ ਰੇਖ ਨ ਰੰਗ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
    ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁ ਪ੍ਰਸੰਨ ॥ ਪੰ. ੨੮੩
38. ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥ ਪੰ. ੪੭੪
39. ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
    ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥ ਪੰ. ੫੧੯
40. ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸ ॥ ਪੰ. ੫੫੫

# ਸਿੱਖ ਧਰਮ ਵਿਚ ਅਰਦਾਸ ਦਾ ਸੰਕਲਪ

ਡਾ. ਸ਼ਮਸ਼ੇਰ ਸਿੰਘ

## (ੳ) 'ਅਰਦਾਸ' ਸ਼ਬਦ ਦੀ ਉਤਪਤੀ ਤੇ ਵਿਕਾਸ

ਅਰਦਾਸ, ਫਾਰਸੀ ਸ਼ਬਦ ਅਰਜ਼ਦਾਸ਼ਤ ਤੋਂ ਬਣਿਆ ਹੈ। ਇਹ ਸੰਗਿਆ ਰੂਪ ਪ੍ਰਾਰਥਨਾ, ਬੇਨਤੀ, ਵਿਨਯ ਜਾਂ ਮੁਰਾਦ ਮੰਗਣ ਦੀ ਕਿਰਿਆ ਦੇ ਅਰਥਾਂ ਵਿਚ ਆਇਆ ਹੈ।[1] ਇਸ ਸ਼ਬਦ ਦੀ ਅੱਗੇ ਹੋਰ ਵਿਸਥਾਰ ਪੂਰਬਕ ਅਰਥਾਂ ਵਿਚ ਵਿਆਖਿਆ ਕਰਦੇ ਹੋਏ ਗਿ: ਪ੍ਰਤਾਪ ਸਿੰਘ ਨੇ ਅਰਜ਼ ਤੋਂ ਭਾਵ ਬੇਨਤੀ ਅਤੇ ਦਾਸ਼ਤ ਤੋਂ ਭਾਵ ਰਖਨਾ, ਬੇਨਤੀ ਕਰਨੀ, ਲਿਆ ਹੈ।[2] ਸ: ਕਪੂਰ ਸਿੰਘ ਨੇ ਅਰਦਾਸ ਸ਼ਬਦ ਦੀ ਉਤਪਤੀ ਸੰਸਕ੍ਰਿਤ ਤੋਂ ਲਈ ਹੈ।[3] ਅਰਦਾਸ ਆਪਣੇ ਵਿਚ ਬੜਾ ਗੁਣਕਾਰੀ ਅਤੇ ਕੀਮਤੀ ਅਮਲ ਹੈ। ਇਸ ਰਾਹੀਂ ਜਗਿਆਸੂ ਆਪਣੇ ਪ੍ਰਭੂ ਨਾਲ ਦਿਲ ਖੋਲ੍ਹ ਕੇ ਗੱਲਾਂ ਕਰ ਸਕਦਾ ਹੈ। ਅਰਦਾਸ ਹੀ ਮਨੁੱਖ ਦੀ ਸੀਮਤ ਹਸਤੀ ਅਤੇ ਅਸੀਮਤ ਪ੍ਰਭੂ ਵਿਚਲੀ ਵਿੱਥ ਨੂੰ ਪੂਰਾ ਕਰਨ ਦਾ ਸਾਧਨ ਹੈ।[4] ਅਰਦਾਸ ਨਾਲ ਹੀ ਧਰਮ ਹੋਂਦ ਵਿਚ ਆਇਆ। ਅਰਦਾਸ ਅਤੇ ਧਰਮ ਦਾ ਅਨਿੱਖੜਵਾਂ ਸੰਬੰਧ ਹੈ। ਮਨੁੱਖ ਸੀਮਤ ਹੈ, ਅਧੂਰਾ ਹੈ, ਪਾਪੀ ਹੈ, ਮੈਲਾ ਹੈ।[5] ਅਧੂਰਾ ਮਨੁੱਖ ਆਪਣੇ ਆਪ ਨੂੰ ਪੂਰਨ ਪ੍ਰਭੂ ਨਾਲ ਜੋੜਨ ਲਈ ਅਤੇ ਉਸ ਨਾਲ ਇਕ-ਮਿੱਕ ਹੋਣ ਲਈ ਹਮੇਸ਼ਾਂ ਤਾਂਘਦਾ ਹੈ। ਇਸ ਤਾਂਘ ਦੇ ਕਾਰਜ ਨੂੰ ਜੋ ਉਮੰਗ ਜਾਂ ਭਾਵਨਾ ਦੇ ਰੂਪ ਵਿਚ ਪ੍ਰਗਟ ਹੋ ਕੇ ਸਾਹਮਣੇ ਆਉਂਦੀ ਹੈ, ਨੂੰ ਅਰਦਾਸ ਦਾ ਸ਼ਬਦ ਦਿੱਤਾ ਗਿਆ ਹੈ।[6] ਪ੍ਰਿੰ: ਗੰਗਾ ਸਿੰਘ ਇਸ ਖਿਆਲ ਨੂੰ ਹੋਰ ਸਪੱਸ਼ਟ ਕਰਦੇ ਹੋਏ ਲਿਖਦੇ ਹਨ, ਜਗਿਆਸੂ ਦਾ ਤੋਟ ਆਇਆ ਹਿਰਦਾ ਪ੍ਰਾਰਥਨਾ ਦੇ ਬਲ ਨਾਲ ਮਾਲਕ ਵੱਲ ਉਡਾਰੀ ਮਾਰਦਾ ਹੈ। ਇਹਦਾ ਪਹਿਲਾ ਨਿਵਾਸ ਹਿਰਦੇ ਵਿਚ ਹੀ ਹੁੰਦਾ ਹੈ ਅਤੇ ਜਿਥੋਂ ਇਹ ਖਿਆਲਾਂ ਦੀ ਧਾਰਾ ਨਾਲ ਰਲ ਬਿਹਬਲ ਹੋ ਆਵਾਜ਼ ਦੇ ਰੂਪ ਵਿਚ ਮਨੁੱਖ ਦੇ ਮੂਹੋਂ ਪ੍ਰਗਟ ਹੁੰਦੀ ਹੈ. . . . .ਅਰਦਾਸ ਉਖੜੇ ਹੋਏ ਹਿਰਦਿਆਂ ਦੀ ਤੜਪ ਬਿਹਬਲ ਹੋਏ ਮਨਾਂ ਦੀ ਪੁਕਾਰ ਅਤੇ ਮਾਯੂਸ ਦਿਲਾਂ ਦਾ ਸਹਾਰਾ ਹੈ,[7] ਆਪਣੀ ਤੋਟ ਦਾ ਅਹਿਸਾਸ ਅਤੇ ਇਸ ਘਾਟੇ ਨੂੰ ਪੂਰਾ ਕਰਨ ਲਈ ਪ੍ਰਭੂ ਅੱਗੇ ਅਰਦਾਸ ਦਾ ਭਾਵਨਾ ਮਈ ਰੂਪ ਵਿਚ ਖਿਆਲ ਗੁਰਬਾਣੀ ਅੰਦਰ ਕਈ ਥਾਈਂ ਆਇਆ ਹੈ ਜਿਵੇਂ :

*ਅਸੀਂ ਖਤੇ ਬਹੁਤ ਕਮਾਵਦੇ ਅੰਤ ਨ ਪਾਰਾਵਾਰ ॥*
*ਹਰਿ ਕਿਰਪਾ ਕਰਿਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰ ॥*

ਪੰ. ੧੪੧੬

## (ਅ) ਅਰਦਾਸ ਦੀ ਮਹੱਤਤਾ

ਪੂਰਬ ਅਤੇ ਪੱਛਮ ਦੇ ਆਸਤਕ ਧਰਮਾਂ ਨੇ ਅਰਦਾਸ ਨੂੰ ਕਿਸੇ ਨਾ ਕਿਸੇ ਰੂਪ ਵਿਚ



ਮਹਾਨਤਾ ਪਰਦਾਨ ਕੀਤੀ ਹੈ। ਅਰਦਾਸ ਨਾਲ ਮਨ ਨੂੰ ਪ੍ਰੇਰਨਾ ਅਤੇ ਤਾਕਤ ਮਿਲਦੀ ਹੈ। ਅਰਦਾਸ ਮਨ ਨੂੰ ਪਵਿੱਤਰ ਤੇ ਨਿਰਮਲ ਹੀ ਨਹੀਂ ਕਰਦੀ ਸਗੋਂ ਮਨ ਨੂੰ ਹੋਲਾ ਕਰਕੇ ਸ਼ਾਂਤੀ ਦਿੰਦੀ ਹੈ।

ਵਿਲੀਅਮ ਜੇਮਜ਼ ਨੇ ਪ੍ਰਾਰਥਨਾ ਨੂੰ ਕਿਸੇ ਆਦਰਸ਼ਕ (ਪੂਰਨ) ਮਿੱਤਰ ਨਾਲ ਦਿਲ ਖੋਲ੍ਹ ਕੇ ਗੱਲਾਂ ਕਰਨ ਦੇ ਕਾਰਜ ਨੂੰ ਕਿਹਾ ਹੈ। ਸੂਖਮ, ਸ਼ਰਧਾਪੂਰਵਕ ਅਤੇ ਸ਼ੁਭ ਕਾਮਨਾ ਭਰਪੂਰ ਮਨੁੱਖੀ ਆਤਮਾ ਦਾ ਪ੍ਰਮਾਤਮਾ ਵੱਲ ਰੁੱਖ ਕਰਨ ਦੇ ਕਾਰਜ ਨੂੰ ਅਰਦਾਸ ਦੀ ਪਰਿਭਾਸ਼ਾ ਨਾਲ ਜੋੜਿਆ ਹੈ।[8] ਅਮਰੀਕਨ ਵਿਦਵਾਨਾਂ ਨੇ ਪ੍ਰਾਰਥਨਾ ਦੇ ਇਸ ਸਿਧਾਂਤ ਨੂੰ ਥੋੜ੍ਹੇ ਫਰਕ ਨਾਲ ਵਰਣਨ ਕਰਦਿਆਂ ਦਸਿਆ ਹੈ ਕਿ ਪ੍ਰਾਰਥਨਾ ਉਹ ਕਾਰਜ ਹੈ ਜਿਸ ਰਾਹੀਂ ਮਨੁੱਖ ਕੁਦਰਤ ਦੀ ਅਣਦਿਸਦੀ ਤਾਕਤ ਨਾਲ ਸੰਬੰਧ ਜੋੜਦਾ ਹੈ।[9] ਅਰਦਾਸ ਦੀ ਮਹੱਤਤਾ ਨੂੰ ਹੋਰ ਸਪੱਸ਼ਟ ਕਰਨ ਲਈ ਟੈਨੀਸਨ ਦਾ ਖਿਆਲ ਦੇਣਾ ਜ਼ਰੂਰੀ ਹੈ। ਉਹ ਲਿਖਦਾ ਹੈ ਅਰਦਾਸ ਤੋਂ ਉਹ ਕੁੱਝ ਪ੍ਰਾਪਤ ਹੋ ਸਕਦਾ ਹੈ ਜਿਸਦਾ ਦੁਨੀਆਂ ਨੂੰ ਸੁਪਨਾ ਵੀ ਨਹੀਂ ਹੁੰਦਾ।[10] ਨਰੈਣ ਸਿੰਘ ਨੇ ਅਰਦਾਸ ਦੀ ਸਰਬ ਪੱਖੀ ਮਹੱਤਤਾ ਨੂੰ ਵਰਣਨ ਕਰਨ ਦਾ ਯਤਨ ਕਰਦਿਆਂ ਲਿਖਿਆ ਹੈ ਕਿ ਅਰਦਾਸ ਦਾ ਘੱਟੋ ਘੱਟ ਲਾਭ ਇਹ ਜ਼ਰੂਰ ਹੈ ਕਿ ਮਨ ਦੇ ਸਭ ਬੋਝ ਲਹਿ ਕੇ ਮਨ ਹੋਲਾ ਫੁੱਲ ਜਾਂਦਾ ਹੈ ਅਤੇ ਦੈਵੀ ਗੁਣਾਂ ਨਾਲ ਭਰ ਜਾਂਦਾ ਹੈ। ਫੇਰ ਸੁਤੇ ਹੀ ਅੰਦਰ ਦੀਆਂ ਸ਼ਕਤੀਆਂ ਪ੍ਰੇਰਤ ਹੋ ਕੇ ਸਭ ਵਿਰੋਧੀ ਹਾਲਤਾਂ ਦਾ ਮੁਕਾਬਲਾ ਕਰਨ ਦੇ ਸਮਰੱਥ ਹੋ ਜਾਂਦੀਆਂ ਹਨ ਅਤੇ ਐਸੀ ਮਜ਼ਬੂਤ ਮਾਨਸਿਕ ਦਸ਼ਾ ਬਣ ਜਾਂਦੀ ਹੈ ਕਿ ਵਿਰੋਧੀ ਹਾਲਾਤ ਵਿਚ ਰਹਿੰਦਾ ਹੋਇਆ ਵੀ ਮਨੁੱਖ ਡੋਲਦਾ ਨਹੀਂ। ਅਰਦਾਸ ਦੇ ਇਸ ਫਲ ਤੋਂ ਵੱਧ ਹੋਰ ਕਿਸੇ ਨੇ ਕੀ ਲੈਣਾ ਹੁੰਦਾ ਹੈ।[11] ਪੰਛੀ ਨੂੰ ਉਡਾਰੀ ਲਈ ਜਿਸ ਤਰ੍ਹਾਂ ਖੰਭਾਂ ਦੀ . . .ਬਿਰਖ ਨੂੰ ਮੌਲਣ ਲਈ ਜਿਵੇਂ ਜੜ੍ਹਾਂ ਦੀ ਜ਼ਰੂਰਤ ਹੈ, ਉਦਾਂ ਹੀ ਮਨੁੱਖ ਨੂੰ ਜੀਵਨ ਸਫਲਤਾ ਲਈ ਅਰਦਾਸ ਦੀ ਜ਼ਰੂਰਤ ਹੈ[12]। ਅੱਗੇ ਜਾ ਕੇ ਇਸੇ ਸੰਦਰਭ ਵਿਚ ਵਰਣਨ ਕੀਤਾ ਹੈ ਜੋ ਅਭਾਗ ਵਸ ਮਨੁੱਖ, ਅਰਦਾਸ ਨੂੰ ਛੱਡ ਬਹੇ ਤਾਂ ਜੀਵਨ ਦਾ ਬਣਿਆ ਤਣਿਆਂ ਬਿਰਖ ਸੁੱਕ ਕੇ ਢਹਿ ਢੇਰੀ ਹੋ ਜਾਂਦਾ ਹੈ।[13]

ਉਪਰੋਕਤ ਵਰਣਨ ਵਿਆਖਿਆ ਤੋਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਅਰਦਾਸ ਨੇ ਮਨੁੱਖੀ ਜ਼ਿੰਦਗੀ ਵਿਚ ਧਰਮ ਦੀ ਮਹੱਤਤਾ ਨੂੰ ਸਾਬਤ ਕਰਨ ਲਈ ਇੱਕ ਮਹੱਤਵਪੂਰਨ ਰੋਲ ਅਦਾ ਕੀਤਾ ਹੈ।[14] ਅਰਦਾਸ ਆਤਮਿਕ ਗੁਣਾਂ ਦੀ ਪ੍ਰਾਪਤੀ ਲਈ ਜ਼ਰੂਰੀ ਹੈ। ਇਹ ਉਸ ਪਉੜੀ ਦਾ ਡੰਡਾ ਹੈ ਜੋ ਵਾਹਿਗੁਰੂ ਦੇ ਨਜ਼ਦੀਕ ਲੈ ਜਾਂਦੀ ਹੈ।

## (ੲ) ਭਾਰਤ ਦੇ ਧਾਰਮਿਕ ਪਿਛੋਕੜ ਵਿਚ ਅਰਦਾਸ

ਭਾਰਤ ਦੇ ਧਾਰਮਿਕ ਇਤਿਹਾਸ ਵੱਲ ਨਿਗਾਹ ਮਾਰੀਏ ਤਾਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਮਨੁੱਖ ਨੇ ਕੁਦਰਤ ਦੀ ਕਰੋਪੀ ਅਤੇ ਹੋਰ ਬਾਹਰਲੇ ਖਤਰਿਆਂ ਤੋਂ ਬਚਣ ਲਈ, ਇਨ੍ਹਾਂ ਤਾਕਤਾਂ ਦੇ ਪਿਛੇ ਦੇਵਤੇ ਖੜੇ ਕਰਕੇ ਸਮੁੰਦਰ, ਦਰਿਆਵਾਂ, ਪਹਾੜਾਂ, ਚੰਦ, ਸੂਰਜ, ਆਦਿ ਵਸਤਾਂ ਨੂੰ ਪੂਜਣਾ ਸ਼ੁਰੂ ਕਰ ਦਿੱਤਾ। ਮੱਛ, ਕੱਛ, ਸੂਰ ਆਦਿ ਜਾਨਵਰਾਂ ਤੋਂ ਵੀ ਭੈ-ਭੀਤ/ਹੋ ਕੇ ਇਨ੍ਹਾਂ ਨੂੰ ਅਵਤਾਰਾਂ ਦੀ ਤਰ੍ਹਾਂ ਪੂਜਣਾ ਸ਼ੁਰੂ ਕਰ ਦਿੱਤਾ। ਇਸ ਤੋਂ ਅਰਦਾਸ ਦਾ ਆਰੰਭ ਹੋਇਆ ਮੰਨਿਆ ਜਾਂਦਾ ਹੈ। ਡਾਇਡਰੇਟ ਲਿਖਦਾ ਹੈ :

"ਜਹਾਲਤ ਅਤੇ ਡਰ ਨੇ ਦੇਵਤੇ ਪੈਦਾ ਕੀਤੇ ਸਨ। ਕਿਆਸ, ਉਤਸ਼ਾਹ ਅਤੇ ਫਰੇਬ ਨੇ ਉਹਨਾਂ ਨੂੰ ਸ਼ਿੰਗਾਰਿਆ ਜਾਂ ਵਿਗਾੜਿਆ ਸੀ। ਕਮਜ਼ੋਰੀ ਉਨ੍ਹਾਂ ਦੀ ਪੂਜਾ ਕਰਦੀ ਰਹਿੰਦੀ ਹੈ। ਅੰਧ ਵਿਸ਼ਵਾਸ ਉਨ੍ਹਾਂ ਨੂੰ ਕਾਇਮ ਰਖਦਾ ਹੈ, ਰਿਵਾਜ ਉਨ੍ਹਾਂ ਨੂੰ ਆਦਰ ਦਿੰਦਾ ਹੈ ਅਤੇ

ਜਬਰ ਉਨ੍ਹਾਂ ਦਾ ਥੰਮਾ ਬਣਦਾ ਹੈ ਤਾਂ ਜੋ ਇਨਸਾਨ ਦੀ ਬੇਸਮਝੀ ਦਾ ਲਾਭ ਉਠਾ ਕੇ ਆਪਣਾ ਉਲੂ ਸਿੱਧਾ ਕੀਤਾ ਜਾਏ।"[15] ਇਸੇ ਤਰ੍ਹਾਂ ਹੋਰ ਵਿਆਖਿਆ ਕਰਦਿਆਂ ਲਿਖਿਆ ਹੈ, ਪਰ ਜਿੰਨਾ ਚਿਰ ਦੁਨੀਆਂ ਵਿਚ ਜਹਾਲਤ ਤੇ ਗਰੀਬੀ ਮੌਜੂਦ ਹਨ, ਦੁਨੀਆਂ ਫਰਜ਼ੀ ਧਰਮ ਤੇ ਫਰਜ਼ੀ ਰੱਬ ਦਾ ਸਹਾਰਾ ਲੈਂਦੀ ਰਹੇਗੀ। ਬੁਨਿਆਦੀ ਗੱਲ ਇਹ ਹੈ ਕਿ ਠੀਕ ਅਰਦਾਸ ਨਿਰਾ ਕਿਸੇ ਸਬਦ ਨੂੰ ਜਾਂ ਕੁਝ ਬਾਣੀਆਂ ਨੂੰ ਹੀ ਵਾਰ ਵਾਰ ਦੁਹਰਾਣਾ ਨਹੀਂ, ਇਨ੍ਹਾਂ ਸ਼ਬਦਾਂ ਨੂੰ ਜਾਦੂ ਮੰਤਰ ਜਾਂ ਟੂਣੇ ਟੰਜਰ ਸਮਝ ਕੇ ਇਨ੍ਹਾਂ ਤੋਂ ਆਪਣੀਆਂ ਨੀਵੀਆਂ ਗਰਜ਼ਾਂ ਦੀ ਪੂਰਤੀ ਕਰਾਉਣ ਦੀ ਇੱਛਾ ਮੂਰਖਤਾ ਹੈ।[16]

ਇਸੇ ਤਰ੍ਹਾਂ ਸੁਪਨੇ ਵਿਚ ਪਿਤਰਾਂ ਦੇ ਦਰਸ਼ਨ ਕਰਨ ਤੋਂ ਇਹ ਨਿਸ਼ਚਾ ਹੋਇਆ ਕਿ ਪਿਤਰ ਕੋਈ ਸਪਿਰਟ ਹਨ, ਰੂਹਾਂ ਹਨ, ਜੋ ਬਿਨਾਂ ਸਰੀਰ ਤੋਂ ਰਹਿ ਸਕਦੇ ਹਨ। ਇਸ ਨਾਲ ਪਿਤਰ ਪੂਜਾ ਤੇ ਅਰਦਾਸ ਦਾ ਆਰੰਭ ਹੋਇਆ। ਇਸ ਖਿਆਲ ਦੀ ਪੁਸ਼ਟੀ ਸਾਨੂੰ ਐਨਸਾਈਕਲੋਪੀਡੀਆ ਤੋਂ ਵੀ ਹੁੰਦੀ ਹੈ।[17] ਇਤਿਹਾਸ ਦੇ ਝਰੋਖੇ 'ਚੋਂ ਦੇਖੀਏ ਤਾਂ ਇਹ ਤੱਤ ਵੀ ਸਾਡੇ ਸਾਹਮਣੇ ਆਉਂਦਾ ਹੈ ਕਿ ਅਰਦਾਸ ਰਾਹੀਂ ਸਿਰਫ ਪਿਤਰਾਂ ਨੂੰ ਹੀ ਖੁਸ਼ ਕਰਨ ਦੀ ਗੱਲ ਨਹੀਂ ਸੀ ਹੁੰਦੀ ਸਗੋਂ ਬਾਹਰੋਂ ਆਏ ਹਮਲਾਆਵਰਾਂ ਦੇ ਸਮੇਂ ਉਨ੍ਹਾਂ ਦਾ ਮੁਕਾਬਲਾ ਕਰਨ ਦੀ ਬਜਾਏ ਹਿੰਦ ਵਾਸੀ ਦੇਵੀ ਦੇਵਤਿਆਂ ਅੱਗੇ ਆਪਣੀ ਰਖਸ਼ਾ ਲਈ ਪ੍ਰਾਰਥਨਾ ਕਰਦੇ। ਜਿਸਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਆਸਾ ਰਾਗ ਵਿਚ ਕੀਤਾ ਹੈ।

*ਕੋਟੀ ਹੂ ਪੀਰ ਵਰਜ ਰਹਾਏ ਜਾ ਮੀਰ ਸੁਣਿਆ ਧਾਇਆ ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨਾ ਪਰਚਾ ਲਾਇਆ ॥ ਪੰ. ੪੧੭*

ਸ਼ਬਦ ਦਾ ਸਮੁੱਚੇ ਭਾਵ ਤੋਂ ਅਰਥ ਹੈ ਕਿ ਜਦੋਂ ਰੱਬ ਨੂੰ ਵਿਸਾਰ ਕੇ ਦੁਨਿਆਵੀ ਤਾਕਤਾਂ ਦੇ ਪਿਛੇ ਜੀਵ ਭਟਕਦਾ ਹੈ। ਇਸ ਹਾਲਤ ਵਿਚ ਜੇ ਕੋਈ ਕੌਮ ਮਾਰ ਖਾਂਦੀ ਹੈ ਤਾਂ ਸਿਰਫ ਰੱਬ ਅਤੇ ਨੇਕੀ ਦੇ ਪਿਆਰ ਦੀ ਥੁੜ੍ਹ ਕਰਕੇ ਹੀ ਖੁਆਰ ਹੁੰਦੀ ਹੈ। ਇਸ ਅਵਸਥਾ ਵਿਚ ਅਰਦਾਸ ਮਨਜ਼ੂਰ ਨਹੀਂ ਹੁੰਦੀ।

### (ਸ) ਸਿੱਖ ਇਤਿਹਾਸ ਵਿਚ ਅਰਦਾਸ

ਗੁਰਮਤਿ ਨੇ ਅਰਦਾਸ ਨੂੰ ਮਨੁੱਖੀ ਜ਼ਿੰਦਗੀ ਲਈ ਸੰਜੀਵਨੀ ਬੂਟੀ ਕਰਾਰ ਦਿੱਤਾ ਹੈ। ਜਗਤ ਗੁਰੂ ਨਾਨਕ ਜੀ ਤੋਂ ਹੀ........ਅਰਦਾਸ ਤੇ ਇਤਨਾ ਜ਼ੋਰ ਦਿੱਤਾ ਗਿਆ ਕਿ ਸੰਗਤ ਵਿਚ ਅਰਦਾਸ ਹਰ ਕਾਰਜ ਤੋਂ ਪਹਿਲੇ ਕੀਤੀ ਜਾਣ ਦਾ ਰਿਵਾਜ ਪੈ ਗਿਆ ਤੇ ਅੱਜ ਵੀ ਜਾਰੀ ਹੈ।[18] ਅਰਦਾਸ ਇਕ ਉੱਤਮ ਕਾਰਜ ਹੈ, ਉਹ ਖੰਭ ਹਨ ਜਿਨ੍ਹਾਂ ਦੁਆਰਾ ਬੇਗਮਪੁਰੇ (ਪ੍ਰਭੂ ਮੰਡਲ) ਦੀ ਉਡਾਰੀ ਲਾਈ ਜਾ ਸਕਦੀ ਹੈ। ਸਿੱਖ ਅਰਦਾਸ ਦਾ ਹਰ ਸ਼ਬਦ-ਸਿੱਖ ਧਰਮ ਦੀ ਕੌਮੀ ਘਟਨਾ ਦਾ ਪ੍ਰਤੀਕ ਹੈ। ਇਸਦੇ ਪਿਛੇ ਪਿਛਲੇ ਲਗਭਗ ਪੰਜ ਸੌ ਸਾਲਾਂ ਦਾ ਇਤਿਹਾਸ ਦਿਖਾਈ ਦਿੰਦਾ ਹੈ ਜੋ ਕਿਸੇ ਵੀ ਧਰਮ ਦੀ ਅਰਦਾਸ ਵਿਚ ਦਿਖਾਈ ਨਹੀਂ ਦਿੰਦਾ...ਪ੍ਰੋ. ਜੋਗਿੰਦਰ ਸਿੰਘ ਲਿਖਦੇ ਹਨ, 'ਅਰਦਾਸ ਨੂੰ ਸਿੱਖ ਕੌਮ ਦੇ ਧਰਮ, ਦਰਸ਼ਨ, ਇਤਿਹਾਸ ਤੇ ਸਾਹਿਤ ਦੀ ਤੱਤਵ ਰੂਪ ਵਿਚ ਪਰਦਰਸ਼ਨੀ ਬਣਾ ਦੇਣਾ ਇਹ ਖਾਲਸਾ ਕੌਮ ਦੀ ਅਰਦਾਸ ਦੀ ਸਰਬ ਵਿਸ਼ਵ ਅਰਦਾਸਾਂ ਵਿਚ ਇਕ ਵਿਸ਼ੇਸ਼ ਵਿਲੱਖਣਤਾ ਤੇ ਮਹਾਨਤਾ ਹੈ।'[19]

ਸਿੱਖ ਧਰਮ ਅੰਦਰ ਕੁਦਰਤ ਦੀ ਕਰੋਪੀ ਕਾਰਨ ਨਾ ਤਾਂ ਕਿਸੇ ਦੇਵੀ ਦੇਵਤੇ ਨੂੰ ਧਿਆਇਆ ਹੀ ਜਾਂਦਾ ਹੈ ਅਤੇ ਨਾ ਹੀ ਭੂਤ ਪ੍ਰੇਤਾਂ ਤੋਂ ਪ੍ਰਭਾਵਿਤ ਹੋ ਕੇ ਜਾਦੂ ਟੂਣਿਆਂ



ਵਿਚ ਵਿਸ਼ਵਾਸ ਹੀ ਕੀਤਾ ਜਾਦਾ ਹੈ। ਪੱਥਰਾਂ ਦੀਆਂ ਮੂਰਤੀਆਂ ਤੋਂ ਕੁੱਝ ਪ੍ਰਾਪਤੀ ਨਹੀਂ ਹੋ ਸਕਦੀ ਹੈ। ਜਿਵੇਂ ਕਿ :

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥*
*ਪਾਹਣੁ ਨੀਰ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥ ਪੰ. ੬੩੭*

ਸਿੱਖ ਇਤਿਹਾਸ ਵਿਚ ਅਰਦਾਸ ਦਾ ਮੁੱਢ ਸਿਰਫ ਇਕ ਅਕਾਲ ਪੁਰਖ ਦੀ ਅਰਾਧਨਾ ਨਾਲ ਸ਼ੁਰੂ ਹੁੰਦਾ ਹੈ। ਸਿੱਖ ਨੇ ਉਸ ਅਕਾਲ ਦੀ ਓਟ ਆਸਰੇ ਤੋਂ ਬਿਨਾਂ ਹੋਰ ਕਿਸੀ ਦੁਨਿਆਵੀ ਤਾਕਤ ਦਾ ਸਹਾਰਾ ਨਹੀਂ ਮੰਗਿਆ ਅਤੇ ਨਾ ਹੀ ਕਿਸੀ ਅਜਿਹੀ ਸ਼ਕਤੀ ਅੱਗੇ ਸਿਰ ਝੁਕਾਇਆ। ਇਸ ਲਈ ਇਨ੍ਹਾਂ ਕਥਿਤ ਤਾਕਤਾਂ ਅੱਗੇ ਅਰਦਾਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਗੁਰੂ ਨਾਨਕ ਦੇਵ ਜੀ ਜਦੋਂ ਤਲਵੰਡੀ ਤੋਂ ਸੁਲਤਾਨ ਪੁਰ ਲੋਧੀ ਨੂੰ ਜਾਣ ਲਈ ਤਿਆਰ ਹੋਏ। ਰਾਏ ਬੁਲਾਰ ਨੂੰ ਪਤਾ ਲੱਗਣ ਤੇ ਉਨ੍ਹਾ ਨੇ ਗੁਰੂ ਜੀ ਨੂੰ ਪ੍ਰੀਤੀ ਭੋਜਨ ਕੀਤਾ। ਬਚਨ ਕਰਦਿਆਂ ਰਾਏ ਜੀ ਨੇ ਪੁੱਛਿਆ :

"ਸ੍ਰੀ ਨਾਨਕ ਜੀ ਤੁਸੀਂ ਹੁਣ ਸੁਲਤਾਨਪੁਰ ਜਾ ਰਹੇ ਹੋ ਪਤਾ ਨਹੀਂ ਮੁੜ ਕਦੋਂ ਦਰਸ਼ਨ ਹੋਣ ਇਸ ਲਈ ਕੋਈ ਉਪਦੇਸ਼ ਕਰ ਜਾਉ।"

ਗੁਰੂ ਜੀ ਨੇ ਉੱਤਰ ਦਿੱਤਾ :

"ਰਾਏ ਜੀ ਸਾਡੀ ਸਿਖਿਆ ਇਹੀ ਜੇ ਜਦ ਤੁਹਾਡਾ ਆਪਣਾ ਬਲ ਕੰਮ ਨਾ ਕਰੇ ਤਾ ਦੋਵੇਂ ਹੱਥ ਜੋੜ ਕੇ ਵਾਹਿਗੁਰੂ ਦੀ ਚਰਨੀ ਪੈ ਜਾਣ ਅਤੇ ਅਰਦਾਸ ਕਰਨੀ"[20]

ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੇ ਜੀਵਨ ਵਿਚ ਸਾਖੀ ਆਉਂਦੀ ਹੈ। ਗੋਇੰਦਵਾਲ ਵਿਖੇ ਅੰਮ੍ਰਿਤ ਵੇਲੇ ਨਾਮ ਸਿਮਰਨ ਵਿਚ ਬੈਠੇ ਹੋਏ ਸਨ ਅਚਾਨਕ ਇਕ ਮਾਈ ਦੇ ਰੋਣ ਦੀ ਆਵਾਜ ਆਈ। ਹਜ਼ੂਰੀ ਸਿੱਖ ਭਾਈ ਬੱਲੂ ਨੂੰ ਪੁੱਛਣ ਤੇ ਪਤਾ ਲਗਿਆ ਕਿ ਇਕ ਬਿਰਧ ਮਾਈ ਦਾ ਇਕਲੌਤਾ ਪੁੱਤਰ ਮਰ ਗਿਆ ਹੈ।

ਗੁਰੂ ਜੀ ਨੇ ਕਿਹਾ :

"ਭਾਈ ਬੱਲੂ ਭਾਣਾ ਅਮਿਟ ਹੈ ਉਸਨੂੰ ਕੋਈ ਟਾਲ ਨਹੀਂ ਸਕਦਾ ਪਰ ਜੇ ਗੋਇੰਦਵਾਲ ਵਿਚ ਇਸ ਤਰ੍ਹਾਂ ਬਿਰਧ ਮਾਈਆਂ ਦੇ ਬੱਚੇ ਮਰਨ ਲੱਗੇ ਤਾ ਉਨ੍ਹਾਂ ਦੇ ਰੁਦਨ ਨਾਲ ਸਾਡੀ ਸਮਾਧੀ ਰੋਜ ਖੁਲੇਗੀ। ਅੱਜ ਤੋਂ ਅਰਦਾਸ ਕਰਦੇ ਹਾਂ "ਹੇ ਸਰਬਸ਼ਕਤੀਮਾਨ ਜਗਤ ਆਧਾਰ ਪਰਮਪਿਤਾ ਜਦ ਤੀਕ ਸਾਡਾ ਜੀਵਨ ਹੈ ਗੋਇੰਦਵਾਲ ਵਿਖੇ ਕਿਸੇ ਮਾਂ ਦਾ ਪੁੱਤਰ ਨਾ ਮਰੇ ਨਾ ਕੋਈ ਮਾਂ ਰੋਵੇ ਅਤੇ ਨਾ ਹੀ ਸਾਡੀ ਸਮਾਧੀ ਖੁੱਲੇ"।[21] ਪ੍ਰਿਥੀਚੰਦ ਨੂੰ ਗੁਰਗੱਦੀ ਨਾ ਮਿਲਣ ਤੇ ਉਸਨੇ ਗੁਰੂ ਘਰ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ ਅਤੇ ਹਰ ਪ੍ਰਕਾਰ ਦੀਆ ਘਟੀਆ ਕਰਤੂਤਾਂ ਕਰਨ ਤੋਂ ਵੀ ਗੁਰੇਜ ਨਾ ਕੀਤਾ। ਚੰਦੂ ਦੀਵਾਨ ਨੂੰ ਮਿਲ ਕੇ ਦਿੱਲੀਓਂ ਸੁਲਹੀ ਖਾਨ ਨੂੰ ਗੁਰੂ ਅਰਜਨ ਦੇਵ ਦੇ ਵਿਰੁੱਧ ਭੜਕਾਇਆ ਅਤੇ ਹਮਲਾ ਕਰਨ ਲਈ ਉਤਸ਼ਾਹ ਦਿੱਤਾ। ਸੁਲਹੀ ਖਾਨ, ਪੰਚਮ ਪਾਤਸ਼ਾਹ ਨੂੰ ਗ੍ਰਿਫਤਾਰ ਕਰਨ ਲਈ ਚੜ੍ਹ ਕੇ ਆਇਆ। ਤਦ ਗੁਰੂ ਅਰਜਨ ਦੇਵ ਜੀ ਨੇ ਕਿਸੇ ਕਿਸਮ ਦਾ ਸਮਝੌਤਾ, ਕੋਈ ਉਪਾਉ ਆਦਿ ਕਰਨ ਦੀ ਬਜਾਏ ਸਰਬ ਸਮਰੱਥ ਪ੍ਰਭੂ ਅੱਗੇ ਅਰਦਾਸ ਹੀ ਕੀਤੀ ਅਤੇ ਇਹ ਸਾਬਤ ਕਰ ਦਿਖਾਇਆ ਕਿ ਉਹ ਪ੍ਰਭੂ ਸਭ ਦਾ ਪ੍ਰਤਿਪਾਲਕ ਅਤੇ ਰਖਸ਼ਕ ਹੈ।[22] ਜਦੋਂ ਉਸਦੀ ਕ੍ਰਿਪਾ ਦ੍ਰਿਸ਼ਟੀ ਹੋਵੇ ਤਾ ਦੁਸਮਣ ਕੁਝ ਨਹੀ ਬਿਗਾੜ ਸਕਦਾ ਪਰੰਤੂ ਨਾਲ ਨਾਲ ਉਸਨੂੰ ਸੱਚੇ ਦਿਲੋਂ ਅਰਦਾਸ ਨਾਲ ਚੇਤੇ ਕਰਨ ਲਈ ਵੀ ਕਿਹਾ ਹੈ।

*ਸੁਲਹੀ ਤੇ ਨਰਾਇਨ ਰਾਖੁ ॥*
*ਸੁਲਹੀ ਕਾ ਹਾਥ ਕਹੀ ਨ ਪਹੁਚੈ*
*ਸੁਲਹੀ ਹੋਇ ਮੂਆ ਨਾਪਾਕੁ ॥ ਪੰ. ੮੨੫*

ਇਸੇ ਸੰਦਰਭ ਵਿਚ, ਪ੍ਰਿਥੀਏ ਦੀਆਂ ਹੋਰ ਬਹੁਤ ਸਾਜ਼ਿਸ਼ਾਂ ਦਾ ਜ਼ਿਕਰ ਆਉਂਦਾ ਹੈ। ਜਦੋਂ ਜਦੋਂ ਵੀ ਉਸ ਨੇ ਇਸ ਗੁਰੂ ਘਰ ਦੀ ਜੁਗੋ ਜੁਗ ਅਟਲ ਗੁਰਗੱਦੀ ਨੂੰ ਖਤਮ ਕਰਨ ਜਾਂ ਹਥਿਆਉਣ ਲਈ ਭੈੜੀਆਂ ਕਰਤੂਤਾਂ ਕੀਤੀਆਂ ਤਦ ਪ੍ਰਭੂ ਨੇ ਹੱਥ ਦੇ ਕੇ ਰੱਖਿਆ ਕੀਤੀ। ਇਸਦੇ ਪਿਛੇ ਇਕੋ ਹੀ ਭਾਵਨਾ ਕੰਮ ਕਰਦੀ ਹੈ ਉਹ ਹੈ ਸੱਚੀ ਅਰਦਾਸ ਜੋ ਉਸਦੇ ਦਰ ਕਬੂਲ ਹੋਈ। ਪ੍ਰਿਥੀਏ ਨੇ ਬਾਲ (ਗੁਰੂ) ਹਰਿਗੋਬਿੰਦ ਨੂੰ ਇਕ ਬ੍ਰਾਹਮਣ ਰਾਹੀਂ ਜ਼ਹਿਰ ਦਿਵਾਉਣ ਦਾ ਯਤਨ ਕੀਤਾ।[23] ਇਸ ਘਟਨਾਂ ਤੋਂ ਬਾਲ ਗੁਰੂ ਦੇ ਬਚਣ ਤੇ ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ :

*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਇ ਕਿਰਪਾਲ ॥*
*ਰਾਖ ਲੀਆ ਆਪਨਾ ਸੇਵਕੋ ਮੁਖ ਨਿੰਦਕ ਛਾਰੁ ॥*
*ਤੁਝਹਿ ਨ ਜੋਹੈ ਕੋ ਮੀਤ ਜਨ ਤੂ ਗੁਰ ਕਾ ਦਾਸ ॥*
*ਪਾਰਬ੍ਰਹਮ ਤੂ ਰਾਖਿਆ ਦੇ ਅਪਨੇ ਹਾਥ ॥ ੧ ॥ ਰਹਾਉ ॥*
*ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀਂ ਹੋਰ ॥*
*ਨਾਨਕ ਕੀ ਬੇਨੰਤੀਆ ਮੈਂ ਤੇਰਾ ਜੋਰੁ ॥ ਪੰ. ੮੧੮*

ਗੁਰੂ ਜੀ ਨੇ ਦੂਸਰਾ ਸ਼ਬਦ ਜੋ ਭੈਰਉ ਰਾਗ ਵਿਚ ਉਚਾਰਣ ਕੀਤਾ ਹੈ ਉਸ ਵਿਚ ਵੀ ਦੁਸ਼ਟ ਬ੍ਰਾਹਮਣ ਦਾ ਜਿਕਰ ਕੀਤਾ ਹੈ ਕਿ ਦੋਖੀਆਂ ਨੂੰ ਪ੍ਰਭੂ ਆਪ ਹੀ ਦੰਡ ਦਿੰਦਾ ਹੈ ਅਤੇ ਆਪਣੇ ਸੇਵਕਾਂ ਨੂੰ ਹੱਥ ਦੇ ਕੇ ਰਖਦਾ ਹੈ। ਇਸ ਪ੍ਰਥਾਇ ਗੁਰੂ ਜੀ ਨੇ ਪ੍ਰਭੂ ਅੱਗੇ ਸ਼ੁਕਰਾਨੇ ਵਜੋਂ ਅਰਦਾਸ ਕੀਤੀ ਕਿ ਨਿੰਦਕ ਦਾ ਮਾਥਾ ਲੋਕ ਪ੍ਰਲੋਕ ਦੋਹਾਂ ਵਿਚ ਕਾਲਾ ਹੁੰਦਾ ਹੈ ਭਾਵ ਉਸਨੂੰ ਫਿਟਕਾਰ ਪੈਂਦੀ ਹੈ। ਗੁਰਬਾਣੀ ਦਾ ਕਥਨ ਹੈ :

*ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥*
*ਹਰਿ ਜਨ ਰਾਖੇ ਪਾਰਬ੍ਰਹਮ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥ ਰਹਾਉ ॥*
*ਆਪਣਾ ਖਸਮੁ ਜਨਿ ਆਪਿ ਧਿਆਇਆ ॥ ਇਆਣਾ ਪਾਪੀ ਓਹੁ ਆਪਿ ਪਚਾਇਆ॥*
*ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ ॥*
*ਨਿੰਦਕ ਕਾ ਮਾਥਾ ਈਹਾ ਊਹਾਂ ਕਾਲਾ ॥*
*ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥*
*ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ਪੰ. ੧੧੩੭*

ਅਕਾਲ ਪੁਰਖ ਅੱਗੇ ਅਰਦਾਸ ਦੇ ਸਿੱਧਾਂਤ ਨੂੰ ਬਾਕੀ ਗੁਰੂ ਸਾਹਿਬਾਨ ਨੇ ਵੀ ਦ੍ਰਿੜ ਕਰਵਾਂਦਿਆਂ ਹੋਇਆਂ ਅੱਗੇ ਤੋਰਿਆ ਹੀ ਨਹੀਂ ਸਗੋਂ ਆਪਣੇ ਸਿੱਖ ਸੇਵਕਾਂ ਨੂੰ ਵੀ ਇਹੀ ਵਿਸ਼ਵਾਸ ਦ੍ਰਿੜ ਕਰਵਾਇਆ। ਬੰਦਾ ਬਹਾਦਰ ਨੂੰ ਦਸਮ ਪਾਤਸ਼ਾਹ ਨੇ ਜਦੋਂ ਪੰਜਾਬ ਵਲ ਭੇਜਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਨੂੰ ਆਪਣੇ ਭੱਥੇ ਦੇ ਪੰਜ ਤੀਰ, ਨਿਸ਼ਾਨ ਤੇ ਨਗਾਰਾ ਬਖਸ਼ਿਆ ਅਤੇ ਨਾਲ ਹੀ ਭਾਈ ਬਾਜ ਸਿੰਘ, ਬਿਨੋਦ ਸਿੰਘ, ਕਾਨ ਸਿੰਘ, ਦਇਆ ਸਿੰਘ ਤੇ ਰਾਮ ਸਿੰਘ ਪੰਜ ਸਿੰਘਾਂ ਨੂੰ ਨਾਲ ਤੋਰਿਆ। ਸਤਿਗੁਰਾਂ ਨੇ ਰਹਿਤ ਬਹਿਤ ਵਿਚ ਪੱਕੇ ਰਹਿਣ ਦੀ ਅਤੇ ਔਕੜ ਵੇਲੇ ਅਕਾਲ ਪੁਰਖ ਪਾਸ ਅਰਦਾਸ ਕਰਨ ਦੀ ਹਦਾਇਤ ਕੀਤੀ।[25] ਮਿਸਲਾਂ ਦੇ ਸਮੇਂ ਵਿਚ ਵੀ ਇਸ ਤਰ੍ਹਾਂ ਦੀਆਂ ਘਟਨਾਵਾਂ ਦਾ ਜ਼ਿਕਰ



ਆਉਂਦਾ ਹੈ ਜਦੋਂ ਸਿੱਖਾਂ ਨੇ ਅਰਦਾਸ ਨੂੰ ਮੁੱਖ ਰੱਖਿਆ ਅਤੇ ਅਮਲੀ ਰੂਪ ਵਿਚ ਸਾਬਤ ਕਰ ਦਿਖਾਇਆ ਕਿ ਅਰਦਾਸ ਰਾਹੀਂ ਗੁਰਸਿੱਖ ਆਪਣੀਆਂ ਸ਼ੁੱਧ ਭਾਵਨਾਵਾਂ ਦੀ ਗੁਰੂ ਦੀ ਓਟ ਨਾਲ ਪੂਰਤੀ ਕਰ ਸਕਦਾ ਹੈ। ਭਾਈ ਜੱਸਾ ਸਿੰਘ ਰਾਮਗੜੀਆ ਦੀ ਆਹਲੂਵਾਲੀਆ ਮਿਸਲ ਨਾਲ ਅਣਬਣ ਹੋਣ ਕਰਕੇ ਉਹ ਬਾਂਗਰ ਦੇਸ਼ ਵੱਲ ਚਲਾ ਗਿਆ। ਤੰਗੀ ਦੇ ਦਿਨਾਂ ਵਿਚ ਜਦੋਂ ਅਰਦਾਸ ਕੀਤੀ ਤਾਂ ਮੋਹਰਾਂ ਮਿਲੀਆਂ, ਤੰਗੀ ਦੂਰ ਹੋ ਗਈ।[26]

ਨੁਸ਼ਹਿਰੇ ਦੀ ਲੜਾਈ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਦੁਸ਼ਮਣ ਦੀਆਂ ਫੌਜਾਂ ਭਾਰੀਆਂ ਦੇਖ ਕੇ ਅਕਾਲੀ ਫੂਲਾ ਸਿੰਘ ਨੂੰ ਪ੍ਰੋਗਰਾਮ ਮੁਲਤਵੀ ਕਰਨ ਲਈ ਕਿਹਾ। ਅਕਾਲੀ ਫੂਲਾ ਸਿੰਘ ਅਰਦਾਸਾ ਸੋਧ ਚੁੱਕੇ ਸਨ। ਉਨ੍ਹਾਂ ਕਿਹਾ :

*''ਅਸੀਂ ਅਰਦਾਸਾ ਕਰ ਚੁੱਕੇ ਹਾਂ ਹੁਣ ਨਹੀਂ ਰੁਕ ਸਕਦੇ।*
*ਫਤਹਿ ਗੁਰੂ ਨੇ ਬਖਸ਼ਣੀ ਹੈ''*[27]

ਇਸ ਘਟਨਾ ਨੇ ਇਹ ਸਾਬਤ ਕਰ ਦਿਖਾਇਆ ਕਿ ਸੱਚੇ ਸਿੱਖ ਦੀ ਸੱਚੀ ਅਰਦਾਸ ਕਦੀ ਵਿਅਰਥ ਨਹੀਂ ਜਾਂਦੀ ਅਤੇ ਪ੍ਰਭੂ ਵੀ ਸਹਾਈ ਹੁੰਦਾ ਹੈ।

### (ਹ) ਸਿੱਖ ਅਰਦਾਸ ਦਾ ਮਨੋਰਥ ਅਤੇ ਮਹੱਤਵ

ਭਾਰਤ ਦੇ ਧਾਰਮਿਕ ਇਤਿਹਾਸਕ ਪਿਛੋਕੜ ਵਿਚ ਦੇਖੀਏ ਤਾਂ ਪਤਾ ਲਗਦਾ ਹੈ ਕਿ ਅਰਦਾਸ ਦਾ ਮਨੋਰਥ ਜ਼ਿਆਦਾਤਰ ਜਾਤੀ ਪੱਧਰ ਤਕ ਹੀ ਸੀਮਤ ਰਿਹਾ ਅਤੇ ਇਸ ਨੂੰ ਵਿਅਕਤੀਗਤ ਕਾਮਯਾਬੀ, ਪਦਾਰਥਾਂ ਦੀ ਮੰਗ ਅਤੇ ਮੋਕਸ਼ ਦੀ ਪ੍ਰਾਪਤੀ ਤਕ ਹੀ ਸੀਮਤ ਰੱਖਿਆ ਜਾਪਦਾ ਹੈ।

ਸਿੱਖ ਅਰਦਾਸ ਦਾ ਮਨੋਰਥ ਇਸ ਜਾਤੀ ਪੱਧਰ ਤੋਂ ਉਪਰ ਉੱਠ ਕੇ ਕੌਮਾਂਤਰੀ ਹੱਦਾਂ ਟੱਪ ਕੇ ਵਿਸ਼ਵ ਵਿਆਪੀ ਪੱਧਰ ਤੇ ਸਰਬੱਤ ਦੇ ਭਲੇ ਦੀ ਕਾਮਨਾ ਨਾਲ ਜੁੜਿਆ ਹੋਇਆ ਹੈ। ਭਾਵੇਂ ਸਿੱਖ ਅਰਦਾਸ ਦੇ ਘੇਰੇ ਵਿਚ ਜਾਤੀ ਮੰਗਾਂ ਜਾਂ ਮਨੋਰਥ ਵੀ ਸ਼ਾਮਲ ਹੈ ਪਰੰਤੂ ਇਨ੍ਹਾਂ ਪਦਾਰਥਾਂ ਦੀ ਮੰਗ ਇਕ ਸਾਧਨ ਰੂਪ ਵਿਚ ਹੀ ਕੀਤੀ ਗਈ ਹੈ। ਇਹ ਮੰਗ ਜੀਵਨ ਦਾ ਅੰਤਮ ਲਕਸ਼ ਨਹੀਂ ਹੈ। ਸਿੱਖ ਅਰਦਾਸ ਨੇ ਜੀਵਨ ਦੇ ਬੁਨਿਆਦੀ ਸਿੱਧਾਂਤਾ ਨੂੰ ਅਮਲੀ ਰੂਪ ਵਿਚ ਲਿਆਉਣ ਦਾ ਯਤਨ ਕੀਤਾ ਹੈ।

ਅਰਦਾਸ ਮਨ ਨੂੰ ਸੁਰਜੀਤ ਕਰਨ ਵਾਲੀ ਸ਼ਕਤੀ ਹੈ, ਚੜ੍ਹਦੀ ਕਲਾ ਦਾ ਇਕ ਸਾਧਨ ਹੈ, ਛੋਟੇ ਤੋਂ ਵੱਡਾ ਹੋਣ ਦਾ ਯਤਨ ਹੈ। ਇਹ ਸਰਬਤ ਦੇ ਭਲੇ ਦੀ ਅਰਦਾਸ ਸਾਰੇ ਜਗਤ ਨੂੰ ਇਕ ਪਰਿਵਾਰ ਬਣਾ ਦੇਂਦੀ ਹੈ।[28]

ਅਰਦਾਸ ਤਾਂ ਹੀ ਸਫਲ ਹੈ ਜੇ ਮਨੁੱਖ ਆਪਣੀ ਨਿਕੀ ਜਿਹੀ ਹਸਤੀ ਦੀਆਂ ਛੋਟੀਆਂ ਜ਼ਰੂਰਤਾਂ ਤੋਂ ਉਪਰ ਉੱਠ ਕੇ ਸਰਬਤ ਦੇ ਭਲੇ ਵਿਚ ਲੀਨ ਹੋਵੇ, ਫਿਰ ਮਨੁੱਖ ਦਾ ਕਮੀਨਾਪਣ, ਨਿਕਾਰਾਪਣ, ਵੱਖਰਾਪਣ ਇਉਂ ਖਤਮ ਹੋ ਜਾਂਦਾ ਹੈ ਜਿਵੇਂ ਉਸ ਦੇ ਵੱਡੇ ਹੁੰਦਿਆਂ ਪੁਰਾਣੇ ਕੱਪੜੇ ਛੋਟੇ ਰਹਿ ਜਾਂਦੇ ਹਨ।[29] ਅਸੀਂ ਪਹਿਲਾਂ ਜਿਕਰ ਕਰ ਆਏ ਹਾਂ ਕਿ ਅਰਦਾਸ ਨਾਲ ਆਪਣੀਆਂ ਕਮਜ਼ੋਰੀਆਂ ਦਾ ਅਹਿਸਾਸ ਹੁੰਦਾ ਹੈ, ਆਪੇ ਦੀ ਪੜ੍ਹਤਾਲ ਕਰਨ ਦਾ ਮੌਕਾ ਮਿਲਦਾ ਹੈ। ਅਰਦਾਸ ਹੀ ਇਕ ਸੋਮਾ ਹੈ ਜਿਸ ਨਾਲ ਅਸੀਂ ਇਨ੍ਹਾਂ ਕਮਜ਼ੋਰੀਆਂ ਨੂੰ ਪੂਰੇ ਕਰਨ ਦਾ ਯਤਨ ਕਰਨ ਲਈ ਦ੍ਰਿੜ੍ਹਤਾ ਦਾ ਅਹਿਸਾਸ ਕਰਦੇ ਹਾਂ।

ਅਮਰੀਕ ਸਿੰਘ ਲਿਖਦੇ ਹਨ—ਅਰਦਾਸ ਹਉਮੈਂ ਤੋਂ ਉਪਰ ਉੱਠਣ ਦੀ ਗੱਲ ਹੈ, ਆਪਣੀਆਂ ਭੁੱਲਾਂ, ਪਾਪਾਂ, ਕਮਜ਼ੋਰੀਆਂ ਅਤੇ ਘਟੀਆਪਨਣ ਦਾ ਅਹਿਸਾਸ ਕਰਕੇ ਇਨ੍ਹਾਂ ਉੱਤੇ ਕਾਬੂ ਪਾਉਣ ਦਾ ਇਕ ਯਤਨ ਹੈ, ਇਕ ਉਪਰਾਲਾ ਹੈ ਅਤੇ ਇਨ੍ਹਾਂ ਅਉਗੁਣਾਂ ਨੂੰ

ਗੁਣਾਂ ਵਿਚ ਬਦਲਣ ਲਈ ਪ੍ਰੇਰਨਾ ਮਿਲਦੀ ਹੈ।[30] ਗੁਰਬਾਣੀ ਅੰਦਰ ਜੀਵ ਦੇ ਅਧੂਰੇਪਣ ਅਤੇ ਪ੍ਰਮਾਤਮਾ ਦੀ ਪੂਰਨਤਾ, ਸਰਬ, ਸਮਰੱਥ ਹੋਣ ਦਾ ਜਿਕਰ ਬਰਾਬਰ ਆਇਆ ਹੈ।

*ਤੂੰ ਸਮਰਥ ਵਡਾ ਮੇਰੀ ਮਤਿ ਥੋਰੀ ਰਾਮ ॥ ਪੰ. ੫੪੭*

ਜੀਵਨ ਨੂੰ ਸੱਚਾ ਤੇ ਸੁੱਚਾ ਬਣਾਉਣ ਲਈ ਸਿਰਫ ਉੱਦਮ ਹੀ ਕਾਫੀ ਨਹੀਂ, ਨਾਲ ਨਾਲ ਅਰਦਾਸ ਵੀ ਜ਼ਰੂਰੀ ਹੈ। ਲਗਾਤਾਰ ਅਰਦਾਸ ਪ੍ਰਮਾਤਮਾ, ਜੋ ਦਇਆਵਾਨ ਹੈ, ਨੂੰ ਦਇਆ ਲਈ ਉਭਾਰਦੀ ਹੈ।[31] ਅਰਦਾਸ ਦੀ ਮਹੱਤਤਾ ਨੂੰ ਦਰਸਾਉਂਦਿਆਂ ਹੋਇਆਂ ਨਰੈਣ ਸਿੰਘ ਲਿਖਦੇ ਹਨ ਕਿ ਅਰਦਾਸ ਨਾਲ ਆਪੇ ਦੀ ਸੋਝੀ, ਚੰਗੇ ਮਾੜੇ ਦੀ ਪਛਾਣ ਹੁੰਦੀ ਹੈ, ਮਨ ਵਿਚ ਪ੍ਰੇਰਣਾ ਅਤੇ ਤਾਕਤ ਆਉਂਦੀ ਹੈ। ਜੀਵ ਕਰਮਹੀਣ ਬਣਨ ਦੀ ਬਜਾਏ ਕਰਮਸ਼ੀਲ ਬਣਦਾ ਹੈ ਅਤੇ ਜਿਨ੍ਹਾਂ ਮਰਜੀਵੜਿਆਂ ਨੇ ਧਰਮ ਦੇ ਲੇਖੇ ਜ਼ਿੰਦਗੀ ਲਾਈ ਉਨ੍ਹਾਂ ਦੇ ਕਦਮਾਂ ਤੇ ਚਲਣ ਦੀ ਪ੍ਰੇਰਣਾ ਮਿਲਦੀ ਹੈ।[32] ਨਰੈਣ ਸਿੰਘ ਇਸ ਖਿਆਲ ਨੂੰ ਹੋਰ ਅੱਗੇ ਤੋਰਦੇ ਹੋਏ ਲਿਖਦੇ ਹਨ ਕਿ ਸੱਚੀ ਤੇ ਸੁੱਚੀ ਅਰਦਾਸ ਨਾਲ ਰੱਬ ਨਾਲ ਇਉਂ ਦਿਲ ਖੋਲ੍ਹ ਕੇ ਗੱਲਾਂ ਕਰਨ ਦਾ ਬਲ ਮਿਲਦਾ ਹੈ ਜਿਵੇਂ ਕੋਈ ਆਪਣੇ ਅਤਿ ਪਿਆਰੇ ਮਿੱਤਰ ਨਾਲ ਬਿਨਾਂ ਕਿਸੇ ਝਿੱਜਕ ਦੇ ਕਰ ਸਕਦਾ ਹੈ।[33] ਸਿੱਖ ਧਰਮ ਵਿਅਕਤੀਗਤ ਪੱਧਰ ਤੋਂ ਸ਼ੁਰੂ ਹੋ ਕੇ ਸੰਗਤ ਦੀ ਪੱਧਰ ਤੱਕ ਪਹੁੰਚ ਗਿਆ, ਇਵੇਂ ਹੀ ਸਿੱਖ ਅਰਦਾਸ ਜਾਤੀ ਪੱਧਰ ਤੋਂ ਸ਼ੁਰੂ ਹੋ ਕੇ ਸਰਬਤ ਦੇ ਭਲੇ ਤਕ ਪਹੁੰਚ ਕੇ ਸਮਾਪਤ ਹੁੰਦੀ ਹੈ।[34] ਸਿੱਖ ਅਰਦਾਸ ਨੇ ਸਰਬਤ ਦੇ ਭਲੇ ਦਾ ਸਿਧਾਂਤ ਅਪਨਾ ਕੇ ਆਪਣੇ ਅੰਦਰ ਧਰਮ ਦੇ ਵਿਸ਼ਵਵਿਆਪੀ ਤੱਤਾਂ ਨੂੰ ਉਜਾਗਰ ਕੀਤਾ ਹੈ। ਇਸੇ ਸਿਧਾਂਤ ਦੀ ਪੁਸ਼ਟੀ ਕਰਦਿਆਂ ਡਾ. ਰਾਧਾ ਕ੍ਰਿਸ਼ਨਨ ਨੇ ਲਿਖਿਆ ਹੈ ਕਿ "ਜਦ ਅਸੀਂ ਸਿਧਾਂਤਾਂ ਦੀ ਪਰਿਭਾਸ਼ਾਵਾਂ ਉੱਤੇ ਬਹਿਸ ਕਰਦੇ ਹਾਂ ਅਸੀਂ ਵੰਡੇ ਜਾਂਦੇ ਹਾਂ ਪਰ ਜਦ ਅਸੀਂ ਪ੍ਰਾਰਥਨਾ (ਅਰਦਾਸ) ਅਤੇ ਨਿਧਿਆਸਨ ਦੇ ਜੀਵਨ ਨੂੰ (ਸਹੀ) ਅਰਥਾਂ ਵਿਚ ਅਪਨਾਉਂਦੇ ਹਾਂ ਤਾਂ ਅਸੀਂ ਇਕੱਠੇ ਹੋ ਜਾਂਦੇ ਹਾਂ।"[35]

ਸਿੱਖ ਧਰਮ ਦੀ ਸਮੁੱਚੀ ਜਿੰਦਗੀ ਅਰਦਾਸ ਦੀ ਤਾਬਿਆ ਹੈ। ਅਰਦਾਸ ਆਸਰੇ ਹੀ ਸਿੱਖ ਧਰਮ ਹੌਲੀ ਹੌਲੀ ਵਿਕਾਸ ਕਰਦਾ ਰਿਹਾ ਹੈ। ......ਅਰਦਾਸ (ਸਿੱਖੀ) ਜੀਵਨ ਦੇ ਹਰ ਸੰਘਰਸ਼ ਵਿਚ ਅਤਿ ਮਹੱਤਵਪੂਰਨ ਸਹਾਰਾ ਰਹੀ ਹੈ।[36] ਅਰਦਾਸ ਸਿੱਖ ਸਿੱਧਾਂਤਾਂ ਦੀ ਜਿੰਦਜਾਨ ਅਤੇ ਰੂਹ ਹੈ। ਇਸਦੇ ਗਿਆਨ ਤੇ ਈਮਾਨ ਦੋਨੋਂ ਹੀ ਸਤਿਕਾਰ ਦੇ ਪਾਤਰ ਹਨ। ਅਰਜ਼ੋਈ (ਅਰਦਾਸ) ਨੂੰ ਗਿਆਨ ਪ੍ਰਾਪਤੀ ਦਾ ਸਾਧਨ ਮੰਨਿਆ ਹੈ।[37]

ਗਿਆਨ ਪ੍ਰਾਪਤੀ ਲਈ ਅਰਜ਼ੋਈ ਦਾ ਕੇਂਦਰੀ ਬਿੰਦੂ ਸਰਬ ਸ਼ਕਤੀਮਾਨ ਪ੍ਰਭੂ ਹੈ। ਉਸ ਨਾਲ ਇਕ-ਮਿੱਕ ਹੋਣ ਲਈ ਸਰੀਰ ਤੋਂ ਉਤਾਂਹ ਉੱਠ ਕੇ ਆਤਮ ਗਿਆਨ ਨੂੰ ਪ੍ਰਜਵਲਤ ਕਰਨ ਲਈ ਅਰਦਾਸ ਦੀ ਜ਼ਰੂਰਤ ਹੈ। ਜਦੋਂ ਮਨ ਆਪਣੇ ਆਪ ਵਿਚ ਸਥਿਤ ਸਵੈ-ਭਰੋਸੇ, ਸਵੈ-ਵਿਸ਼ਵਾਸ ਅਤੇ ਉਤਸ਼ਾਹ ਭਰਪੂ ਹੋ ਕੇ ਨਿਮਰਤਾ ਪੂਰਵਕ ਬੇਨਤੀ ਕਰਦਾ ਹੈ ਤਦ ਜ਼ਰੂਰ ਫਤਹਿ ਪ੍ਰਾਪਤ ਹੁੰਦੀ ਹੈ।[38] ਗੁਰਬਾਣੀ ਅੰਦਰ ਇਕੋ ਹੀ ਇਕ ਸਰਬ ਸਮਰੱਥ ਪ੍ਰਭੂ ਦੀ ਹਸਤੀ ਨੂੰ ਸਵੀਕਾਰਨ ਦਾ ਜਿਕਰ ਬਰਾਬਰ ਆਇਆ ਹੈ :

*ਮਾਗਉ ਰਾਮ ਤੇ ਸਭਿ ਥੋਕ ॥ ਪੰ. ੬੮੨*
*ਅਵਰ ਓਟ ਮੈਂ ਸਗਲੀ ਦੇਖੀ ॥*
*ਇਕ ਤੇਰੀ ਓਟ ਰਹਾਈਐ ॥ ਪੰ. ੬੨੫*

ਜੀਵ ਮਾਇਆ ਦੇ ਪ੍ਰਭਾਵ ਅਧੀਨ ਪੰਜ ਕਾਮਾਦਕਾਂ ਦਾ ਸ਼ਿਕਾਰ ਹੈ। ਪੰਜ ਚੋਰ ਇਸ ਸਰੀਰ ਨੂੰ ਅੰਦਰੋਂ ਹੀ ਲੁੱਟ ਰਹੇ ਹਨ। ਇਸਦੇ ਸਵਾਸਾਂ ਦੀ ਪੂੰਜੀ ਖਤਮ ਹੋ ਰਹੀ ਹੈ।



ਅੰਧੇਰੀ ਰਾਤ ਦੇ ਪਾਂਧੀ ਵਾਂਗ ਇਸ ਜੀਵਨ ਨੂੰ ਕੋਈ ਰਸਤਾ ਨਹੀਂ ਦਿਸਦਾ। ਪਾਪਾਂ ਦੀ ਗੰਢ ਸਿਰ ਤੇ ਚੁੱਕੀ ਹੋਈ ਹੈ।[40] ਇਸ ਪਾਂਧੀ ਜੀਵ ਨੂੰ ਪੱਥਰ ਨਾਲ ਵੀ ਤੁਲਨਾਇਆ ਹੈ[41] ਅਤੇ ਇਨ੍ਹਾਂ ਸਾਰੀਆਂ ਮਜਬੂਰੀਆਂ ਦੇ ਬਾਵਜੂਦ ਦਇਆਵਾਨ ਪ੍ਰਭੂ ਪਾਸ ਅਰਦਾਸ ਹੀ ਇਕ ਆਸ਼ਾ ਦੀ ਕਿਰਨ ਹੈ ਜੋ ਇਸ ਪੱਥਰ ਰੂਪੀ ਜੀਵ ਨੂੰ ਸੰਸਾਰ ਰੂਪੀ ਸਮੁੰਦਰ ਤੋਂ ਤਾਰਨ ਦੇ ਸਮਰੱਥ ਹੈ।

*ਜੇਤਾ ਸਮੁੰਦ ਸਾਗਰੁ ਨੀਰਿ ਭਰਿਆ ਤੇਤੇ ਅਉਗੁਣ ਹਮਾਰੇ ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ਪੰ. ੧੫੬*

ਜਗਿਆਸੂ ਨੂੰ ਪ੍ਰਭੂ ਦੀ ਹਸਤੀ ਤੇ ਪੂਰਾ ਵਿਸ਼ਵਾਸ ਅਤੇ ਭਰੋਸਾ ਹੋਣਾ ਜ਼ਰੂਰੀ ਹੈ। ਪ੍ਰਭੂ ਦੀ ਸਰਬ ਵਿਆਪਕ ਦਿਆਲਤਾ ਤੇ ਪੂਰਾ ਯਕੀਨ ਅਰਦਾਸ ਦਾ ਇਕ ਜ਼ਰੂਰੀ ਅੰਗ ਹੈ। ਆਤਮਾ ਪ੍ਰਮਾਤਮਾ ਦੀ ਅੰਸ਼ ਹੈ ਇਸ ਦੇ ਅਤੇ ਪ੍ਰਭੂ ਵਿਚਕਾਰ ਜੋ ਹਉਮੈਂ ਦੀ ਦੀਵਾਰ ਹੈ ਪ੍ਰਭੂ ਉੱਤੇ ਸ਼ਰਧਾ ਅਤੇ ਭਰੋਸਾ ਲਿਆਉਣ ਨਾਲ ਹੀ ਖਤਮ ਹੋ ਸਕਦੀ ਹੈ।

ਵਿਸ਼ਵਾਸੀ ਮਨੁੱਖ ਲਈ ਪ੍ਰਭੂ ਤਿਨਾਂ ਲੋਕਾਂ ਵਿਚ ਸਹਾਈ ਹੁੰਦਾ ਹੈ। ਅਜਿਹਾ ਜੀਵ ਜੋ ਸਾਰਾ ਆਪਾ ਪ੍ਰਭੂ ਦੇ ਆਸਰੇ ਤੇ ਛੱਡ ਦਿੰਦਾ ਹੈ ਪ੍ਰਭੂ ਉਸ ਲਈ ਹੀ ਸਹਾਰਾ ਬਣਦਾ ਹੈ। ਆਪਣੇ ਸੇਵਕ ਨੂੰ ਨਿਕਟੀ ਹੋ ਕੇ ਸੁਣਦਾ ਹੈ।[42]

### (ਕ) ਅਰਦਾਸ ਕਿਸ ਅੱਗੇ ਕੀਤੀ ਜਾਵੇ

ਵਾਹਿਗੁਰੂ ਸਰਬ ਸ਼ਕਤੀਮਾਨ, ਸਰਬ ਵਿਆਪਕ ਅਤੇ ਸਰਬ ਗਿਆਤਾ ਹੈ।[43] ਉਹ ਸਭ ਕੁੱਝ ਦੇਣ ਵਾਲਾ ਹੈ ਜੋ ਲੋਕ ਉਸ ਪਾਸੋਂ ਜ਼ਾਇਜ਼ ਮੰਗਾਂ ਮੰਗਦੇ ਹਨ।[44] ਤ੍ਰਿਪਤ ਰਹਿੰਦੇ ਹਨ ਜੋ ਮੰਗਤਿਆ ਪਾਸੋਂ ਮੰਗਦੇ ਹਨ ਹਮੇਸ਼ਾਂ ਅਤ੍ਰਿਪਤ ਰਹਿੰਦੇ ਹਨ। ਜਿਵੇਂ ਗੁਰਬਾਣੀ ਅੰਦਰ ਜ਼ਿਕਰ ਆਇਆ ਹੈ :

*ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥*
*ਸਭ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥*
*ਜਿਸੁ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥*
*ਤੁਧੁ ਬਾਝਹੁ ਥਾਉ ਥਾਉ ਕੋ ਨਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥*
*ਸਭਿ ਤੁਧੈ ਨੋ ਸਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥ ਪੰ. ੮੬*

ਭਾਈ ਗੁਰਦਾਸ ਜੀ ਵੀ ਲਿਖਦੇ ਹਨ :

*ਦਾਤਾ ਓਹ ਨ ਮੰਗੀਐ ਫਿਰਿ ਮੰਗਣਿ ਜਾਈਐ ॥ 27-15*

ਸਾਰੇ ਖ਼ਜ਼ਾਨੇ ਪ੍ਰਭੂ ਪਾਸ ਹਨ। ਉਸ ਪ੍ਰਭੂ ਪਾਸ ਹੀ ਸੇਵਕ ਨੂੰ ਅਰਦਾਸ ਕਰਨੀ ਚਾਹੀਦੀ ਹੈ।[45] ਉਸ ਪ੍ਰਭੂ ਤੋਂ ਬਗੈਰ ਦੂਸਰਾ ਕੋਈ ਨਹੀਂ ਜਿਸ ਅੱਗੇ ਅਰਦਾਸ ਕੀਤੀ ਜਾਵੇ।[46] ਗੁਰਮਤਿ ਅਨੁਸਾਰ ਦੇਖਣ, ਸੁਣਨ ਅਤੇ ਵਰਤਣ ਵਿਚ ਇਕੋ ਪ੍ਰਭੂ ਨਜ਼ਰ ਆਉਂਦਾ ਹੈ।

*ਦ੍ਰਿਸ਼ਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥ ਪੰ. ੭੧੦*

ਇਸ ਨਾਲ ਇਸ ਸਿੱਧਾਂਤ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਪ੍ਰਭੂ ਸਰਬ ਸਮਰਥ ਹੈ। ਉਸਦਾ ਸ਼ਰੀਕ ਕੋਈ ਨਹੀਂ। ਉਹ ਹੀ ਸਭ ਸ਼ਕਤੀਆਂ, ਦਾਤਾਂ ਅਤੇ ਤਾਕਤਾਂ ਦਾ ਮਾਲਕ ਹੈ। ਅਜਿਹੇ ਸਰਬ ਸ਼ਕਤੀਮਾਨ ਪ੍ਰਭੂ ਨਾਲ ਹੁਕਮ ਨਹੀਂ ਚਲ ਸਕਦਾ ਹੈ ਅਰਦਾਸ ਹੀ ਚਲ ਸਕਦੀ ਹੈ। ਉਹ ਸਭ ਕੁੱਝ ਜਾਣਦਾ ਹੈ ਆਪੇ ਹੀ ਸਭ ਕੁਝ ਕਰਦਾ ਹੈ। ਉਹ ਸਭ ਦਾ

ਖਸਮ ਹੈ। ਇਸ ਸੰਬੰਧ ਵਿਚ ਗੁਰਬਾਣੀ ਦਾ ਕਥਨ ਵਰਣਨ ਯੋਗ ਹੈ :

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਹਿ ਕੀਚੈ ਅਰਦਾਸਿ ॥ ਪੰ. ੧੦੯੩*
*ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥ ਪੰ. ੪੭੪*
*ਨਾਨਕ ਹੁਕਮੁ ਨ ਚਲਈ ਨਾਲ ਖਸਮ ਚਲੈ ਅਰਦਾਸਿ ॥ ਪੰ. ੪੭੪*

ਅਰਦਾਸ ਰਾਹੀ ਹੀ ਮਾਲਕ ਅਤੇ ਦਾਸ ਦਾ ਸੰਬੰਧ ਜੁੜਦਾ ਹੈ। ਇਹ ਗੱਲ ਵੱਖਰੀ ਹੈ ਕਿ ਅਰਦਾਸ ਕਿਸੇ ਸਮੇਂ ਬੈਖਰੀ ਬਾਣੀ ਵਿਚ ਬੋਲ ਕੇ ਕੀਤੀ ਜਾਵੇ ਜਾਂ ਪਸੰਤੀ ਵਿਚ ਮਾਨਸਿਕ ਪ੍ਰਾਰਥਨਾ ਹੋਵੇ ਜਾਂ ਪਰਾਬਾਣੀ ਰਾਹੀਂ ਹਾਰਦਿਕ ਵਲਵਲਿਆਂ ਵਿਚ ਹੀ ਸਮਾਈ ਰਹੇ।[47] ਅਰਦਾਸ ਜਿਥੇ ਨਿਮਰਤਾ ਦੀ ਪ੍ਰਤੀਕ ਹੈ ਉਥੇ ਸ਼ਰਧਾ ਦੀ ਸੂਚਕ ਵੀ ਹੈ ਅਤੇ ਨਾਲ ਹੀ ਇਸ ਲਈ ਸਭ ਤੋਂ ਜ਼ਰੂਰੀ ਤੱਤ ਇਹ ਹੈ ਕਿ ਆਪਣੇ ਆਪ ਨੂੰ ਪ੍ਰਮਾਤਮਾ ਦੇ ਹਵਾਲੇ ਕਰ ਦੇਵੇ ਭਾਵ ਇਸ ਅਵਸਥਾ ਵਿਚ ਆਪਣੇ ਹਉਮੈਂ ਨੂੰ ਖਤਮ ਕਰਕੇ ਪ੍ਰਾਰਥਨਾ ਕਰੇ। ਅਰਦਾਸ ਦਿਮਾਗ ਨਾਲੋਂ ਜ਼ਿਆਦਾ ਦਿਲ ਨਾਲ ਸੰਬੰਧਿਤ ਹੈ। ਇਥੇ ਸ਼ਬਦਾਂ ਦੀ ਬਣਤਰ ਨਾਲੋਂ ਦਿਲ ਦੀ ਭਾਵਨਾ ਜ਼ਿਆਦਾ ਕੰਮ ਕਰਦੀ ਹੈ।[48] ਉਹਨਾਂ ਦੀ ਅਰਦਾਸ ਵੀ ਸੁਣੀ ਜਾਂਦੀ ਹੈ, ਜੋ ਬੋਲਣਾ ਵੀ ਨਹੀਂ ਜਾਣਦੇ।[49] ਸ਼ਰਧਾਵਾਨ ਅਤੇ ਨਿਮਰਤਾ ਵਾਲੇ ਜਗਿਆਸੂ ਜਦੋਂ ਆਪਣਾ ਤਣ, ਮਨ ਅਤੇ ਧਨ ਪ੍ਰਭੂ ਨੂੰ ਸਮਰਪਣ ਕਰ ਦਿੰਦੇ ਹਨ ਤਦ ਉਸਦਾ ਸਾਰਾ ਜੋਰ, ਮਾਣ, ਅਤੇ ਤਾਣ ਆਪਣੇ ਸੁਆਮੀ ਤੇ ਹੁੰਦਾ ਹੈ ਜਦੋਂ ਆਪਣਾ ਕੁਝ ਨਾ ਰਿਹਾ ਤਦ ਹੀ ਅਰਦਾਸ ਕਰਨੀ ਬਣਦੀ ਹੈ।[50] ਗੁਰਬਾਣੀ ਰਾਹੀਂ ਜੀਵ ਨੂੰ ਇਹ ਪ੍ਰੇਰਨਾ ਵੀ ਵਾਰ ਵਾਰ ਦਿੱਤੀ ਗਈ ਹੈ ਕਿ ਆਪਣੀ ਚਤੁਰਾਈ ਛੱਡ ਕੇ ਪੂਰੇ ਗੁਰੂ ਅੱਗੇ ਅਰਦਾਸ ਕਰੇ।[51] ਅਜਿਹੇ ਜਨ ਦੀ ਅਰਦਾਸ ਕਦੇ ਵਿਅਰਥ ਨਹੀਂ ਜਾਂਦੀ[52] ਸੱਚਾ ਸੇਵਕ, ਜਨ, ਚਾਕਰ, ਗੁਰਮੁਖ ਬਣਨ ਲਈ ਜ਼ਰੂਰੀ ਹੈ ਕਿ ਉਸਦਾ ਪ੍ਰਭੂ ਦੀ ਹਸਤੀ ਤੇ ਪੂਰਾ ਵਿਸ਼ਵਾਸ ਹੋਵੇ। ਸ਼ਰਧਾ ਹੋਵੇ ਅਤੇ ਆਪਣੀ ਹਉਮੈਂ ਦੀ ਹਸਤੀ ਦਾ ਅਭਾਵ ਹੋਵੇ। ਇਸ ਪ੍ਰਥਾਇ ਗੁਰਬਾਣੀ ਦਾ ਕਥਨ ਹੈ :

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥*
*ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥ ਪੰ. ੮੧੯*

ਗੁਰਮਤਿ ਨੇ ਇਕੋ ਪ੍ਰਭੂ ਦੀ ਹਸਤੀ ਨੂੰ ਹੀ ਸਵੀਕਾਰ ਕੀਤਾ ਹੈ ਹੋਰ ਕਿਸੇ ਦੁਨਿਆਵੀ ਹਸਤੀ ਨੂੰ ਪ੍ਰਮਾਣਿਕਤਾ ਨਹੀਂ ਦਿੱਤੀ ਹੈ। ਇਸ ਲਈ ਉਸ ਅੱਗੇ ਅਰਦਾਸ ਕਰਨੀ ਜਾ ਝੁਕਣ ਦਾ ਸਵਾਲ ਹੀ ਪੈਦਾ ਨਹੀ ਹੁੰਦਾ। ਇਸ ਸਿੱਧਾਂਤ ਨਾਲ ਇਕ ਅਕਾਲ ਪੁਰਖ ਦੀ ਪ੍ਰਭੂਤਾ ਅਤੇ ਸਰਬ ਉੱਤਮ (sovereign) ਹਸਤੀ ਨੂੰ ਪ੍ਰਮਾਣਕਤਾ ਹੀ ਨਹੀਂ ਮਿਲੀ ਸਗੋਂ ਸਵੀਕਾਰੀ ਵੀ ਜਾਣ ਲੱਗੀ। ਇਸ ਖਿਆਲ ਦੀ ਪੁਸ਼ਟੀ ਸਾਨੂੰ ਐਨਸਾਈਕਲੋਪੀਡੀਆ ਤੋਂ ਵੀ ਹੁੰਦੀ ਹੈ।[53] ਇਕੋ ਪ੍ਰਭੂ ਨੂੰ ਮੰਨਣ ਨਾਲ ਜਮ ਦੀ ਫਾਂਸੀ ਨਹੀਂ ਪੈਂਦੀ।[53-੪]

ਗੁਰਮਤਿ ਨੇ ਇਕੋ ਪ੍ਰਭੂ ਨੂੰ ਸਿਮਰਨ, ਇਕੋ ਨੂੰ ਹਿਰਦੇ ਵਿਚ ਵਸਾਉਣ ਅਤੇ ਇਕੋ ਅੱਗੇ ਅਰਦਾਸ ਕਰਨ ਤੇ ਜ਼ੋਰ ਦਿੱਤਾ ਹੈ ਕਿਉਂਕਿ ਇਕੋ ਪ੍ਰਭੂ ਖਲਕਤ ਵਿਚ ਹਰ ਥਾ ਤੇ ਵਸ ਰਿਹਾ ਹੈ, ਉਹੀ ਹਰ ਥਾਂ ਦਿਸਦਾ ਹੈ ਤੇ ਸੁਣੀਂਦਾ ਹੈ। ਜਿਨ੍ਹਾਂ ਨੇ ਅਜਿਹੇ ਸੱਚੇ ਇਕੋ[54] ਪ੍ਰਭੂ ਦਾ ਨਾਮ ਰੂਪੀ ਧਨ ਜੋੜਿਆ ਹੈ ਉਨ੍ਹਾਂ ਦੀ ਇਹ ਪੂੰਜੀ ਸਦਾ ਕਾਇਮ ਰਹਿੰਦੀ ਹੈ। ਉਸ ਤੋਂ ਬਾਹਰ ਕੁਝ ਨਹੀਂ ਹੈ। ਸਭ ਕੁਝ ਉਸਦੇ ਹੁਕਮ ਅੰਦਰ ਹੈ।[55]

*ਹਿਕ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥*



*ਨਾਮ ਵਖਰੁ ਧਨ ਸੰਚਿਆ ਨਾਨਕ ਸਚੀ ਰਾਸਿ ॥ ਪੰ. ੭੧੦*

**(ਖ) ਅਰਦਾਸ ਲਈ ਜਿਨ੍ਹਾਂ ਬੁਨਿਆਦੀ ਤੱਤਾਂ ਦੀ ਜ਼ਰੂਰਤ ਹੈ**

ਅਰਦਾਸ ਦੇ ਸੰਦਰਭ ਵਿਚ ਕਈ ਸ਼ੰਕੇ ਸਾਹਮਣੇ ਆਉਂਦੇ ਹਨ ਜਿਵੇਂ ਕਿ :

ਕੀ ਅਰਦਾਸ ਸੁਣੀ ਜਾਂਦੀ ਹੈ ?
ਕੀ ਇਸਦਾ ਉੱਤਰ ਮਿਲਦਾ ਹੈ ?

ਡਾ. ਬਲਵੀਰ ਸਿੰਘ ਨੇ ਇਨ੍ਹਾਂ ਸ਼ੰਕਿਆਂ ਪ੍ਰਤੀ ਉੱਤਰ ਦਿੰਦਿਆਂ ਇਹ ਅੰਕਤ ਕੀਤਾ ਹੈ :

"ਅਰਦਾਸ ਫ਼ਰਜ ਹੈ, ਉੱਤਰ ਨਹੀਂ, ਅਰਦਾਸ ਦਾ ਉੱਤਰ ਨਹੀਂ ਮਿਲਣਾ ਚਾਹੀਦਾ ਨਹੀਂ ਤਾਂ ਫਿਰ ਉਹ ਅਰਦਾਸ ਦੀ ਥਾਂ ਖਤੋ-ਖਿਤਾਬਤ ਦਾ ਸਿਲਸਿਲਾ ਬਣ ਜਾਂਦਾ ਹੈ।"

ਨਰੈਣ ਸਿੰਘ ਨੇ ਅਰਦਾਸੀਏ ਲਈ ਤਿਨ ਬੁਨਿਆਦੀ ਗੁਣਾਂ ਦਾ ਧਾਰਨੀ ਹੋਣਾ ਦਸਿਆ ਹੈ, ਉਹ ਹਨ, ਪ੍ਰੀਤ, ਪ੍ਰਤੀਤ ਅਤੇ ਇਮਾਨਦਾਰੀ।[57] ਪ੍ਰਿੰ: ਗੰਗਾ ਸਿੰਘ ਲਿਖਦੇ ਹਨ—ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਗਿਆਸੂ ਨੂੰ ਤਿੰਨ ਗੱਲਾਂ, ਸੁਣਨਹਾਰ ਦੀ ਹੋਂਦ ਤੇ ਯਕੀਨ, ਆਪਣੇ ਆਪ ਨੂੰ ਉਸਦੇ ਸਪੁਰਦ ਕਰਨਾ ਤੇ ਉਸਦੀ ਬਖਸ਼ੀ ਹੋਈ ਦਾਤ ਨੂੰ ਸਹੀ ਦਾਤ ਸਮਝਣਾ ਪ੍ਰਾਰਥਨਾ ਵਿਚ ਮੁਖ ਰੱਖਣੀਆਂ ਜ਼ਰੂਰੀ ਹਨ।[58]

ਗੁਰਮਤਿ ਅੰਦਰ ਅਰਦਾਸ ਇਕ ਐਸੀ ਮਾਨਸਿਕ ਹਾਲਤ ਪੈਦਾ ਕਰ ਦਿੰਦੀ ਹੈ। ਜਿਸ ਨਾਲ ਮਨ ਵਿਚ ਚੜ੍ਹਦੀ ਕਲਾ ਦਾ ਅਹਿਸਾਸ ਪ੍ਰਤੀਤ ਹੁੰਦਾ ਹੈ। ਜੀਵਨ ਉਤਸ਼ਾਹ ਨਾਲ ਭਰ ਜਾਂਦਾ ਹੈ ਅਤੇ ਜੀਵਨ ਦੀ ਢਹਿੰਦੀ ਕਲਾ ਦੀ ਮੁਰਦਿਹਾਣੀ ਲਹਿ ਜਾਂਦੀ ਹੈ। ਸਹੀ ਅਰਦਾਸ ਆਤਮਾ ਦੀਆਂ ਤਰਬਾਂ ਹਿਲਾ ਦਿੰਦੀ ਹੈ ਅਤੇ ਮਨ ਹੋਲਾ ਹੋ ਜਾਂਦਾ ਹੈ।[59] ਤਘਬੀਰ ਸਿੰਘ ਬੀਰ ਨੇ ਅਰਦਾਸ ਕਰਨ ਵਾਲੇ ਵਾਸਤੇ ਕੁਝ ਬੁਨਿਆਦੀ ਸ਼ਰਤਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਜਿਵੇਂ ਕਿ :

(ੳ) ਅਰਦਾਸ ਕਰਨ ਵਾਲਾ ਆਸਤਿਕ ਹੋਵੇ।
(ਅ) ਪ੍ਰਭੂ ਦੀ ਹਸਤੀ ਵਿਚ ਦ੍ਰਿੜ੍ਹ ਵਿਸ਼ਵਾਸ ਰਖਣ ਵਾਲਾ ਹੋਵੇ।
(ੲ) ਉਸਦੀ ਅਰਦਾਸ ਜਾਇਜ਼ ਹੋਵੇ।
(ਸ) ਅਰਦਾਸ ਨਿਮਰਤਾ, ਸ਼ਰਧਾ ਅਤੇ ਹਲੀਮੀ ਨਾਲ ਕੀਤੀ ਜਾਵੇ।
(ਹ) ਪ੍ਰਵਾਨਗੀ ਤੇ ਪੂਰਨ ਨਿਸ਼ਚਾ ਹੋਵੇ।[60]

ਡਾ. ਮਨਸੁਖਾਨੀ ਨੇ ਅਰਦਾਸ ਪ੍ਰਤੀ ਅਰਦਾਸੀਏ ਦੀ ਸ਼ਰਧਾ ਦੇ ਪੱਖ ਨੂੰ ਉਜਾਗਰ ਕਰਦਿਆਂ ਇਸ ਗੱਲ ਤੇ ਜੋਰ ਦਿੱਤਾ ਹੈ ਕਿ ਅਰਦਾਸ ਦੇ ਸ਼ਬਦ ਸਾਡੇ ਹਿਰਦੇ ਦੀਆਂ ਡੂੰਘਾਈਆਂ ਤੋਂ ਉੱਠ ਕੇ ਪ੍ਰਭੂ ਨਾਲ ਓਤ-ਪੋਤ ਹੋ ਜਾਣੇ ਚਾਹੀਦੇ ਹਨ ਕਿਉਂਕਿ ਅਰਦਾਸ ਨਾ ਹੀ ਕੋਈ ਰਸਮੀ ਅਤੇ ਨਾ ਹੀ ਕਰਮਕਾਂਡੀ ਵਸਤੂ ਹੈ ਸਗੋਂ ਇਹ ਤਾਂ ਅੰਦਰੂਨੀ ਹੂਕ ਨੂੰ ਪ੍ਰਭ ਹਸਤੀ ਨਾਲ ਸਾਂਝੇ ਕਰਨ ਦਾ ਇਕ ਨਿਰੋਲ ਆਪਣਾ ਤਜਰਬਾ ਹੈ। ਇਸ ਵਿਚ ਆਪਾ ਮਿਟਾ ਕੇ ਪ੍ਰਭੂ ਨੂੰ ਮਿਲਣ ਦਾ ਇਕ ਉਪਰਾਲਾ ਹੈ।[61]

ਪ੍ਰਿੰ. ਗੰਗਾ ਸਿੰਘ ਅਰਦਾਸ ਦੇ ਇਸ ਪੱਖ ਦੀਆਂ ਡੂੰਘਾਈਆਂ ਨੂੰ ਹੋਰ ਬਰੀਕੀ ਨਾਲ ਛੋਂਹਦੇ ਹਨ ਕਿ ਅਰਦਾਸ ਦਾ ਵਾਤਾਵਰਣ (ਫਿਜ਼ਾ) ਅਤੇ ਇਕੱਠ ਐਸਾ ਹੋਵੇ ਜੋ ਸਰਬਤ ਭਰਪੂਰ ਮਾਹੌਲ ਲਈ ਸਹਾਈ ਸਾਬਤ ਹੋ ਸਕੇ। ਉਹ ਲਿਖਦੇ ਹਨ :

ਪ੍ਰਾਰਥਨਾ ਸਮੇਂ ਜੇ ਹੋ ਸਕੇ ਤਾਂ ਸਰੀਰਕ ਨੇੜੇ ਭੀ ਨਹੀਂ ਤਾਂ ਮਾਨਸਿਕ ਨੇੜੇ ਤਾਂ

ਜ਼ਰੂਰੀ ਹੀ ਪੁਗਿਆਂ ਹੋਇਆ ਲੋਕਾਂ ਨਾਲ ਬਨਾ ਲਵੇ। ਅਰਦਾਸ ਸਮੇਂ ਆਪਣੇ ਇਰਦ ਗਿਰਦ ਅਜਿਹੀ ਮਾਨਸਿਕ ਫਿਜ਼ਾ ਪੈਦਾ ਕਰੋ ਜਿਸ ਵਿਚੋਂ ਹਰ ਪਾਸਿਉਂ ਵਿਸ਼ਵਾਸ ਸ਼ਰਧਾ ਤੇ ਸਿਦਕ ਦੀਆਂ ਸੁਗੰਧੀਆਂ ਆਉਣ।[62]

ਵਿਸ਼ਵਾਸ ਤੇ ਸ਼ਰਧਾ ਪਹਾੜਾਂ ਨੂੰ ਹਿਲਾ ਦਿੰਦੀ ਹੈ, ਪ੍ਰਭੂ ਵਿਸ਼ਵਾਸ ਵਿਚ ਦ੍ਰਿੜ੍ਹਤਾ ਇਕ ਜ਼ਰੂਰੀ ਤੱਤ ਹੈ। ਇਸਦਾ ਫਲ ਜ਼ਰੂਰ ਮਿਲਦਾ ਹੈ।[63]

ਸ਼ਰਧਾ ਦੀ ਕੜੀ ਅੰਦਰ ਇਕ ਐਸੀ ਸਥਿਤੀ ਮਨ ਵਿਚ ਪੈਦਾ ਹੁੰਦੀ ਹੈ ਕਿ ਸ਼ਰਧਾ ਨਾਲ ਜਗਿਆਸੂ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਉਸਦੇ ਗੁਣਾਂ ਦਾ ਸੰਚਾਰ ਆਪਣੇ ਜੀਵਨ ਅੰਦਰ ਕਰਨ ਲਈ ਪ੍ਰਾਰਥਨਾ ਨੂੰ ਜ਼ਰੂਰੀ ਸਮਝਦਾ ਹੈ।

ਅਰਦਾਸ ਵਿਚ ਚਤੁਰਾਈ ਦੇ ਆਭਾਵ ਨਾਲ ਸ਼ਰਧਾ ਦੇ ਸਿੱਧਾਂਤ ਨੂੰ ਹੋਰ ਵੀ ਮਜ਼ਬੂਤੀ ਮਿਲਦੀ ਹੈ। ਚਤੁਰਾਈ ਨਾਲ ਪ੍ਰਭੂ ਨਹੀਂ ਪਾਇਆ ਜਾ ਸਕਦਾ ਹੈ।[64] ਚਤੁਰਾਈ ਨਾਲ ਮਨੁੱਖ ਵਾਹਿਗੁਰੂ ਤੋਂ ਦੂਰ ਹੋ ਜਾਂਦਾ ਹੈ ਅਤੇ ਅਰਦਾਸ ਥਾਇ ਨਹੀਂ ਪੈਂਦੀ :

*ਗੁਰਮਤਿ ਸਾਚੀ ਹੁਜਤਿ ਦੂਰਿ ਬਹੁਤ ਸਿਆਣਪ ਲਾਗੈ ਧੂਰਿ ॥*
*ਲਾਗੀ ਮੇਲ ਮਿਟੈ ਸਚ ਨਾਇ। ਗੁਰਪ੍ਰਸਾਦਿ ਰਹੈ ਲਿਵ ਲਾਇ ॥*
*ਹੈ ਹਜੂਰਿ ਹਾਜਰੁ ਅਰਦਾਸ। ਦੁਖ ਸੁਖ ਸਾਚੁ ਕਰਤੇ ਪ੍ਰਭ ਪਾਸਿ ॥ ਪੰ. ੩੫੨*

ਅਰਦਾਸੀਏ ਦੇ ਬੁਨਿਆਦੀ ਤੱਤ ਵਿਚੋਂ ਸ਼ਰਧਾ ਤੇ ਬੜਾ ਜ਼ੋਰ ਦਿੱਤਾ ਗਿਆ ਹੈ। ਸ਼ਰਧਾ ਅਰਦਾਸੀਏ ਦਾ ਕੇਂਦਰੀ ਬਿੰਦੂ ਕਹਿ ਲਈਏ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਸ਼ਰਧਾ ਨਾਲ ਕੀਤੀ ਅਰਦਾਸ ਨੇ ਹੀ ਧਰਮ ਨੂੰ ਅਰਦਾਸ ਹੀ ਨਹੀਂ ਗਿਣਿਆ। ਸ਼ਰਧਾ ਭਰੇ ਮਨ ਵਿਚ ਅਰਦਾਸ ਵੇਲੇ ਹੋਰ ਕਿਸੇ ਖਿਆਲ ਦਾ ਬਿਲਕੁਲ ਅਭਾਵ ਹੋਣਾ ਚਾਹੀਦਾ ਹੈ। ਤਦ ਹੀ ਮਨ ਸਥਿਰ ਹੁੰਦਾ ਹੈ। ਸ਼ਰਧਾ ਕੀ ਹੈ ? ਵਿਆਖਿਆ ਇਥੇ ਜ਼ਰੂਰੀ ਹੈ।[65]

ਪ੍ਰਿੰ. ਗੰਗਾ ਸਿੰਘ ਅਨੁਸਾਰ : ਅਰਦਾਸ ਸਹੀ ਮਾਅਨਿਆਂ ਵਿਚ ਛੋਟੇ ਆਪੇ ਦਾ ਪੂਰਨ ਨਿਜ ਆਪੇ ਨਾਲ ਜੁੜਨਾ ਹੈ। ਅਰਦਾਸ ਦਾ ਅਸਲਾ ਸਾਡੀਆਂ ਤੋਟਾਂ ਤੋਂ ਉਠਦਾ ਹੈ — ਤੋਟ ਆਇਆ ਹਿਰਦਾ ਪ੍ਰਾਰਥਨਾ ਦੇ ਬਲ ਨਾਲ ਮਾਲਕ ਵੱਲ ਉਡਾਰੀ ਮਾਰਦਾ ਹੈ। ਇਹ ਉਡਾਰੀ ਤਦ ਹੀ ਪੂਰੀ ਹੋ ਸਕਦੀ ਹੈ ਭਾਵ ਅਸੀਂ ਉਸ ਸ਼ਕਤੀ ਨਾਲ ਆਪਣੀ ਸੱਚੀ ਸੁੱਚੀ ਭਾਵਨਾ ਸਾਂਝੀ ਕਰ ਸਕਦੇ ਹਾਂ ਜੇਕਰ ਮਨ ਵਿਚ ਸ਼ਰਧਾ ਹੋਵੇ।

### (ਗ) ਸਿੱਖ ਧਰਮ ਵਿਚ ਅਰਦਾਸ ਦਾ ਆਰੰਭ ਹੋਣ ਦਾ ਸਮਾਂ

ਅਸੀਂ ਪਹਿਲਾਂ ਦਸ ਆਏ ਹਾਂ ਕਿ ਅਰਦਾਸ ਦੇ ਆਰੰਭ ਹੋਣ ਦਾ ਜ਼ਿਕਰ ਸਾਨੂੰ ਗੁਰੂ ਨਾਨਕ ਦੇ ਸਮੇਂ ਤੋਂ ਹੀ ਮਿਲਦਾ ਹੈ। ਗੁਰੂ ਜੀ ਨੇ ਤਲਵੰਡੀ ਤੋਂ ਸੁਲਤਾਨਪੁਰ ਲੋਧੀ ਜਾਣ ਸਮੇਂ ਰਾਏ ਬੁਲਾਰ ਨੂੰ ਉਪਦੇਸ਼ ਕਰਦਿਆਂ ਕਿਹਾ ਕਿ 'ਜਦੋਂ ਆਪਣਾ ਬਲ ਕੰਮ ਨਾ ਕਰੇ ਤਾਂ ਵਾਹਿਗੁਰੂ ਅਗੇ ਅਰਦਾਸ ਕਰਨੀ'।

ਗੁਰਮਤਿ ਅੰਦਰ ਹਰ ਸਿੱਖ ਲਈ ਹਰ ਕਾਰਜ ਤੋਂ ਪਹਿਲਾਂ ਅਰਦਾਸ ਕਰਨ ਦਾ ਆਦੇਸ਼ ਹੈ।[67] ਜੇਕਰ ਇਹ ਕਹਿ ਲਿਆ ਜਾਵੇ ਕਿ ਸਿੱਖ ਧਰਮ ਪ੍ਰਾਰਥਨਾ ਦਾ ਧਰਮ ਹੈ ਤਾਂ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ। ਡਾ. ਗੰਡਾ ਸਿੰਘ ਨੇ ਇਸ ਸਿੱਧਾਂਤ ਦੀ ਪੁਸ਼ਟੀ ਆਪਣੀ ਰਚਨਾ (The Sikh Prayer) ਵਿਚ ਕੀਤੀ ਹੈ।[68]

ਅਰਦਾਸ ਸਿੱਖ ਧਰਮ ਦੀ ਰੀੜ ਦੀ ਹੱਡੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅੱਧੇ ਤੋਂ ਜ਼ਿਆਦਾ ਹਿੱਸਾ ਅਰਦਾਸ ਦੇ ਰੂਪ ਵਿਚ ਹੈ। ਅਰਦਾਸ ਸ਼ਬਦ ਤੋਂ ਬਿਨਾਂ ਇਸ ਦੇ ਸਮਾਨ ਅਰਥੀ ਬੇਨਤੀ,[69] ਬਿਨਉ,[70] ਅਰਦਾਸ[70] ਓ ਸ਼ਬਦ ਵਰਤੇ ਗਏ ਮਿਲਦੇ ਹਨ। ਇਕ



ਜਗ੍ਹਾ ਅਰਦਾਗਿਓ[71] ਸ਼ਬਦ ਵੀ ਅਰਦਾਸ ਦੇ ਰੂਪ ਵਿਚ ਆਇਆ ਹੈ। ਇਸੇ ਤਰ੍ਹਾਂ ਅਰਜ਼, ਦੁਆ, ਸ਼ਬਦਾਂ ਦੀ ਵਰਤੋਂ ਵੀ ਇਸੇ ਸੰਦਰਭ ਵਿਚ ਹੋਈ ਹੈ। ਗੁਰੂ ਨਾਨਕ ਨੇ ਅਰਜ਼ ਸ਼ਬਦ ਦੀ ਅੱਗੇ ਲਿਖੇ ਅਨੁਸਾਰ ਵਰਤੋਂ ਕੀਤੀ ਹੈ :

*ਯਕ ਅਰਜ ਗੁਫਤਮ ਪੇਸਿ ਤੋਂ ਦਰ ਗੋਸ਼ ਕੁਨ ਕਰਤਾਰ ॥*
*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥ ਪੰ. ੭੨੧*

ਸਿੱਖ ਧਰਮ ਦੀ ਅਰਦਾਸ ਆਪਣੀ ਵਿਲੱਖਣਤਾ ਦੀ ਲਖਾਇਕ ਹੈ ਇਸਦਾ ਜ਼ਿਕਰ ਅਸੀਂ ਵਿਸਥਾਰ ਪੂਰਬਕ ਸੰਬੰਧਿਤ ਥਾਂ ਤੇ ਕਰਾਂਗੇ। ਇਥੇ ਸਿਰਫ ਇਕ ਹੀ ਪੱਖ ਲੈਂਦੇ ਹਾਂ ਕਿ ਵਿਅਕਤੀਗਤ ਅਰਦਾਸ ਤਾਂ ਸਿੱਖ ਧਰਮ ਦੀ ਆਮਦ ਨਾਲ ਹੀ ਸ਼ੁਰੂ ਹੋ ਗਈ ਜਾਪਦੀ ਹੈ ਅਤੇ ਸੰਗਤੀ ਅਰਦਾਸ (congregational prayer) ਸੰਗਤਾਂ ਦੀ ਸਥਾਪਨਾ ਉਪਰੰਤ ਸ਼ੁਰੂ ਹੋਈ। ਵਰਤਮਾਨ ਪ੍ਰਮਾਣਿਕ ਅਤੇ ਪ੍ਰਵਾਨਤ ਅਰਦਾਸ ਇਕੋ ਵਾਰ ਹੋਂਦ ਵਿਚ ਨਹੀਂ ਆਈ ਜਿਉਂ ਜਿਉਂ ਧਰਮ ਪ੍ਰਫੁਲਤ ਹੁੰਦਾ ਗਿਆ ਇਸਦਾ ਇਤਿਹਾਸ ਬਣਦਾ ਗਿਆ। ਤਿਉਂ ਤਿਉਂ ਅਰਦਾਸ ਵੀ ਨਾਲ ਨਾਲ ਵਧਦੀ ਗਈ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰਦੁਆਰੇ ਹੋਂਦ ਵਿਚ ਆ ਚੁੱਕੇ ਸਨ ਅਤੇ ਛੇਵੇਂ ਪਾਤਸ਼ਾਹ ਦੇ ਸਮੇਂ ਅਰਦਾਸ ਇਕ ਨਿਯਮਬਧ ਰੂਪ ਵਿਚ ਹੋਣੀ ਸ਼ੁਰੂ ਹੋ ਗਈ ਸੀ। ਭਾਵੇਂ ਉਸ ਅਰਦਾਸ ਦਾ ਵਰਤਮਾਨ ਰੂਪ ਨਹੀਂ ਸੀ ਜਿਸ ਦੀ ਰੂਪ-ਰੇਖਾ ਦਸਮ ਪਾਤਸ਼ਾਹ ਤੋਂ ਬਾਅਦ ਹੋਂਦ ਵਿਚ ਆਈ। ਪ੍ਰਿੰ. ਤੇਜਾ ਸਿੰਘ ਇਸ ਬਾਰੇ ਲਿਖਦੇ ਹਨ।[72] ਦਬਿਸਤਾਨ ਮਜ਼ਾਹਬ ਵਿਚ ਇਸ ਨੂੰ ਹੋਰ ਸਪੱਸ਼ਟ ਕੀਤਾ ਹੈ।[73] ਸ੍ਰ: ਕਪੂਰ ਸਿੰਘ ਦਾ ਇਸ ਤੱਥ ਬਾਰੇ ਵਿਚਾਰ ਵੀ ਦੇਣਾ ਜ਼ਰੂਰੀ ਸਮਝਦੇ ਹਾ।[74]

ਅਰਦਾਸ ਦਾ ਜ਼ਿਕਰ ਰਹਿਤਨਾਮਿਆਂ ਤੇ ਤਨਖਾਹ ਨਾਮਿਆਂ ਵਿਚ ਵੀ ਆਇਆ ਹੈ। ਇਥੇ ਆਰਦਾਸ ਦੀ ਪਾਬੰਦੀ ਨੂੰ ਧਾਰਮਿਕ ਤੇ ਸਦਾਚਾਰਕ ਨਿਯਮ ਵਿਚ ਅਪਨਾਉਣ ਦਾ ਆਦੇਸ਼ ਹੈ। ਹਰ ਨਵੇਂ ਕਾਰਜ ਤੋਂ ਪਹਿਲਾਂ ਸਿੱਖ ਨੂੰ ਪ੍ਰਭੂ ਦੀ ਓਟ-ਆਸਰਾ ਲੈਣ ਲਈ ਕਿਹਾ ਗਿਆ ਹੈ। ਇਥੇ ਅਰਦਾਸ ਸਿੱਖ ਵਾਸਤੇ ਇਤਨੀ ਜ਼ਰੂਰੀ ਦੱਸੀ ਗਈ ਹੈ ਕਿ ਸਿੱਖ ਜੋ ਅਰਦਾਸ ਨਹੀਂ ਕਰਦਾ ਉਸ ਨੂੰ ਸਿਰਫ਼ ਤਨਖਾਹੀਆ ਕਰਾਰ ਨਹੀਂ ਦਿੱਤਾ ਸਗੋਂ ਕਈ ਥਾਈਂ ਤਾਂ ਸਿੱਖੀ ਤੋਂ ਖਾਰਜ ਵੀ ਕਰ ਦਿੱਤਾ ਜਾਂਪਦਾ ਹੈ। ਇਥੇ ਕੁੱਝ ਉਦਾਹਰਣਾਂ ਦੇਣੀਆਂ ਉਚਿਤ ਹੋਣਗੀਆਂ :

*ਗੁਰੂ ਕਾ ਸਿਖ ਕਾਰਜ ਕੇ ਆਦਿ ਮੇ ਅਰਦਾਸ ਕਰੇ।*[75]
*ਅਰਦਾਸ ਕੀਤੇ ਬਿਨਾਂ ਪ੍ਰਸਾਦਿ ਵਰਤਾਏ ਸੋ ਤਨਖਾਹੀਆ ॥*[76]
*ਗੁਰੂ ਕੀ ਅਰਦਾਸੋ ਮੁੜੇ ਸੋ ਤਨਖਾਹੀਆ।*[77]
*ਅਰਦਾਸ ਕਰਕੇ ਖਾਇਓ ਪਵਿਤ ਹੋਆ ॥*[78]
*ਅਰਦਾਸ ਬਿਨਾ ਜੋ ਕਾਜ ਸਿਧਾਵੇ ॥*
*ਗੋਬਿੰਦ ਸਿੰਘ ਵਹ ਸਿਖ ਨ ਭਾਵੇ ॥*

### (ਘ) ਅਰਦਾਸ ਦਾ ਢੰਗ

ਗੁਰਮਤਿ ਅਨੁਸਾਰ ਇਕ ਮਨ ਇਕ ਚਿਤ ਭਾਵ ਇਕਾਗਰਤਾ,[80] ਨਿਮਰਤਾ ਸਹਿਤ[81] ਹੱਥ ਜੋੜ ਕੇ[82] ਖੜੇ ਹੋ ਕੇ ਅਰਦਾਸ ਕਰਨ ਦਾ ਆਦੇਸ਼ ਹੈ। ਸਿੱਖ ਇਤਿਹਾਸਕਾਰ ਭਾ. ਸੰਤੋਖ ਸਿੰਘ ਜੀ ਨੇ ਵੀ ਅਰਦਾਸ ਦਾ ਢੰਗ ਦੋਨੋਂ ਹੱਥ ਜੋੜ ਕੇ ਕਰਨ ਦਾ ਬਿਆਨ ਕੀਤਾ ਹੈ। ਗੁਰੂ ਅਰਜਨ ਦੇਵ ਜੀ ਸਮੇਂ ਸਖੀ ਸਰਵਰ ਮੁਸਲਮਾਨ ਪੀਰ ਦਾ ਜ਼ਿਕਰ ਆਉਂਦਾ

ਹੈ। ਕਈ ਇਨ੍ਹਾਂ ਨੂੰ ਮੰਨਣ ਵਾਲੇ ਅਗਿਆਨੀ ਸਿੱਖ ਆਪਦੇ ਮਨੋਰਥ ਸਿਧੀ ਲਈ ਰੋਟ ਚਾੜਦੇ। ਭਾ. ਤੀਰਥਾ ਸਖੀ ਸਰਵਰ ਨੂੰ ਮੰਨਣ ਵਾਲਾ ਸਿੱਖ ਜੋ ਕੁਰਾਹੇ ਪਿਆ ਹੋਇਆ ਸੀ ਗੁਰੂ ਜੀ ਨੂੰ ਸਿੱਖੀ ਦੀ ਦਾਤ ਬਖਸ਼ਿਸ਼ ਕਰਨ ਲਈ ਦੋਨੋਂ ਹੱਥ ਜੋੜ ਕੇ ਅਰਦਾਸ ਕਰਦਾ ਹੈ :

*ਸੁਨ ਕੇ ਇਮਿ ਬਾਕਨ ਗੁਰੂ ਪਾਸ ॥*
*ਅੰਜੁਲਿ ਬਾਧਿ ਕੀਨ ਅਰਦਾਸ ॥*[83]

ਪ੍ਰੋ. ਜੋਗਿੰਦਰ ਸਿੰਘ ਲਿਖਦੇ ਹਨ :

ਅਰਦਾਸ, ਆਦਰਸ਼ਕ ਤੇ ਨਿਮ੍ਰਤਾ ਭਰਪੂਰ ਮਨ ਦੀ ਆਵਾਜ਼ ਹੈ। ਹੰਕਾਰੀ ਤੇ ਹੋਛਾ ਮਨੁੱਖ ਨਾ ਤਾਂ ਪ੍ਰਭੂ ਹਸਤੀ ਨੂੰ ਹੀ ਸਵੀਕਾਰ ਕਰਦਾ ਹੈ ਅਤੇ ਨਾ ਹੀ ਅਰਦਾਸ ਮੰਡਲ ਵਿਚ ਜੁੜਦਾ ਹੈ।[84]

ਮਨ ਦੀ ਇਕਾਗਰਤਾ ਦਾ ਜ਼ਿਕਰ ਜਨਮ ਸਾਖੀਆਂ ਅਤੇ ਸਿੱਖ ਇਤਿਹਾਸ ਵਿਚ ਬਰਾਬਰ ਆਇਆ ਹੈ। ਗੁਰੂ ਨਾਨਕ ਜਦੋਂ ਸੁਲਤਾਨਪੁਰ ਵਿਖੇ ਮੌਲਵੀ ਨਾਲ ਨਮਾਜ਼ ਵਿਚ ਸ਼ਰੀਕ ਹੋਏ ਅਤੇ ਹਸਦੇ ਰਹੇ ਨਮਾਜ਼ ਤੋਂ ਉਪਰੰਤ ਮੌਲਵੀ ਨੂੰ ਉਸ ਦੇ ਮਨ ਦੀ ਬਿਖੜੀ ਬਿਰਤੀ ਦਾ ਅਹਿਸਾਸ ਕਰਾਂਦਿਆਂ ਕਿਹਾ :

'ਪਰ ਕਾਜੀ ਕੀ ਨਿਵਾਜ ਕਬੂਲ ਨਾਹੀ ਪਈ। ਮੈਂ ਇਸ ਵਾਸਤੇ ਹੱਸਦਾ ਹਾਂ। ਤਬ ਕਾਜੀ ਕਹਿਆ ਖਾਨ ਜੀ ਇਨ ਕਿਛੁ ਪਾਇਆ ਹੈ ਤਾਂ ਮੇਰੀ ਤਕਸੀਰ ਜਾਹਿਰਿ ਕਰੇ। ਬਾਬੇ ਕਹਿਆ ਖਾਨ ਜੀ ਜਾਂ ਕਾਜੀ ਨਮਾਜ ਉਪਰਿ ਆਕਿ ਖੜਾ ਹੋਇਆ ਇਸ ਕਾ ਈਮਾਨ ਠਉਰ ਨਾ ਥਾਂ। ਇਸ ਕੀ ਘੋੜੀ ਸੂਈ ਸੀ। ਅਰ ਵਛੇਰੀ ਜਨਮੀ ਥੀ ਅਤੇ ਵੇੜੇ ਵਿਚ ਖੂਹੀ ਥੀ ਇਨ ਕਹਿਆ ਮਤ ਵਛੇਰੀ ਖੂਹੀ ਵਿਚ ਪਉਂਦੀ ਹੋਵੇ ਇਸ ਕਾ ਈਮਾਨ ਉਹਾ ਗਇਆ ਥਾ।'[85]

ਅਰਦਾਸ ਸੰਬੰਧੀ ਇਸ ਗੱਲ ਦੀ ਵੀ ਪੁਸ਼ਟੀ ਹੁੰਦੀ ਹੈ ਕਿ ਜੇਕਰ ਸਮੇਂ ਦੀ ਥੁੜ੍ਹ ਅਤੇ ਕਿਸੀ ਕਾਹਲ ਦੇ ਕਾਰਨ, ਨਿਰਧਾਰਤ, ਪੂਰੀ ਅਰਦਾਸ ਕਰਨ ਲਈ ਸਮਾਂ ਨਾ ਹੋਵੇ ਤਾਂ ਛੋਟੀ ਅਰਦਾਸ ਵੀ ਕੀਤੀ ਜਾ ਸਕਦੀ ਹੈ।

ਵਿਅਕਤੀਗਤ ਅਰਦਾਸ ਵਿਚ ਤਾਂ ਅਸੀਂ ਨਿਰਧਾਰਤ ਅਰਦਾਸ ਦੇ ਨਾਲ ਨਾਲ ਜਾਤੀ ਮੰਗਾਂ ਕੁਝ ਵੀ ਮੰਗ ਸਕਦੇ ਹਾਂ ਪਰੰਤੂ ਸੰਗਤੀ ਅਰਦਾਸ ਵਿਚ ਅਜਿਹਾ ਨਹੀਂ ਹੁੰਦਾ। ਉਥੇ ਸਿਰਫ ਧਰਮ, ਕੌਮ ਅਤੇ ਦੇਸ਼ ਦੇ ਸਰਬ ਸਾਂਝੇ ਤੱਤਾਂ ਨੂੰ ਹੀ ਅਰਦਾਸ ਦਾ ਭਾਗ ਬਣਾਇਆ ਜਾ ਸਕਦਾ ਹੈ।

ਅਰਦਾਸ ਬੇਖਰੀ ਬਾਣੀ ਵਿਚ, ਮਧਮਾ ਵਿਚ ਹੋਵੇ ਜਾਂ ਪਸੰਤੀ ਤੇ ਭਾਵੇਂ ਪਰਾ ਬਾਣੀ ਵਿਚ, ਇਹ ਸਭ ਆਪਣੀ ਮਾਨਸਿਕ ਤਸੱਲੀ ਲਈ ਹੈ। ਉਂਝ ਵਾਹਿਗੁਰੂ ਸਰਬ ਗਿਆਤਾ[86] ਹੋਣ ਕਰਕੇ ਘੱਟ ਘੱਟ ਨੂੰ ਜਾਨਣ[87] ਵਾਲਾ ਹੈ। ਜਿਸਦਾ ਜ਼ਿਕਰ ਗੁਰਬਾਣੀ ਵਿਚ ਆਇਆ ਹੈ।

### (ਝ) ਸਖਸ਼ੀ ਅਤੇ ਸੰਗਤੀ ਅਰਦਾਸ ਦਾ ਅੰਤਰ ਅਤੇ ਮਹਾਨਤਾ

ਭਾਵੇਂ ਲੋੜ ਪੈਣ ਤੇ ਸਖ਼ਸ਼ੀ ਅਰਦਾਸ ਕਰ ਲੈਂਦੇ ਹਾਂ ਪਰੰਤੂ ਸਿੱਖ ਧਰਮ ਅੰਦਰ ਸੰਗਤ ਨੂੰ ਗੁਰੂ ਨਾਲੋਂ ਉੱਚਾ ਦਰਜਾ ਦਿੱਤਾ ਗਿਆ ਹੈ। ਸਿੱਖ ਸੰਗਤ ਵਿਚ ਬਾਕੀ ਧਰਮਾਂ ਦੀ ਸੰਗਤ ਨਾਲੋਂ ਸਿਰਫ ਫਰਕ ਹੀ ਨਹੀਂ ਸਗੋਂ ਵਿਲੱਖਣਤਾ ਇਹ ਹੈ ਕਿ ਸੰਗਤ ਵਿਚ ਪ੍ਰਭੂ ਦਾ ਵਾਸਾ ਮੰਨਿਆ ਗਿਆ ਹੈ। ਇਸ ਲਈ ਸਿੱਖ ਧਰਮ ਵਿਚ ਸੰਗਤ ਦੀ ਅਰਦਾਸ ਦੀ ਬੜੀ ਹੀ ਮਹਾਨਤਾ ਹੈ। ਗੁਰੂ ਸਾਹਿਬ ਨੇ ਇਸ ਸਿੱਧਾਂਤ ਨੂੰ ਸਿਰਫ ਮਹਾਨਤਾ ਹੀ ਨਹੀਂ



ਦਿੱਤੀ ਸਗੋਂ ਅਮਲੀ ਜਾਮਾ ਪਹਿਨਾਇਆ। ਇਸ ਬਾਰੇ ਪ੍ਰਿੰ: ਤੇਜਾ ਸਿੰਘ ਨੇ ਦਾਖਿਸਤਾਨ ਦਾ ਜ਼ਿਕਰ ਕਰਦਿਆਂ ਲਿਖਿਆ ਹੈ।[89] ਇਥੇ ਨਾਲ ਹੀ ਇਸੇ ਸੰਦਰਭ ਵਿਚ ਇਕ ਹੋਰ ਗੱਲ ਵੀ ਵਰਣਨ ਗੋਚਰੇ ਹੈ ਉਹ ਇਹ ਹੈ ਕਿ ਗੁਰੂ ਸਾਹਿਬ ਨੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਨੂੰ ਮਾਨ ਤੇ ਸਤਿਕਾਰ ਦਿੰਦਿਆਂ ਪੁੱਤਰ ਦੀ ਦਾਤ ਲਈ ਅਰਦਾਸ ਕਰਨ ਲਈ ਆਪਣੀ ਧਰਮ ਪਤਨੀ ਗੰਗਾ ਜੀ ਨੂੰ ਨਿਮਰਤਾ ਸਹਿਤ ਜਾਣ ਲਈ ਕਿਹਾ ਅਤੇ ਪਤਨੀ ਗੰਗਾ ਜੀ ਨੂੰ ਇਹੀ ਕਿਹਾ ਕਿ ਜਨ ਦੀ ਅਰਦਾਸ ਕਦੀ ਬਿਰਥੀ ਨਹੀਂ ਜਾਂਦੀ। ਮਾਤਾ ਗੰਗਾ ਜੀ ਵਲੋਂ ਸਾਦਾ ਭੋਜਨ ਪਿਆਜ ਸਮੇਤ ਜੋ ਲਿਆਂਦਾ ਗਿਆ ਸੀ, ਬਾਬਾ ਬੁੱਢਾ ਜੀ ਬ੍ਰਹਮ ਗਿਆਨੀ ਨੇ ਗੰਢੇ ਦਾ ਸਿਰ ਮੁੱਕੇ ਨਾਲ ਭੰਨਦਿਆਂ ਅਰਦਾਸ ਕੀਤੀ ਅਤੇ ਕਿਹਾ :

ਮਾਤਾ, ਇਸ ਤਰਾਂ, ਹੋਣ ਵਾਲਾ ਸਪੁੱਤਰ
ਮੁਗਲਾਂ ਦੇ ਸਿਰ ਭੰਨਗਾ।[90]

### (ਚ) ਸਿੱਖ ਅਰਦਾਸ ਦੀ ਵਿਲੱਖਣਤਾ

ਅਸੀਂ ਪਿਛਲੇ ਪੰਨਿਆਂ ਤੇ ਕਿਤੇ ਕਿਤੇ ਟੂਕ ਮਾਤਰ ਸਿੱਖ ਅਰਦਾਸ ਦੀ ਵਿਲੱਖਣਤਾ ਦਾ ਜ਼ਿਕਰ ਤਾਂ ਕੀਤਾ ਹੈ ਪਰੰਤੂ ਵਿਸਥਾਰ ਅਤੇ ਤਰਤੀਬ ਅਨੁਸਾਰ ਇਥੇ ਵਰਣਨ ਕਰਨਾ ਜ਼ਰੂਰੀ ਸਮਝਦੇ ਹਾਂ।

ਗੁਰੂ ਸਾਹਿਬਾਨ ਦੇ ਸਮੇਂ ਜਾਤ ਅਤੇ ਵਰਣ-ਆਸ਼ਰਮ ਦਾ ਤੰਗ ਦਾਇਰਾ ਅਤੇ ਛੂਤ-ਛਾਤ ਦੀ ਭੈੜੀ ਬਿਮਾਰੀ ਨੇ ਧਰਮ ਨੂੰ ਸਿਰਫ ਪੁਜਾਰੀ ਬ੍ਰਾਹਮਣ ਜਮਾਤ ਤਕ ਹੀ ਸੀਮਤ ਕਰ ਦਿੱਤਾ ਸੀ। ਧਾਰਮਿਕ ਗ੍ਰੰਥਾਂ ਦਾ ਪਾਠ-ਪਠਨ ਅਤੇ ਪ੍ਰਾਰਥਨਾ ਦਾ ਕਾਰਜ ਸਿਰਫ ਬ੍ਰਾਹਮਣ (ਉੱਚੀ ਜਾਤੀ) ਹੀ ਕਰ ਸਕਦੇ ਹਨ। ਬਾਕੀ ਤਿੰਨ ਵਰਣਾ (ਖੱਤਰੀ, ਵੈਸ਼ ਤੇ ਸ਼ੂਦਰ) ਨੂੰ ਇਹ ਅਧਿਕਾਰ ਨਹੀਂ ਸੀ। ਗੁਰੂ ਨਾਨਕ ਅਤੇ ਉਸਦੇ ਨੌਂ ਉਤਰਾ-ਅਧਿਕਾਰੀ ਗੁਰੂ ਸਾਹਿਬਾਨ ਨੇ ਇਸ ਬੰਧਨ ਨੂੰ ਤੋੜਿਆ ਹੀ ਨਹੀਂ ਸਗੋਂ ਅਗਲਾ ਕਦਮ ਪੁੱਟਿਆ, ਅਮਲ ਵਿਚ ਲਿਆਂਦਾ ਅਤੇ ਕਿਹਾ ਕਿ ਹਰ ਜੀਵ ਅੰਦਰ ਪ੍ਰਭੂ ਜੋਤ ਦਾ ਵਾਸਾ ਹੈ,[91] ਹਰ ਇਕ ਜੀਵ ਪੂਜਾ ਪਾਠ ਅਤੇ ਪ੍ਰਾਰਥਨਾ ਕਰਨ ਦਾ ਅਧਿਕਾਰੀ ਹੈ ਪ੍ਰਾਰਥਨਾ ਰਾਹੀਂ ਪ੍ਰਭੂ ਦੇ ਨਜ਼ਦੀਕ ਪਹੁੰਚ ਸਕਦਾ ਹੈ, ਦਾ ਖਿਆਲ ਦ੍ਰਿੜ੍ਹ ਕਰਵਾਇਆ।

ਨਤੀਜੇ ਵਜੋਂ ਗੁਰਮਤਿ ਅੰਦਰ ਕੋਈ ਵਿਅਕਤੀ ਬਿਨਾਂ ਕਿਸੇ ਜਾਤੀ ਮੱਤ ਭੇਦ ਦੇ ਪੂਜਾ ਅਤੇ ਪ੍ਰਾਰਥਨਾ ਕਰਨ ਦਾ ਹੱਕਦਾਰ ਹੈ।

*ਨਾਮਾ ਜੈਦੇਉ ਕਬੀਰੁ ਤ੍ਰਿਲੋਚਨ ਸਭਿ ਦੋਖ ਗਏ ਚਮਰੇ। (੧-੪)*
*ਗੁਰਮੁਖਿ ਨਾਮ ਲਗੇ ਸੋ ਉਧਰੇ ਸਭਿ ਕਿਲਬਿਖ ਪਾਪ ਟਰੇ ॥ ਪੰ. ੯੯੫*

ਗੁਰਮਤਿ ਅੰਦਰ ਅਰਦਾਸ ਕਿਸੀ ਦੁਨਿਆਵੀ ਹਸਤੀ ਅੱਗੇ ਨਹੀ ਕੀਤੀ ਜਾਂਦੀ ਸਗੋਂ ਇਕੋ ਪ੍ਰਭੂ ਅੱਗੇ ਕਰਨ ਦਾ ਆਦੇਸ਼ ਹੈ।[92]

ਗੁਰਮਤਿ ਅੰਦਰ ਭਗਤਾਂ ਨੇ ਜਿਨ੍ਹਾਂ ਪਦਾਰਥਾਂ ਦੀ ਮੰਗ ਪ੍ਰਭੂ ਕੋਲੋਂ ਕੀਤੀ ਹੈ ਉਹ ਸਿਰਫ ਜੀਵਨ ਦੇ ਸਾਧਨ ਮਾਤਰ ਲਈ ਹੀ ਕੀਤੀ ਹੈ। ਇਹ ਪਦਾਰਥ ਅੰਤਮ ਨਿਸ਼ਾਨਾ ਨਹੀ ਸਗੋਂ ਇਕ ਸਾਧਨ ਜ਼ਰੂਰ ਸਨ। ਭਗਰ ਧੰਨੇ ਨੇ ਦੁਨਿਆਵੀ ਨਿਰਬਾਹ ਅਤੇ ਗ੍ਰਹਿਸਤ ਦੀ ਸਫਲਤਾ ਲਈ ਅਰਦਾਸ ਕੀਤੀ ਹੈ :

*ਦਾਲਿ ਸੀਧਾ ਮਾਂਗਉ ਘੀਉ*
*ਹਮਰੀ ਖੁਸੀ ਕਰੈ ਨਿਤ ਜੀਉ..........*
*ਗਊ ਭੈਸ ਮਾਗਉ ਲਾਵੇਰੀ ॥*

*ਇਕ ਤਾਜਨਿ ਤੁਰੀ ਚੰਗੇਰੀ ॥*
*ਘਰ ਕੀ ਗੀਹਨਿ ਚੰਗੀ। ਜਨੁ ਧਨਾ ਲੇਵੈ ਮੰਗੀ ॥ ਪੰ. ੬੯੫*

ਦਾਤਾਂ ਸਾਰੀਆਂ ਸਾਹਿਬ ਦੀਆਂ ਹਨ। ਦਾਤਾਂ ਮਗਰ ਲੱਗ ਕੇ ਦਾਤਾਰ ਨੂੰ ਨਹੀਂ ਵਿਸਾਰਨਾ।[93] ਅਜਿਹਾ ਨਿਸ਼ਾਨਾ ਦਿੱਤਾ ਕਿ ਦਾਤਾਂ ਰਾਹੀਂ ਦਾਤਾਰ ਦਾ ਸ਼ੁਕਰਾਨਾ ਕਰਨਾ ਹੈ। ਉਹ ਸਰਬ ਕਲਾ ਭਰਪੂਰ ਪ੍ਰਭੂ, ਦਾਤਾਂ ਦਾ ਮਾਲਕ ਹੈ। ਇਹ ਦਾਤਾਂ ਹੁੰਦਿਆਂ ਹੋਇਆਂ ਵੀ ਪ੍ਰਭੂ ਅੱਗੇ ਅਰਦਾਸ ਕੀਤੀ ਹੈ ਕਿ ਉਹ ਨਾ ਵਿਸਰੇ[94] ਇਸ ਤੋਂ ਇਲਾਵਾ ਭਗਤਾਂ ਨੇ ਮਾਨ ਤੇ ਤਾਨ ਵੀ ਪ੍ਰਭੂ ਪਾਸੋਂ ਮੰਗਿਆ ਹੈ।[95]

ਸਭ ਤੋਂ ਮਹੱਤਵਪੂਰਣ ਤੱਤ ਜੋ ਸਿੱਖ ਅਰਦਾਸ ਦੀ ਵਿਲੱਖਣਤਾ ਨੂੰ ਸਿਰਫ ਕਾਇਮ ਹੀ ਨਹੀਂ ਕਰਦਾ ਸਗੋਂ ਜਗਿਆਸੂ ਦੀ ਆਤਮ ਪ੍ਰਗਤੀ ਲਈ ਸਹਾਈ ਵੀ ਹੁੰਦਾ ਹੈ ਉਹ ਇਹ ਹੈ ਕਿ ਪਦਾਰਥਾਂ ਨੂੰ ਜੀਵਨ ਦਾ ਅੰਤਮ ਲਕਸ਼ ਨਹੀਂ ਬਣਾਇਆ ਕਿਉਂਕਿ ਸੰਸਾਰੀ ਚੀਜ਼ਾਂ ਦੀ ਮੰਗ-ਇਕ ਸੀਮਤ ਮੰਗ ਹੈ ਇਹ ਪਦਾਰਥ ਨਾਲ ਨਹੀਂ ਜਾਂਦੇ।[96]

ਸਿੱਖ ਅਰਦਾਸ ਅੰਦਰ ਪ੍ਰਭੂ ਚਰਨਾਂ ਦੀ ਪ੍ਰੀਤੀ[97] ਨਾਮ ਦੀ ਦਾਤ[98] ਦਰਸ਼ਨ ਦੀ ਸਿਕ[99] ਸੰਗਤ ਦਾ ਮਿਲਾਪ[100] ਸੰਤਾਂ ਦੀ ਟਹਲ, ਸਾਧੂ ਦਾ ਸੰਗ, ਨਾਮ ਦਾ ਜਾਪ[101] ਮਾਇਆ ਦੀ ਲਪੇਟ ਤੋਂ ਬਚਣ ਲਈ ਅਰਦਾਸ[102] ਆਦਰਸ਼ਕ ਮਨੁੱਖ ਦੀ ਸੰਗਤ[103] ਸਾਸ ਗ੍ਰਾਸ ਨਾਮ ਸਿਮਰਨ ਲਈ ਅਰਦਾਸ ਭਾਣੇ ਅੰਦਰ ਰਹਿਣ ਲਈ ਵੀ ਅਰਦਾਸ[104] ਇਸ ਦੇ ਨਾਲ ਨਾਲ ਬੁਧਿ ਵਿਵੇਕ ਸੁਮਤਿ ਅਤੇ ਪ੍ਰਭੂ ਓਟ ਆਸਰੇ ਲਈ ਅਰਦਾਸ ਕੀਤੀ ਗਈ ਹੈ।

*ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥*
*ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥*
*ਸਾਸ ਸਾਸ ਤੇਰੇ ਗੁਣ ਗਾਵਾ।*
*ਓਟ ਨਾਨਕ ਗੁਰੂ ਚਰਣਾ ਜੀਉ ॥ ਪੰ. ੧੬੦*

ਸੰਤਾਂ ਦੇ ਮਿਲਾਪ ਲਈ ਅਰਦਾਸ ਦੀ ਆਪਣੀ ਵਿਲੱਖਣਤਾ ਹੈ। ਗੁਰਬਾਣੀ ਅੰਦਰ ਸੰਤਾਂ, ਭਗਤਾਂ ਦਾ ਰੁਤਬਾ ਬੜਾ ਹੀ ਮਹਾਨ ਹੈ। ਗੁਰੂ ਜੀ ਨੇ ਦਸਿਆ ਹੈ ਕਿ ਰੱਬ ਨਾ ਤਾਂ ਤੀਰਥ ਦੇ ਰਟਨ ਨਾਲ, ਨਾ ਹੀ ਦਾਨ ਦੇਣ ਅਤੇ ਨਾ ਹੀ ਵਿਦਿਆ ਪੜ੍ਹਨ ਨਾਲ ਵਸ ਆਉਂਦਾ ਹੈ। ਉਹ ਸਿਰਫ ਆਪਦੇ ਭਗਤਾਂ ਦੇ ਵਸ ਵਿੱਚ ਹੈ।[105] ਰੱਬ ਦੀਆਂ ਬੱਧੀਆਂ ਭਗਤ ਛੁਡਾ ਲੈਂਦੇ ਹਨ ਪਰੰਤੂ ਭਗਤਾਂ ਦੀਆਂ ਬੱਧੀਆਂ ਰੱਬ ਨਹੀਂ ਛੁਡਾ ਸਕਦਾ ਹੈ।[106] ਅਜਿਹੇ ਪੁਗੇ ਹੋਏ ਭਗਤਾਂ ਨੂੰ ਆਪਣੇ ਪ੍ਰਭੂ ਤੇ ਹਮੇਸ਼ਾਂ ਮਾਣ ਹੁੰਦਾ ਹੈ ਅਤੇ ਰਹੇਗਾ। ਉਨਾਂ ਦੀ ਅਰਦਾਸ ਵੀ ਕਦੀ ਵਿਅਰਥ ਨਹੀਂ ਜਾਂਦੀ :

*ਬਿਰਥੀ ਕਦੀ ਨ ਹੋਵਈ ਜਨ ਕੀ ਅਰਦਾਸਿ ॥*
*ਨਾਨਕ ਜੋਰੁ ਗੋਬਿੰਦ ਕਾ ਪੂਰਨ ਗੁਣਤਾਸਿ ॥ ਪੰ. ੮੧੯*

ਅਜਿਹੇ ਗੁਰਮੁੱਖਾਂ, ਭਗਤਾਂ ਦੀ ਸੰਗਤ ਤੇ ਮਿਲਾਪ ਲਈ ਗੁਰਬਾਣੀ ਅੰਦਰ ਅਰਦਾਸ ਦਾ ਜ਼ਿਕਰ ਆਇਆ ਹੈ।[107] ਸਿੱਖ ਅਰਦਾਸ ਵਿਚ ਰੋਜ਼ਾਨਾ ਇਸ ਸ਼ਬਦ ਨੂੰ ਦੁਹਰਾਇਆ ਜਾਂਦਾ ਹੈ, 'ਗੁਰਮੁਖ ਦਾ ਮੇਲ' ਗੁਰਮੁਖ ਦੇ ਮਿਲਾਪ ਨਾਲ ਮਨ ਨਿਰਮਲ ਹੁੰਦਾ ਹੈ।[108] ਜਮ ਦੀ ਫਾਂਸੀ ਕੱਟੀ ਜਾਂਦੀ ਹੈ। ਇਨ੍ਹਾਂ ਸੰਤ ਜਨਾਂ ਦੇ ਮੇਲ ਨਾਲ ਸਿਰਫ ਮਨ ਵਿਚ ਹੀ ਸ਼ਾਂਤੀ ਨਹੀਂ ਆਉਂਦੀ ਸਗੋਂ ਇਹ ਪ੍ਰਭੂ ਮਿਲਾਪ ਲਈ ਸਹਾਈ ਵੀ ਹੁੰਦੇ ਹਨ। ਸੰਤ ਸਹਾਈ ਰਾਮ ਕੇ.........। ਪੰ. ੧੩੬

ਸਿੱਖ ਧਰਮ ਅੰਦਰ ਗੁਰੂ ਦੀ ਪਦਵੀ ਇਕ ਸਾਧਾਰਣ ਰੂਪ ਵਿਚ ਦੁਨਿਆਵੀ ਪੱਧਰ



ਵਾਲੇ ਟੀਚਰ ਦੀ ਨਹੀਂ ਸਗੋਂ ਗੁਰੂ ਅਧਿਆਤਮਕ ਪੱਖ ਤੋਂ ਜੀਵ ਨੂੰ ਤੋਰਨ ਵਿਚ ਸਹਾਈ ਹੁੰਦਾ ਹੈ। ਗੁਰੂ, ਪ੍ਰਭੂ ਨਾਲ ਇਕ-ਮਿੱਕ ਹੈ।[109] ਇਸ ਲਈ ਅਜਿਹੇ ਸੁੱਚੇ ਸਤਿਗੁਰੂ ਅੱਗੇ ਪ੍ਰਭੂ ਮਿਲਾਪ ਲਈ ਅਰਦਾਸ ਕਰਨ ਦਾ ਜ਼ਿਕਰ ਗੁਰਬਾਣੀ ਅੰਦਰ ਆਇਆ ਹੈ।[110] ਪ੍ਰਭੂ ਮਿਲਾਪ ਹੀ ਜੀਵਨ ਆਦਰਸ਼ ਹੈ। ਇਸ ਰਸਤੇ ਤੇ ਚਲਣ ਅਤੇ ਮਿਲਾਪ ਨਾਲ ਜਮਾਂ ਦਾ ਡਰ ਕੱਟਿਆ ਜਾਂਦਾ ਹੈ ਅਤੇ ਆਵਾਗਵਣ ਮਿਟ ਜਾਂਦਾ ਹੈ।

*ਆਵਾ ਗਉਣ ਮਿਟੇ ਗੁਰ ਸ਼ਬਦੀ ਆਪੇ ਪਰਖੈ ਬਖਸਿ ਲਇਆ ॥ ੯੪੦*

ਗੁਰਮਤਿ ਅਨੁਸਾਰ ਜੀਵ ਪ੍ਰਭੂ ਦੇ ਹੁਕਮ ਅੰਦਰ ਮਾਤਾ ਦੇ ਗਰਭ ਵਿਚ ਆਉਂਦਾ ਹੈ। ਉਥੇ ਪੁੱਠਾ ਲਟਕਿਆ ਹੋਣ ਕਰਕੇ ਸਾਸ ਗ੍ਰਾਸ ਨਾਮ ਸਿਮਰਦਾ ਹੈ। ਇਸ ਦੁਖ ਤੋਂ ਛੁਟਕਾਰਾ ਪਾਉਣ ਲਈ ਅਰਦਾਸ ਕਰਦਾ ਹੈ ਪਰੰਤੂ ਜਨਮ ਲੈਣ ਤੋਂ ਬਾਅਦ ਮਾਇਆ ਦੇ ਪ੍ਰਭਾਵ ਅਧੀਨ ਇਹ ਸਭ ਕੁਝ ਭੁੱਲ ਜਾਂਦਾ ਹੈ। ਇਹ ਚਿਤਾਵਨੀ ਗੁਰੂ ਹੀ ਜੀਵ ਨੂੰ ਦਿਵਾਉਂਦਾ ਹੈ।

*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸ ॥*
*ਖਸਮ ਸੇਤੀ ਅਰਦਾਸ ਵਖਾਣੈ ਉਰਧ ਧਿਆਨਿ ਲਿਵ ਲਾਗਾ ॥ ਪੰ. ੭੪*

ਅਸੀਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਜੀਵ ਮੈਲਾ ਹੈ, ਪਾਪੀ ਹੈ, ਅਧੂਰਾ ਹੈ, ਇਸ ਲਈ ਜ਼ਰੂਰਤ ਹੈ ਕਿ ਉਹ ਪ੍ਰਭੂ ਦਰ ਤੇ ਪਰਵਾਨ ਹੋਣ ਲਈ ਆਪਣੀ ਮੈਲ ਨੂੰ ਧੋਵੇ, ਅਧੂਰੇਂਪਣ ਨੂੰ ਪੂਰਾ ਕਰਨ ਲਈ ਯਤਨਸ਼ੀਲ ਹੋਣਾ ਹੀ ਕਾਫ਼ੀ ਨਹੀਂ, ਨਾਲ ਨਾਲ ਅਰਦਾਸ ਦੀ ਵੀ ਜ਼ਰੂਰਤ ਹੈ। ਪਾਪੀ, ਮਨਮੁੱਖ ਜਾਂ ਅਧੂਰੇ ਜੀਵ ਦੀ ਅਰਦਾਸ ਪੂਰੀ ਨਹੀਂ ਹੁੰਦੀ ਪਰੰਤੂ ਇਸ ਕੂੜਿਆਰ ਮਨੁੱਖ ਲਈ ਸਚਿਆਰ ਬਣਨ ਲਈ ਗੁੰਜਾਇਸ਼ ਜ਼ਰੂਰ ਹੈ।

*ਕਿਆ ਮੁਹੁ ਲੈ ਕੀਚੈ ਅਰਦਾਸ ॥*
*ਪਾਪ ਪੁੰਨ ਦੁਇ ਸਾਖੀ ਪਾਸਿ ॥ ਪੰ. ੩੦੧*

ਸੱਚੀ ਅਰਦਾਸ ਵਾਸਤੇ ਸੱਚਾ ਤੇ ਸੁੱਚਾ ਮਨ ਅਤੇ ਕਰਮ ਦੋਨਾਂ ਦੀ ਜ਼ਰੂਰਤ ਹੈ ਕਿਉਂਕਿ ਗੁਰਮਤਿ ਦੀ ਧਾਰਨਾ ਇਕ ਅਮਲੀ ਜੀਵ ਦੀ ਧਾਰਨਾ ਹੈ। ਸਿਧਾਂਤਕ ਪੱਖ ਤੋਂ ਸੱਚਾ ਹੋਣ ਨਾਲ ਹੀ ਸੱਚਾ ਨਹੀਂ, ਅਮਲ ਵਿਚ ਸੱਚ ਨੂੰ ਲਿਆਉਣਾ ਜ਼ਰੂਰੀ ਹੈ। ਅਜਿਹੇ ਸੱਚੇ ਤੇ ਸੁੱਚੇ ਮਨੁੱਖ ਨੂੰ ਸਚਿਆਰਾ ਕਿਹਾ ਹੈ। ਇਸੇ ਨੂੰ ਸੇਵਕ, ਦਾਸ, ਭਗ਼ਤ ਜਨ ਅਤੇ ਗੁਰਮੁਖ ਦਾ ਨਾਮ ਦਿੱਤਾ ਹੈ। ਇਸ ਆਦਰਸ਼ਕ ਮਨੁੱਖ ਅੰਦਰ ਇਕ ਸੱਚੇ ਅਰਦਾਸੀਏ ਦੀਆਂ ਸਾਰੀਆਂ ਬੁਨਿਆਦੀ ਖ਼ੂਬੀਆਂ ਦਾ ਜ਼ਿਕਰ ਕੀਤਾ ਹੈ। ਇਸ ਸੱਚੇ ਅਤੇ ਸੁੱਚੇ ਆਦਰਸ਼ਕ ਮਨੁੱਖ ਦੀ ਅਰਦਾਸ ਪ੍ਰਭੂ ਦੇ ਮਹਲੀ ਸੁਣੀ ਜਾਂਦੀ ਹੈ।

ਗੁਰਬਾਣੀ ਦਾ ਕਥਨ ਹੈ :

*ਸੇਵਕ ਦਾਸੁ ਭਗਤੁ ਜਨ ਸੋਈ ॥ ਠਾਕੁਰ ਕਾ ਦਾਸ ਗੁਰਮੁਖਿ ਹੋਈ ॥*
*ਜਿਨਿ ਸਿਰ ਸਾਜੀ ਤਿਨਿ ਫੁਨਿ ਗੋਈ। ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥*
*ਸਾਚੁ ਨਾਮ ਗੁਰ ਸਬਦਿ ਵੀਚਾਰਿ ॥ ਗੁਰਮੁਖਿ ਸਾਚੇ ਸਾਚੇ ਦਰਬਾਰਿ ॥*
*ਰਹਾਉ ॥*
*ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥*
*ਸਚੈ ਤਖਤਿ ਬੁਲਾਵੈ ਸੋਇ ॥ ਦੇਇ ਵਡਿਆਈ ਕਰੇ ਸੁ ਹੋਏ ॥ ਪੰ. ੩੫੫*

ਇਥੇ ਅਸੀਂ ਗੁਰਮੁਖ ਦੀ ਅਰਦਾਸ ਦਾ ਜ਼ਿਕਰ ਕੀਤਾ ਹੈ ਕਿ ਪ੍ਰਭੂ ਆਪਣੇ ਭਗਤਾਂ ਸੇਵਕਾਂ ਦੇ ਨੇੜੇ ਹੋ ਕੇ ਬੇਨਤੀ ਸੁਣਦਾ ਹੈ ਅਤੇ ਇਸ ਨਾਲ ਹੀ ਇਸਦਾ ਦੂਸਰਾ ਪੱਖ

ਵਰਣਨ ਕਰਨਾ ਵੀ ਜ਼ਰੂਰੀ ਸਮਝਦੇ ਹਾਂ ਜਿਸਦਾ ਅਸੀਂ ਪਹਿਲਾਂ ਟੂਕ ਮਾਤਰ ਜ਼ਿਕਰ ਕੀਤਾ ਹੈ ਕਿ ਮਨਮੁਖ ਜੋ ਪਾਪੀ ਹੈ— ਦੀ ਅਰਦਾਸ ਕਬੂਲ ਨਹੀਂ ਹੁੰਦੀ। ਕਿਉਂਕਿ ਮਨਮੁੱਖ ਤਿਨ ਤਾਪਾਂ (ਆਧਿ, ਵਿਆਧਿ, ਉਪਾਧਿ) ਦਾ ਰੋਗੀ ਹੈ। ਉਹ ਅੰਮ੍ਰਿਤ ਨੂੰ ਛੱਡ ਕੇ ਬਿਖ ਦੇ ਪਿਛੇ ਲਗਿਆ ਫਿਰਦਾ ਹੈ। ਲੋਕ ਵਿਚ ਵੀ ਦੁਖੀ ਰਹਿੰਦਾ ਹੈ ਅਤੇ ਪਰਲੋਕ ਵਿਚ ਵੀ ਨਰਕ ਗਾਮੀ ਹੁੰਦਾ ਹੈ। ਉਸਦੇ ਮਨ ਵਿਚ ਪੰਜ ਕਾਮਾਦਿਕ ਦਾ ਵਾਸਾ ਹੈ। ਮੁੱਖ ਤੋਂ ਵੀ ਕੌੜੇ ਸ਼ਬਦ ਬੋਲਦਾ ਹੈ। ਅਜਿਹੇ ਮੈਲੇ ਆਦਮੀ ਨੂੰ ਸਤਿਗੁਰੂ ਦਾ ਭਉ ਨਹੀਂ ਹੁੰਦਾ ਇਸ ਲਈ ਉਹ ਜਮ ਦੀਆਂ ਚੋਟਾਂ ਖਾਂਦਾ ਹੈ। ਪ੍ਰਭੂ ਉਸਦੀ ਅਰਦਾਸ ਵੀ ਨਹੀਂ ਸੁਣਦਾ। ਗੁਰਬਾਣੀ ਅੰਦਰ ਇਸ ਸਿੱਧਾਂਤ ਦੀ ਪੁਸ਼ਟੀ ਕੀਤੀ ਮਿਲਦੀ ਹੈ :

*ਹੋਰ ਵਿਡਾਣੀ ਚਾਕਰੀ ਧ੍ਰਿਗ ਜੀਵਣੁ ਧ੍ਰਿਗ ਵਾਸੁ ॥*
*ਅੰਮ੍ਰਿਤ ਛੋਡਿ ਬਿਖੁ ਲਗੇ ਬਿਖ ਖਟਣਾ ਬਿਖ ਰਾਸਿ ॥*
*ਬਿਖ ਖਾਣਾ ਬਿਖ ਪੈਨਣਾ ਬਿਖ ਕੇ ਮੁਖਿ ਗਿਰਾਸਿ ॥*
*ਐਥੈ ਦੁਖੋ ਦੁਖ ਕਮਾਵਣਾ ਮੁਇਆ ਨਰਕਿ ਨਿਵਾਸੁ ॥*
*ਮਨਮੁਖ ਮੁਹਿ ਮੈਲੈ ਸ਼ਬਦੁ ਨ ਜਾਣਨੀ ਕਾਮ ਕਰੋਧਿ ਵਿਣਾਸ ॥*
*ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ ॥*
*ਜਮਪੁਰਿ ਬਧੇ ਮਾਰੀਅਹਿ ਕੋ ਨ ਸੁਣੈ ਅਰਦਾਸਿ ॥*
*ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਲ ਨਿਵਾਸ ॥ ਪੰ. ੫੮੩*

ਗੁਰਮਤਿ ਦਾ ਜੀਵਨ ਪ੍ਰਤੀ ਨਜ਼ਰੀਆ ਬੜਾ ਹੀ ਚੜ੍ਹਦੀ ਕਲਾ ਵਾਲਾ ਹੈ। ਅਸੀਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਮਨਮੁਖ ਦੀ ਅਰਦਾਸ ਕਬੂਲ ਨਹੀਂ ਹੁੰਦੀ। ਇਸਦਾ ਮਤਲਬ ਇਹ ਨਹੀਂ ਕਿ ਮਨਮੁਖ ਹਮੇਸ਼ਾਂ ਹੀ ਮਨਮੁਖ ਜਾਂ ਪਾਪੀ ਰਹੇਗਾ, ਉਹ ਪੁੰਨੀ ਤੇ ਗੁਰਮੁਖ ਬਣ ਸਕਦਾ ਹੈ ਇਸ ਲਈ ਯਤਨਸ਼ੀਲ ਹੋਣ ਦੀ ਲੋੜ ਹੈ। ਨਿਸ਼ਕਾਮ ਕਰਮ ਕਰਨ ਅਤੇ ਉੱਦਮ ਦੀ ਲੋੜ ਹੈ, ਪ੍ਰਮਾਤਮਾ ਦਾ ਨਾਮ, ਜੋ ਪਾਪ ਨਾਸ਼ਕ ਹੈ ਆਤਮਿਕ ਜੀਵਨ ਦੇਣ ਵਾਲਾ ਹੈ, ਨੂੰ ਸਦਾ ਸਿਮਰਦੇ ਰਹੋ। ਇਸ ਆਤਮਿਕ ਖੁਰਾਕ ਨਾਲ ਸਿਰਫ ਪਾਪੀ ਜੀਵ ਪੁੰਨੀ ਹੀ ਨਹੀਂ ਹੁੰਦਾ ਸਗੋਂ ਇਸ ਨਾਲ ਤੀਨੇ ਤਾਪ, ਮਨ ਦੀ ਚਿੰਤਾ (ਆਧਿ), ਦੇਹ ਦਾ ਰੋਗ (ਵਿਆਧਿ) ਅਤੇ ਸੀਤ ਤਾਪ, ਉਪਦਰਵਾਂ ਤੋਂ ਪੈਦਾ ਹੋਏ ਕਲੇਸ਼ ਅਤੇ ਜ਼ਰਾ (ਆਤਮਿਕ ਬੁਢੇਪਾ), ਮਰਾ (ਆਤਮਕ/ਮੌਤ), ਤਾਪਾਂ ਦਾ ਦੁੱਖ ਨਿਵਾਰਿਆ ਜਾਂਦਾ ਹੈ। ਦੁੱਖਾਂ ਕਲੇਸ਼ਾਂ ਦਾ ਨਾਸ ਹੋ ਜਾਂਦਾ ਹੈ। ਜਿਸ ਜੀਵ ਨੇ ਗੁਰੂ ਸ਼ਬਦ ਦਾ ਆਸਰਾ ਤੱਕਿਆ ਹੀ ਨਹੀਂ ਸਗੋਂ ਉਸੇ ਅਨੁਸਾਰ ਜੀਵਨ ਜੀਵਿਆ ਹੈ ਉਹ ਆਤਮਿਕ ਤੌਰ ਤੇ ਇਤਨਾ ਬਲਵਾਨ ਹੋ ਜਾਂਦਾ ਹੈ ਕਿ ਕ੍ਰੋੜਾਂ ਵਿਘਨਾਂ ਦਾ ਟਾਕਰਾ ਕਰ ਸਕਦਾ ਹੈ। ਇਸ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਪ੍ਰਭੂ ਅੱਗੇ ਨਿਮਰਤਾ ਸਹਿਤ, ਨਾਮ ਲਈ ਨਿਸ਼ਕਾਮ ਅਰਦਾਸ–ਮਨਮੁਖ ਤੋਂ ਗੁਰਮੁਖ ਬਣਾ ਦਿੰਦੀ ਹੈ।

*ਹਰਿ ਅਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖ ਪਾਵਹੁ ॥*
*ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥*
*ਸੁਣੀ ਅਰਦਾਸਿ ਸੁਆਮੀ ਮੇਰੇ ਸਰਬ ਕਲਾ ਬਣਿ ਆਈ।*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰੂ ਨਾਨਕ ਕੀ ਵਡਿਆਈ ॥ ਪੰ. ੬੧੧*

**(ਛ) ਆਦਰਸ਼ਕ ਮਨੁੱਖ ਦੀ ਅਰਦਾਸ**

ਅਸੀਂ ਲੇਖ ਵਿਚ ਵੱਖੋ ਵੱਖਰੇ ਪੱਖਾਂ ਅਧੀਨ ਅਰਦਾਸ ਦਾ ਆਦਰਸ਼ਕ ਰੂਪ ਬਿਆਨ



ਕਰਨ ਦਾ ਯਤਨ ਕੀਤਾ ਹੈ ਪਰੰਤੂ ਇਥੇ ਪੁਗੇ ਹੋਏ ਮਨੁੱਖ ਜਾਂ ਆਦਰਸ਼ਕ ਮਨੁੱਖ ਦੀ ਅਰਦਾਸ ਨੂੰ ਸਮੁੱਚੇ ਰੂਪ ਵਿਚ ਬਿਆਨ ਕਰਨਾ ਜ਼ਰੂਰੀ ਸਮਝਦੇ ਹੋਏ ਕਰ ਰਹੇ ਹਾਂ। ਗੁਰਮਤਿ ਸਿਮਰਨ ਦੇ ਰਾਹ ਤੇ ਚੱਲਣ ਵਾਲੇ ਨਿਰਮਾਣ ਸੇਵਕ ਕਦੀ ਵੀ ਅਰਦਾਸ ਦਾ ਪੱਲਾ ਨਹੀਂ ਛੱਡਦੇ ਅਤੇ ਇਸ ਨਿਰਮਾਣ ਪਾਵਨਾ ਨੂੰ ਜੀਵਨ ਦਾ ਆਧਾਰ ਬਣਾਉਂਦੇ ਹਨ :

*ਮੇਰੇ ਸਾਹਿਬ ਤੂ ਮੈ ਮਾਣੁ ਨਿਮਾਣੀ*
*ਅਰਦਾਸਿ ਕਰੀ ਪ੍ਰਭ ਆਪਨੇ ਆਗੇ।*
*ਸੁਣਿ ਸੁਣਿ ਜੀਵਾ ਤੇਰੀ ਬਾਣੀ ॥ ਪੰ. ੧੧੧*

ਆਦਰਸ਼ਕ ਮਨੁੱਖ, ਪ੍ਰਭੂ ਤੋਂ ਸਾਸ ਗਿਰਾਸ ਨਾਮ ਦੀ ਦਾਤ ਦੀ ਮੰਗ ਕਰਦਾ ਹੈ। ਨਾਮ ਹੀ ਸੰਤਾਂ ਦੀ ਪੂੰਜੀ ਹੈ, ਬਲ ਬੁਧਿ ਅਤੇ ਸੁਧ ਹੈ (ਪੰ. 112), ਪ੍ਰਭੂ ਦਰਸ਼ਨਾਂ ਦੀ ਸਿਕ ਨਾਲ ਉਸ ਦੇ ਸੇਵਕ ਦੇ ਜੀਵਨ ਅੰਦਰ ਇਕ ਸੰਤੁਲਨ ਪੈਦਾ ਹੁੰਦਾ ਹੈ, ਜਿਸ ਨਾਲ ਦੁਨਿਆਵੀ ਸਾਰੇ ਲਾਲਚ ਦੂਰ ਹੋ ਕੇ ਸਦੀਵੀ ਰਜੇਂਵਾ ਮਿਲ ਜਾਂਦਾ ਹੈ। ਪੁੱਗੇ ਹੋਏ ਵਿਅਕਤੀ ਪ੍ਰਭੂ ਦਰਸ਼ਨਾਂ ਤੋਂ ਉਪਰੰਤ ਸਭ ਪ੍ਰਕਾਰ ਦੇ ਦੁੱਖ ਤੇ ਭੁੱਖਾਂ ਦੂਰ ਹੋ ਜਾਂਦੀਆਂ ਹਨ ਅਤੇ ਮੰਗਣ ਨੂੰ ਕੁੱਝ ਬਾਕੀ ਰਹਿ ਨਹੀਂ ਜਾਂਦਾ :

*ਹਉ ਢਾਢੀ ਦਰਿ ਗੁਣ ਗਾਂਵਦਾ ਜੇ ਹਰਿ ਪ੍ਰਭੂ ਭਾਵੈ ॥*
*ਪ੍ਰਭੂ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ।*
*ਸੋ ਮੰਗਾ ਦਾਨੁ ਗੋਸਾਈਆ ਜਿਤੁ ਭੁਖ ਲਹਿ ਜਾਵੈ ॥*
*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਿਲ ਬੁਲਾਵੈ ॥*
*ਪ੍ਰਭੂ ਦੇਖਦਿਆਂ ਦੁਖ ਭੁਖ ਗਈ ਢਾਢੀ ਕਉ ਮੰਗਣ ਚਿਤਿ ਨ ਆਵੈ ॥*
*ਸਭੈ ਇਛਾ ਪੂਰੀਆਂ ਲਗ ਪ੍ਰਭ ਕੇ ਪਾਵੈ ॥ ਪੰ. ੧੦੯੭*

ਸਚਿਆਰ ਮਨੁੱਖ ਜਾਣਦਾ ਹੈ ਕਿ ਦੁਨਿਆਵੀ ਪਦਾਰਥ ਮੁਲਕਗੀਰੀ, ਕੋਮਲ ਹੁਨਰ, ਘਰ ਬਾਰ, ਬਲਕਿ ਧਰਮ ਕਰਮ ਵੀ ਸੁਖ ਨਹੀਂ ਦੇ ਸਕਦੇ। ਕਿਉਂਕਿ ਇਨ੍ਹਾਂ ਦੇ ਨਾਲ ਜੀਵ ਅੰਦਰ ਹਉਮੈਂ ਬਣੀ ਰਹਿੰਦੀ ਹੈ। ਇਸ ਲਈ ਆਦਰਸ਼ਕ ਮਨੁੱਖ ਪੂਰੇ ਗੁਰੂ ਅੱਗੇ ਅਰਦਾਸ ਕਰਦਾ ਹੈ ਕਿ ਸਰਬ ਸਮਰੱਥ ਹਰੀ ਰੂਪ ਗੁਰੂ, ਮੈਨੂੰ ਆਪਣੀ ਸਰਣ ਵਿਚ ਰਖੋ :

*ਸਾਹਿਬ ਭਾਵੈ ਸੇਵਕੁ ਸੇਵਾ ਕਰੈ*
*ਜੀਵਤੁ ਮਰੈ ਸਭਿ ਕੁਲ ਉਧਰੈ ॥ . . .*
*ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ।*
*ਤੈਸੇ ਸੰਤ ਜਨ ਰਾਮ ਨਾਮ ਰਵਤ ਰਹੈ ॥*
*ਮੈਂ ਮੂਰਖ ਮੁਗਧ ਊਪਰਿ ਕਰਹੁ ਦਇਆ ॥*
*ਤਉ ਸਰਣਾਗਤਿ ਊਪਰਿ ਕਰਹੁ ਦਇਆ ॥ ਪੰ. ੧੧੭੦*

ਪੁੱਗਿਆ ਹੋਇਆ ਜੀਵ ਸਰਬ ਸਮਰੱਥ ਪ੍ਰਭੂ ਅੱਗੇ ਅਰਦਾਸ ਕਰਦਾ ਹੈ। ਅਜਿਹੇ ਜੀਵ ਦੇ ਮਨ ਅਤੇ ਮੁਖ ਵਿਚ ਇਕਸਾਰਤਾ ਅਤੇ ਇਕਸੁਰਤਾ ਹੁੰਦੀ ਹੈ। ਉਹ ਜਿੰਦ, ਸਰੀਰ ਅਤੇ ਧਨ ਸਭ ਕੁੱਝ ਪ੍ਰਭੂ ਦੀ ਦਿੱਤੀ ਹੋਈ ਪੂੰਜੀ ਹੀ ਸਮਝਦਾ ਹੈ। ਅਜਿਹਾ ਜੀਵ ਆਪੇ ਤੋਂ ਉਪਰ ਉਠ ਕੇ, ਆਪਾ ਕੁਰਬਾਨ ਕਰਨ ਵਿਚ ਭਾਵ ਸੇਵਾ ਭਾਵ ਵਿਚ ਹੀ ਜੀਵਨ ਆਦਰਸ਼ ਸਮਝਦਾ ਹੈ। ਇਸ ਜੀਵਨ ਆਦਰਸ਼ ਦੀ ਪ੍ਰਾਪਤੀ ਨਾਲ ਹੀ ਗੁਰੂ ਚਰਨਾਂ ਦੀ ਪ੍ਰੀਤੀ ਦਾ ਅਨੰਦ ਪ੍ਰਾਪਤ ਹੋ ਸਕਦਾ ਹੈ, ਨਹੀਂ ਤਾਂ ਇਸ ਤੋਂ ਬਿਨਾਂ ਦੁਨਿਆਵੀ ਪਦਾਰਥਾਂ ਦੀ ਭੁਖ ਅਤੇ ਹਉਮੈਂ ਬਣੀ ਰਹਿੰਦੀ ਹੈ। ਆਦਰਸ਼ਕ ਮਨੁੱਖ ਅਰਦਾਸ ਵਿਚ ਨਾਮ ਦੀ ਪ੍ਰਾਪਤੀ ਅਤੇ

ਗੁਰ ਚਰਨਾਂ ਦੀ ਪ੍ਰੀਤੀ ਦੀ ਹੀ ਮੰਗ ਕਰਦਾ ਹੈ। ਇਸ ਸਿੱਧਾਂਤ ਦੀ ਪੁਸ਼ਟੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਵਿਚੋਂ ਭਲੀ ਭਾਂਤ ਹੋ ਜਾਂਦੀ ਹੈ :

*ਦੁਇ ਕਰ ਜੋਰਿ ਕਰਉ ਅਰਦਾਸਿ ॥*
*ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥*
*ਕਰਿ ਕਿਰਪਾ ਲੀਜੇ ਲੜਿ ਲਾਇ*
*ਚਰਨ ਕਮਲ ਨਾਨਕ ਨਿਤ ਧਿਆਇ ॥ ਪੰ. ੧੧੫੨*
*ਸਤਿਗੁਰ ਅਪੁਨੇ ਸੁਨੀ ਅਰਦਾਸਿ ॥ . . .*
*ਸਭਿ ਸੁਖ ਪਾਈ ਤਿਸ ਕੀ ਸੇਵ ॥ ਪੰ. ੧੧੫੨*

### (ਜ) ਪ੍ਰਚੱਲਿਤ ਅਤੇ ਪ੍ਰਵਾਣਿਤ ਅਰਦਾਸ

ਸਿੱਖ ਧਰਮ ਦੀ ਪ੍ਰਵਾਣਿਤ ਅਰਦਾਸ ਨੂੰ ਅਸੀਂ ਦੋ ਭਾਗਾਂ ਵਿਚ ਵੰਡ ਸਕਦੇ ਹਾਂ—ਪਹਿਲਾ ਹਿੱਸਾ ਅਸੀਮ, ਅਨੰਤ, ਸ਼ਕਤੀਸ਼ਾਲੀ, ਸਰਬ-ਸਮਰੱਥ ਪ੍ਰਭੂ ਨਾਲ ਸੰਪਰਕ ਪੈਦਾ ਕਰਨ ਲਈ ਹੈ, ਨਿਮਰਤਾ ਸਹਿਤ ਮਨ ਦੀ ਇਕਾਗਰਤਾ ਨਾਲ ਪਹਿਲਾਂ ਪ੍ਰਮੇਸ਼ਰ ਅਤੇ ਫਿਰ ਦਸ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ, ਪੰਜ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਸ਼ਹੀਦਾਂ ਮੁਰੀਦਾਂ ਦੀ ਕਮਾਈ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ ਤੇਗ ਵਾਹੀ, ਸ਼ਹੀਦਾਂ ਜਿਨ੍ਹਾਂ ਧਰਮ ਦੀ ਖਾਤਰ ਕੁਰਬਾਨੀਆਂ ਦਿੱਤੀਆਂ, ਦੇਖ ਕੇ ਅਣਡਿਠ ਕੀਤਾ ਭਾਣੇ ਨੂੰ ਮਿਠਾ ਕਰ ਕੇ ਮੰਨਿਆ। ਉਨ੍ਹਾਂ ਮਾਈਆਂ ਦਾ ਵੀ ਜ਼ਿਕਰ ਜਿਨ੍ਹਾਂ ਧਰਮ ਦੀ ਖਾਤਰ ਅਸਹਿ ਤੇ ਅਕਹਿ ਕਸ਼ਟ ਸਹਾਰੇ, ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਇਆ ਨੂੰ ਯਾਦ ਕਰਦੇ ਹਾਂ। ਇਸ ਭਾਗ ਅੰਦਰ ਸਿੱਖ ਧਰਮ ਦੇ ਪੰਜ ਸੌ ਸਾਲਾਂ ਦਾ ਸੰਖੇਪ ਇਤਿਹਾਸ ਦੁਹਰਾਇਆ ਗਿਆ ਹੈ।

ਦੂਜੇ ਭਾਗ ਵਿਚ ਖਾਲਸੇ ਪੰਥ ਦੀਆਂ ਸਾਂਝੀਆਂ ਮੰਗਾਂ ਹਨ, ਇਹ ਕੌਮੀ ਮੰਗਾਂ, ਜਾਤੀ ਪੱਧਰ ਤੋਂ ਉਪਰ ਉੱਠ ਕੇ ਸਰਬ ਸਾਂਝੇ ਰੂਪ ਵਿਚ ਕੌਮੀ ਭਲਾਈ, ਚੜ੍ਹਦੀ ਕਲਾ, ਖਾਲਸਾ, ਜੋ ਪੰਥ ਦਾ ਇਕ ਅਟੁੱਟ ਅੰਗ ਹੈ ਦੀ ਮਾਨਸਿਕ, ਆਤਮਿਕ ਅਤੇ ਬਾਕੀ ਜੀਵਨ ਪੱਖਾਂ ਦੀ ਉੱਨਤੀ ਲਈ ਅਰਦਾਸ ਹੈ। ਇਹ ਬੜੀ ਉਸਾਰੂ ਸੋਧ ਹੈ। ਇਥੇ ਸਿੱਖ ਨੇ ਸਰਬ ਸਾਂਝੇ ਕਲਿਆਣ ਲਈ ਅਰਦਾਸ ਕੀਤੀ ਹੈ। ਖਾਲਸੇ ਦੀ ਹੋਂਦ ਦੇ ਨਾਲ ਨਾਲ ਇਹਦੇ ਝੂਲਦੇ ਕੇਸਰੀ ਨਿਸ਼ਾਨ, ਚੌਂਕੀਆਂ ਬੁੰਗੇ ਸਦਾ ਕਾਇਮ ਰਹਿਣ ਲਈ ਸਵੈ-ਰੱਖਿਆ, ਧਾਰਮਿਕ ਦ੍ਰਿੜ੍ਹਤਾ ਅਤੇ ਬਿਬੇਕ ਦੇ ਨਾਲ ਸਿਦਕ ਅਤੇ ਭਰੋਸੇ ਦੀ ਮੰਗ ਕੀਤੀ ਹੈ। ਅੰਤ ਵਿਚ ਆਤਮ ਕਲਿਆਣ ਦੇ ਨਾਲ ਨਾਲ, ਸਾਰੇ ਸੰਸਾਰ ਦਾ ਭਲਾ ਲੋਚਿਆ ਹੈ :

*ਨਾਨਕ ਨਾਮ ਚੜ੍ਹਦੀ ਕਲਾ ॥*
*ਤੇਰੇ ਭਾਣੇ ਸਰਬੱਤ ਦਾ ਭਲਾ ॥*

## ਟਿਪਣੀਆਂ ਤੇ ਹਵਾਲੇ

1. ਕਾਨ ਸਿੰਘ ਭਾਈ, *ਮਹਾਨ ਕੋਸ਼*, ਪੰ. 80
2. ਪ੍ਰਤਾਪ ਸਿੰਘ ਗਿਆਨੀ, *ਗੁਰਮਤਿ, ਫਿਲਾਸਫੀ*, ਪੰ. 227
3. Ardas (ਅਰਦਾਸ) is a sanskrit word, from the root ard, अर्द, to ask, to beg, to pray and ass आस means wish, hope desire. To ask for what you desire is, 'ardas' that is prayer.



(The Baisakhi of Guru Gobind Singh, p. 43)

4. It (prayer) is an instinct springing from man's sense of his own weakness and limitations and from his recognition of the greatness of the Universe which he dwells, E.R.E. Vol. X. p. 171.
5. *ਗੁਰੂ ਗ੍ਰੰਥ ਸਾਹਿਬ*, ਪੰ. ੩੧੧, ੫੩੩, ੬੧੩, ੪੮੬, ੪੧੬
6. To pray is to expose oneself to the promptings of God and to become less susceptible to low persuations of the world.
(G.A. Buttrich Sikh Review, Vol. XXVII, No. 311)
7. ਪ੍ਰਿੰ. ਗੰਗਾ ਸਿੰਘ, *ਲੈਕਚਰ ਮਹਾਰਾਣਣ* 1954, ਪੰ. 140-41
ਮਨੁੱਖ ਵਿਚ ਜੋ ਸ਼ਕਤੀ ਨਜ਼ਰ ਆ ਰਹੀ ਹੈ ਪੂਰਨ ਨਹੀਂ ਅੰਸ਼ ਹੈ, ਇਸ ਲਈ ਪੂਰਨ ਪੁਰਖ ਮਾਲਕ ਦੀ ਮਦਦ ਦਾ ਹਮੇਸ਼ਾਂ ਹੀ ਲੋੜਵੰਦ ਰਿਹਾ ਹੈ। ਮਾਲਕ ਅਤੇ ਦਾਸ ਦਾ ਸੰਬੰਧ ਅਰਦਾਸ ਨਾਲ ਹੀ ਜੁੜਦਾ ਹੈ।
8. Prayer is sincere, sensitive, effectionate pouring out of the soul to God. (quoted by Pritam Singh, *Heritage of Sikh Culture*. p. 116)
9. Any ritual observance designed to bring man into nearer relation with the unseen power of nature is prayer. (E.R.E. Vol. X., p. 158)
10. Tennyson : more things are brought by prayer than this world dreams of (quoted by Pritam Singh, *op. cit.*)
11. ਨਰੈਣ ਸਿੰਘ, *ਸਿੱਖ ਧਰਮ ਦੀਆ ਬੁਨਿਆਦਾ*, ਪੰ. 180
12. ਪ੍ਰਿੰ. ਗੰਗਾ ਸਿੰਘ, *ਉਹੀ*, ਪੰ. 139
13. — ਉਹੀ —
14. In fact of prayer is the supreme proof of the importance of religion as an element in human life. (E.R.E. Vol. X., p. 171)
15. ਨਰੈਣ ਸਿੰਘ ਉਹੀ, ਪੰ. 170-71
16. — ਓਹੀ —
16. (i) The early vedic religion, as the worship of natural forces, was polytheistic. Scholars believe that there was no idol worship and there were no temples, for the early Aryans worshipped nature is directly. For instance, they offered prayers and oblations to the Sun when it rose and when it set. Nature was conceived as fully animated, *(The Concept of Man*, p. 229, ed. Radhakrishanan & P.T. Raju)
17. In its simplest and most primitive form prayer is the expression of desire, cast in the form of request, to influence some force or power conceived as supernatural.
The supernatural thought advocated by an other scholars also.
An act of communication by man with the sacred or holy god, the gods, the transcendent realm, or supernatural powers found all religious throught history.
*(The New Encyclopaedia of Britannica*, Vol. VIII, p. 182)
18. *ਲੈਕਚਰ ਮਹਾਰਾਣਣ*, ਉਹੀ, ਪੰ. 139-40
19. ਪ੍ਰੋ. ਜੋਗਿੰਦਰ ਸਿੰਘ, *ਅਰਦਾਸ ਤੇ ਸਾਡਾ ਇਤਿਹਾਸ*, ਪੰ. 23
19. (ੳ) ਪਾਥਰ ਕਉ ਬਹੁ ਨੀਰੁ ਪਵਾਇਆ ॥ ਪੰ. ੧੧੩੭
ਪਾਥਰ ਲੈ ਪੂਜਹਿ ਮੁਗਧ ਗਵਾਰ ॥ ਪੰ. ੫੫੭
20. *ਬਾਲੇ ਵਾਲੀ ਜਨਮ ਸਾਖੀ*, ਨੰ. 94
21. ਗਿ. ਪ੍ਰਤਾਪ ਸਿੰਘ, *ਗੁਰਮਤਿ ਫਿਲਾਸਫੀ*, ਪੰ. 231
22. ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ, ਪੰ. 371

23. *ਸਬਦਾਰਥ* - ਪੋਥੀ ਤੀਜੀ, ਪੰ. 818
24. ਭਾ. ਸੰਤੋਖ ਸਿੰਘ ਜੀ ਲਿਖਦੇ ਹਨ ਕਿ ਪ੍ਰਿਥੀਆ ਵਸਾਖ ਸੰਮਤ 1663 ਵਿਚ ਆਪਣੇ ਪਿੰਡ ਹੈਜ਼ੇ ਨਾਲ ਮਰ ਗਿਆ (ਗੁ. ਪ੍ਰ. ਸ — ਰਾਗ 4-27)
25. ਪਿਆਰਾ ਸਿੰਘ ਪਦਮ, *ਸੰਖੇਪ ਸਿੱਖ ਇਤਿਹਾਸ,* ਪੰ. 80
26. ਪਰਤਾਪ ਸਿੰਘ, ਗਿਆਨੀ, *ਗੁਰਮਤਿ ਫਿਲਾਸਫੀ,* ਪੰ. 212
27. *ਮਹਾਰਾਜਾ ਰਣਜੀਤ ਸਿੰਘ,* ਸੀਤਾ ਰਾਮ ਕੋਹਲੀ, ਪੰ. 131
28. ਅਮਰੀਕ ਸਿੰਘ ਚੀਮਾ, ਨਾਮ ਯੋਗ, ਪੰ. 87
29. ਉਹੀ, ਪੰ. 143
30. ਉਹੀ, ਪੰ. 143
31. ਉਹੀ, ਨਾਮ ਯੋਗ, ਪੰ. 159, *ਰਾਤ ਦਿਵਸ ਕੇ ਕੂਕਨੇ,* ਪੰ. 1376
32. Constant prayer strengthens our faith and or life which quickns into action by the light... We receive from those who have left their traces on the pages of history. (*The Sikh Review,* Vol. XXIV, No. 271)
33. ਨਰੈਣ ਸਿੰਘ, ਉਹੀ, ਪੰ. 183
34. ਉਹੀ, ਪੰ. 176
35. ਰਾਧਾ ਕ੍ਰਿਸ਼ਨਨ, *ਧਰਮ ਤੇ ਸਮਾਜ,* ਪੰ. 67
36. ਪ੍ਰੋ. ਜੋਗਿੰਦਰ ਸਿੰਘ, ਉਹੀ, ਪੰ. 68
37. ਪ੍ਰੀਤਮ ਕੌਰ, *ਧਾਰਮਕ ਪਰੰਪਰਾ ਤੇ ਗੁਰੂ ਨਾਨਕ,* ਪੰ. 44
38. God is the source of energy and whoever attunes to him has direct access to that source and becomes endowed optimism and enthusiasm.
(Narain Singh, Our Heritage p. 176)
39. *ਆਦਿ ਗ੍ਰੰਥ,* ਸੋਰਠ ਮ. 3, ਪੰ. ੬੦੦
40. ਉਹੀ
41. ਉਹੀ, ਪੰ. ੧੫੬
42. In all the three worlds who is there more blessed than the person whose heart is always steeped in devotion to the Supreme Lord.
(*The Brabma Sutra,* p. 169)
43. *ਗੁਰੂ ਗ੍ਰੰਥ ਸਾਹਿਬ,* ਪੰ. ੧੦੯੩
44. ਉਹੀ, ਪੰ. ੨੬੮
45. ਉਹੀ, ਪੰ. ੧੮੦
46. ਉਹੀ, ਪੰ. ੮੧
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ, ਪੰ. 549
47. ਪ੍ਰਿੰ. ਗੰਗਾ ਸਿੰਘ, ਉਹੀ, ਪੰ. 140
48. It is true that prayer is a thing more of the heart than of the tongue, and its effect does not exclusively lie in the beauty of its expression but in the humility and earnestness of the heart.
(Dr. Ganda Singh. *The Sikh Prayer.* Sikh Review, Vol. XXIV. No. 271)
49. ਹਰਿ ਅਰਾਧ ਨ ਜਾਨਾ ਰੇ ॥
ਹਰਿ ਹਰਿ ਗੁਰ ਗੁਰ ਕਰਤਾ ਰੇ ॥ ਸੋਰਠਿ ਮ 5, ਪੰ ੬੧੨
50. *ਗੁਰੂ ਗ੍ਰੰਥ ਸਾਹਿਬ* ਪੰ. ੭੩੬
51. ਉਹੀ, ਪੰ. ੯੧੮
52. ਉਹੀ, ਪੰ. ੫੧੯
53. With the advent of monotheism, prayer reaches a new dignity and power. Belief in the one...Sovereign in the Universe, Carries with it a sense of security and elevation which has an ennobeling influence on thought and life. It makes man strong and free in the world. (E.R.E. Vol. X., p. 171)



53.ੳ. ਏਕ ਊਪਰ ਜਿਸੁ ਜਨ ਕੀ ਆਸਾ ॥
ਤਿਸ ਕੀ ਕਟੀਐ ਜਮ ਕੀ ਫਾਸਾ ॥ ਪੰ. ੨੮੧
54. *ਗੁਰੂ ਗ੍ਰੰਥ ਸਾਹਿਬ* ਪੰ. ੫੯੦
55. ਉਹੀ, ਪੰ. ੧੧੨੫
56. ਡਾ. ਬਲਵੀਰ ਸਿੰਘ, *ਲੰਮੀ ਨਦਰ,* ਪੰ. 56
57. ਨਰੈਣ ਸਿੰਘ, ਉਹੀ, ਪੰ. 183
58. *ਲੈਕਚਰ ਮਹਾਂਚਾਨਣ,* ਪੰ. 142
59. ਨਰੈਣ ਸਿੰਘ, ਉਹੀ, ਪੰ. 183
60. *ਅਰਦਾਸ ਸ਼ਕਤੀ,* ਪੰ. 14, 15
61. The Sikh Review (arti) p. 31 (Vol. XXVII, No. 311)
62. ਪ੍ਰਿੰ. ਗੰਗਾ ਸਿੰਘ, ਉਹੀ, ਪੰ. 150
63. *The Quintessence of Sikhism.* p. 238 (Perserverance in prayer yields results)
64. ਚਤੁਰਾਈ ਨ ਚਤੁਰਭੁਜੁ ਪਾਈਐ ॥ *ਗੁਰੂ ਗ੍ਰੰਥ,* ਪੰ. ੩੨੪ ਹੋਰ ੨੨੧, ੯੧੮
65. Prayer without devotion is no prayer at all. The man who has prayed without devotion ought to pray once more. He whose thoughts are wandering or occupied with other things need not pray...what then is devotion ? One must free his heart from all other thoughts and regard himself as standing in the presence of God. Therefore before engaging in prayer the worshipper ought to go aside for a little to bring himself into a devotional frame of mind and then he must pray quitly. (E.R.E. Vol. X., p. 194)
66. *ਲੈਕਚਰ ਮਹਾਂਚਾਨਣ,* ਪੰ. 140
67. ਕੀਤਾ ਲੋੜੀਐ ਕਮ ਸੁ ਹਰਿ ਪਹਿ ਆਖੀਐ ॥ ਪੰ. ੬੧
68. Sikhism is the religion of prayer and prayermindea people, prayer is the very breath of Sikh life. The Sikhs believe in its efficacy.
(*The Sikh Review,* Vol. XXIV, No. 271)
69. *ਗੁਰੂ ਗ੍ਰੰਥ ਸਾਹਿਬ,* ਪੰ. ੪੬੦
70. ਉਹੀ, ਪੰ. ੨੦੩, ੨੫੮, ੪੫੭, ੫੬੩, ੭੩੭, ੮੧੧, ੧੨੬੮
70.ੳ — ਉਹੀ — ਪੰ ੬੨੦
71. — ਉਹੀ — ਪੰ. ੧੨੦੪
72. The Custom of offering prayers must have begun the fifth successor of Guru Nanak, when places of worship had been organised and definite Book of faith had been installed in them, it became an established rule together for the purpose of praying in congregation. (*The Sikh Prayer* p. 2)
73. Guru Hargobind introduced congregational prayers. Mohsin Fani says when a Sikh desired for some thing, he would request the sangat to pray for him. Even the Guru himself asked the congregation to pray for him."
(*The Dabistan.* Persian, 239)
74. The Sikh Congregational prayer is a product of communal composition and has developed through various stages of Sikh history as a result of consensus of Sikh opinion. —*Sikh Review,* Vol. XXX, No. 350
75. *ਰਹਿਤਨਾਮਾ,* ਭਾ. ਚੌਪਾ ਸਿੰਘ
76. *ਰਹਿਤਨਾਮੇ,* ਸੰਪਾਦਕ, ਪਿਆਰਾ ਸਿੰਘ ਪਦਮ, ਪੰ. 98
77. ਉਹੀ, ਪੰ. 98
78. ਉਹੀ, ਪੰ. 119

79. *ਤਨਖਾਹ ਨਾਮਾ*, ਭਾਈ ਨੰਦ ਲਾਲ ਜੀ।
80. Concentration of mind is the first prerequisit of prayer. (*The Sikh Prayer, op. cit. p. 3.*)
81. The effect of prayer does not be exclusively in the beauty of its expression, but in the humility and earnestness of the heart. Ibid.
82. ਦੁਇ ਕਰ ਜੋਰਿ ਕਰਉ ਅਰਦਾਸ ॥ ਪੰ. ੧੧੫੨
83. ਡਾ. ਸੰਤੋਖ ਸਿੰਘ, *ਗੁਰਪ੍ਰਤਾਪ ਸੂਰਜ ਗ੍ਰੰਥ*, ਰਾਸਿ-2. ਅਧਿ: 43
84. ਅਰਦਾਸ ਤੇ ਸਾਡਾ ਇਤਿਹਾਸ, ਪੰ. 14
85. *ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਸੰਪਾਦਕ ਪਿਆਰ ਸਿੰਘ, ਪੰ. 44
86. *ਗੁਰੂ ਗ੍ਰੰਥ ਸਾਹਿਬ*, ਪੰ. ੬੨੧
87. ਉਹੀ, ਪੰ. ੧੪੨੭, ੭੨੪
ਦਸਮ ਗ੍ਰੰਥ, ਚ੍ਰਤਿਰ 4, 5-387-1, 388-4
ਅਕਾਲ ਉਸਤਤਿ 7-4
88. ਵਿਚਿ ਸੰਗਤ ਹਰਿ ਪ੍ਰਭੁ ਵਸੈ ਜੀਉ, ॥ ਪੰ. ੧੩੧੪
89. When any body wanted a gift from heaven, he would come to such a assembly of Sikh and ask them to pray for him. Even the gurus asked his Sikhs to pray for him. (*Sikh Prayer*, p. 2)
90. ਸਤਿਬੀਰ ਸਿੰਘ, *ਸਾਡਾ ਇਤਿਹਾਸ*, ਭਾਗ ਪਹਿਲਾ, ਪੰ 169
91. ਸਭਿ ਮਹਿ ਜੋਤਿ ਜੋਤਿ ਹੈ ਸੋਇ ਤਿਸਦੇ ਚਾਨਣ ਸਭਿ ਮਹ ਚਾਨਣ ਹੋਇ ॥ ਪੰ. ੬੬੩
91ੳ. ਨਾਮਾ ਜੈਦੇਉ ਕੰਬੀਰ ਤ੍ਰਿਲੋਚਨ ਅਉਜਾਤਿ ਰਵਿਦਾਸੁ ਚਮਿਆਰ ਚਮਈਆ ਜੋ ਜੋ ਮਿਲੇ ਸਾਧੂ ਜਨ ਸੰਗਤ ਧਨ ਧੰਨਾ ਜਟੁ ਸੈਣ ਮਿਲਿਆ ਹਰਿ ਦਈਆ ॥ ਪੰ. ੨੬੮
92. ਤੂ ਠਾਕੁਰੁ ਤੁਮ ਪਹਿ ਅਰਦਾਸਿ, ਜੀਉ ਪਿੰਡੁ ਸਭ ਤੇਰੀ ਰਾਸਿ ॥ ਪੰ. ੨੬੮
93. *ਗੁਰੂ ਗ੍ਰੰਥ ਸਾਹਿਬ, ਦਾਤ ਪਿਆਰੀ*, ਪੰ. ੬੭੬
94. ਵਿਸਰੁ ਨਾਹੀਂ ਦਾਤਾਰੁ ਆਪਣਾ ਨਾਮ ਦੇਹੁ ॥ ਪੰ. ੭੬੨, ੧੦੦, ੭੪੨
95. ਉਹੀ, ਮਾਨ ਮਾਗਉ ਤਾਨ ਮਾਗਉ ਧਨ ਲਖਮੀ ਸੁਤ ਦੇਹ, ਪੰ. ੧੦੩੮
96. ਦਾਤੀ ਸਾਹਿਬ ਸੰਦੀਆਂ ਕਿਆ ਚਲੈ ਤਿਸੁ ਨਾਲ ॥ ੮੩, ੧੩੮੪
ਕਿਆ ਮਾਗਉ ਕਿਛੁ ਥਿਰ ਨ ਰਹਾਈ ॥ ਪੰ. ੬੯੨
97. *ਗੁਰੂ ਗ੍ਰੰਥ ਸਾਹਿਬ*, ਪੰ. ੮੦੯
98. ਉਹੀ, ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥ ਪੰ. ੧੦੧੮ ਅਤੇ ਹੋਰ ਦੇਖੋ ਪੰ. ੯੫੮
99. ਉਹੀ, ਬਿਨਤਿ.ਕਰਉ ਅਰਦਾਸਿ . . . ਦਹੁ ਦਰਸ ਮਨ ਚਾਉ ਭਗਤਿ ॥ ਪੰ. ੧੩੮੭
100. ਉਹੀ, ਇਕ ਉਤਮ ਪੰਥ ਸੁਨਿਓ. . ਇਕ ਅਰਦਾਸਿ ਭਾਟ ਪੰ. ੧੪੦੬
101. ਉਹੀ, ਐਸੀ ਮਾਗ . . . ਹਰਿ ਨਾਮਾ ਜਪ ਪਰਮ ਗਤੇ ॥ ਪੰ. ੧੨੯੯, ਅਤੇ ਹੋਰ ਦੇਖੋ ਪੰ. ੩੯੨
102. ਉਹੀ, ਮਾਇਆ ਡੋਲੋ . . ਅਗਨ ਤੇ ਜਿਹ ਤੁਮ ਰਖਹ ॥ ਪੰ. ੨੫੮
103. ਉਹੀ, ਐਸੀ ਦੀਖਿਆ . . ਜਨ ਕੀ ਧੂਰਿ ॥ ਪੰ. ੮੨੮
104. ਉਹੀ, ਸਾਧ ਤੇਰੇ ਕੀ ਜਾਚਨਾ ਵਿਸਰ ਨ ਸਾਸਿ ਗਿਰਾਸਿ ॥ ਪੰ. ੪੩੧
105. ਉਹੀ, ਨ ਤੂ ਆਵਹਿ ਵਸ ॥ ਪੰ. ੯੬੨
106. ਗੁਰੂ ਗ੍ਰੰਥ ਸਾਹਿਬ, ਪੰ. ੧੨੫੨
107. ਉਹੀ, ਪੰ ੪੨
108. ਉਹੀ, ਪੰ. ੪੪
109. ਉਹੀ, ਪੰ. ੪੬੬
110. ਉਹੀ, ਪੰ. ੫੫
111. ਉਹੀ, ਪੰ. ੭੪੮
112. ਉਹੀ, ਪੰ. ੧੦੧੭

# ਸਿੱਖ—ਅਰਦਾਸ ਦਾ ਦਾਰਸ਼ਨਿਕ ਪਰਿਪੇਖ

ਡਾ. ਗੁਰਨਾਮ ਕੌਰ

ਕੁੱਝ ਵਿਦਵਾਨਾਂ ਅਨੁਸਾਰ ਅਰਦਾਸ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਰੂਟ ਅਰਦ (अर्द) ਅਤੇ ਆਸ ਵਿਚ ਹੈ। ਅਰਦ (अर्द) ਦਾ ਅਰਥ ਹੈ ਪੁੱਛਣਾ, ਮੰਗਣਾ, ਪ੍ਰਾਰਥਨਾ ਕਰਨੀ ਅਤੇ ਆਸ ਦਾ ਅਰਥ ਹੈ ਇੱਛਾ, ਆਸ ਅਤੇ ਖ਼ਾਹਿਸ਼ (wish, hope, desire)। ਇਸ ਤਰ੍ਹਾਂ ਅਰਦਾਸ ਦਾ ਪੂਰਨ ਅਰਥ ਹੈ, ਜੋ ਇੱਛਾ ਹੈ ਉਸ ਨੂੰ ਮੰਗਣਾ।[1] ਕੁੱਝ ਵਿਦਵਾਨਾਂ ਨੇ 'ਅਰਦਾਸ' ਸ਼ਬਦ ਨੂੰ ਫ਼ਾਰਸੀ ਦੇ ਸ਼ਬਦ ਅਰਜ਼ਦਾਸ਼ਤ ਤੋਂ ਆਇਆ ਮੰਨਿਆ ਹੈ ਜਿਸ ਦਾ ਅਰਥ ਹੈ ਪ੍ਰਾਰਥਨਾ, ਬੇਨਤੀ, ਬਿਨਯ। ਭਾਈ ਕਾਨ੍ਹ ਸਿੰਘ ਨਾਭਾ ਨੇ ਅਰਦਾਸ ਸ਼ਬਦ ਦੀ ਵਿਆਖਿਆ ਕਰਦਿਆਂ ਸੰਸਕ੍ਰਿਤ ਅਤੇ ਫ਼ਾਰਸੀ ਦੋਹਾਂ ਦਾ ਜ਼ਿਕਰ ਕੀਤਾ ਹੈ।[2] ਇਸ ਤਰ੍ਹਾਂ ਸਾਡੇ ਵਿਦਵਾਨ ਪੱਕਾ ਫੈਸਲਾ ਨਹੀਂ ਕਰ ਸਕੇ ਕਿ ਇਹ ਸ਼ਬਦ ਸੰਸਕ੍ਰਿਤ ਭਾਸ਼ਾ ਤੋਂ ਆਇਅ ਹੈ ਜਾਂ ਫ਼ਾਰਸੀ ਤੋਂ। 'ਅਰਦਾਸ' ਸ਼ਬਦ ਦਾ ਮੂਲ ਭਾਵੇਂ ਦੋਹਾਂ ਭਾਸ਼ਾਵਾਂ ਵਿਚੋਂ ਕਿਸੇ ਵਿਚ ਵੀ ਹੈ ਪਰ 'ਅਰਦਾਸ' ਸੰਕਲਪ ਅਤੇ ਰਵਾਇਤ ਦੇ ਤੌਰ ਤੇ ਸਿੱਖ ਧਰਮ ਦਾ ਇੱਕ ਵਿਲੱਖਣ ਅਤੇ ਆਪਣਾ ਸੰਕਲਪ ਹੈ ਅਤੇ ਸਿੱਖ ਧਰਮ ਦੀ ਅਨੋਖੀ ਅਤੇ ਅਨੂਠੀ ਰਵਾਇਤ ਹੈ। ਇਸ਼ਟ ਅੱਗੇ ਪ੍ਰਾਰਥਨਾ ਕਰਨ ਦੀ ਰਵਾਇਤ ਹੋਰ ਧਰਮਾਂ ਜਿਵੇਂ ਇਸਲਾਮ, ਈਸਾਈ ਮਤ ਅਤੇ ਯਹੂਦੀਆਂ ਵਿਚ ਵੀ ਹੈ। ਅਰਦਾਸ ਦਾ ਧਰਮ ਨਾਲ ਸੰਬੰਧ ਅਸਲ ਵਿਚ ਧਰਮ ਦੇ ਇਕੀਸ਼ਵਰਵਾਦੀ ਹੋਣ ਨਾਲ ਹੈ। ਇਕੀਸ਼ਵਰਵਾਦੀ ਧਰਮ ਵਿਚ ਹੀ ਆਤਮਾ ਦਾ ਪਰਮਾਤਮਾ ਨਾਲ ਸਿੱਧਾ ਸੰਪਰਕ ਸਮਝਿਆ ਜਾਂਦਾ ਹੈ। ਬਹੁਦੇਵਵਾਦੀ ਧਰਮਾਂ ਵਿਚ ਦੇਵਤਿਆਂ ਦੀ ਪੂਜਾ ਅਰਚਨਾ ਕੀਤੀ ਜਾਂਦੀ ਹੈ, ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਹੋਮ ਅਤੇ ਯੱਗ ਰਚੇ ਜਾਂਦੇ ਹਨ। ਇਸੇ ਲਈ ਬਹੁਦੇਵਵਾਦੀ ਧਰਮਾਂ ਵਿਚ ਅਰਦਾਸ ਨੂੰ ਕੋਈ ਮਹੱਤਵ ਪ੍ਰਾਪਤ ਨਹੀ ਹੈ ਜਿਵੇਂ ਕਿ ਹਿੰਦੂ ਮਤ ਵਿਚ। ਹਿੰਦੂ ਮਤ ਵਿਚ ਵੇਦਕਾਲ ਤੋਂ ਲੈ ਕੇ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਹਵਨ ਅਤੇ ਯੱਗ ਕੀਤੇ ਜਾਂਦੇ ਰਹੇ ਹਨ ਅਤੇ ਖਾਸ ਸਮਿਆਂ ਤੇ ਖਾਸ ਮੰਤਰ ਪੜ੍ਹੇ ਜਾਂਦੇ ਰਹੇ ਹਨ। ਵੇਦ-ਕਾਲ ਤੋਂ ਬਾਅਦ ਜਦੋਂ ਯੱਗ ਅਤੇ ਹਵਨ ਦਾ ਰਿਵਾਜ ਘੱਟ ਗਿਆ ਤਾਂ ਮੰਦਰਾਂ ਵਿਚ ਵੱਖ ਵੱਖ ਦੇਵੀ ਦੇਵਤਿਆਂ ਦੇ ਬੁੱਤਾਂ ਦੀ ਪੂਜਾ ਹੋਣ ਲੱਗ ਪਈ। ਨਿਰ-ਈਸ਼ਵਰਵਾਦੀ ਧਰਮਾਂ ਵਿਚ ਅਰਦਾਸ ਦਾ ਕੋਈ ਮਹੱਤਵ ਨਹੀਂ ਹੈ ਜਿਵੇਂ ਜੈਨ ਧਰਮ ਅਤੇ ਬੁੱਧ ਧਰਮ। ਅਰਦਾਸ ਪਰਮ ਸ਼ਕਤੀ ਅੱਗੇ ਆਤਮ-ਸਮਰਪਣ ਦੀ ਭਾਵਨਾ ਨਾਲ ਹੀ ਕੀਤੀ ਜਾਂਦੀ ਹੈ। ਕਿਸੇ ਸਿੱਧ, ਯੋਗੀ ਜਾਂ ਤੀਰਥੰਕਰ ਨੂੰ ਖ਼ੁਸ਼ ਕਰਨ ਲਈ ਨਹੀਂ। ਜੈਨੀਆਂ ਅਨੁਸਾਰ ਸਿਹਤ, ਖ਼ੁਸ਼ਹਾਲੀ, ਪ੍ਰਸਿੱਧੀ ਜਾਂ ਹੋਰ ਪ੍ਰਾਪਤੀਆਂ ਲਈ ਅਰਦਾਸ ਕਰਨ ਦਾ ਕੋਈ ਤਾਰਕਿਕ ਪੱਧਰ ਨਹੀਂ ਹੈ ਕਿਉਂਕਿ ਇਹ ਸਭ 'ਕਰਮ' ਰਾਹੀਂ ਨਿਰਧਾਰਤ ਹੁੰਦੀਆਂ ਹਨ।[3] ਬੁੱਧ ਧਰਮ ਕਰਤਾ ਪੁਰਖ ਵਿਚ ਵਿਸ਼ਵਾਸ

ਨਹੀਂ ਕਰਦਾ। ਇਸ ਲਈ ਬੁੱਧ ਅਨੁਸਾਰ ਧਰਮ ਦੀ ਪਰਪੱਕਤਾ ਮਨੁੱਖ ਦੇ ਆਪਣੇ ਆਪੇ ਦੀ ਸੰਪੂਰਨਤਾ ਵਿਚ ਮੰਨੀ ਜਾਂਦੀ ਹੈ। ਇਸੇ ਲਈ ਬੁੱਧ ਧਰਮ ਵਿਚ ਵੀ ਅਰਦਾਸ ਦਾ ਕੋਈ ਮਹੱਤਵ ਨਹੀਂ ਹੈ, ਸਗੋਂ ਪਰਮਾਤਮਾ ਅੱਗੇ ਅਰਦਾਸ ਦੀ ਬੁੱਧ ਨੇ ਮਨਾਹੀ ਕੀਤੀ ਹੈ।[4] ਅਰਦਾਸ ਦੀ ਪਰਿਭਾਸ਼ਾ ਕੀ ਹੈ ? ਇਸ ਤੇ ਚਾਨਣ ਪਾਉਂਦਿਆਂ ਕਿਹਾ ਗਿਆ ਹੈ ਕਿ ਅਰਦਾਸ, ਜ਼ਰੂਰੀ ਤੌਰ ਤੇ ਲਾਭ ਮੰਗਣ ਤੇ ਹਿੱਤ ਲਿਵਲੀਨਤਾ ਨੂੰ ਅਰਦਾਸ ਕਿਹਾ ਜਾ ਸਕਦਾ ਹੈ। ਇਕੀਸ਼ਵਰਵਾਦੀ ਪ੍ਰਾਰਥਨਾ ਰੱਬ ਨਾਲ ਲਿਵਲੀਨਤਾ ਹੈ। ਜਰਮੀ ਟੇਲਰ ਅਨੁਸਾਰ, ਪ੍ਰਾਰਥਨਾ, ਮਨ ਦਾ ਪਰਮਾਤਮਾ ਵਲ ਉਥਾਨ ਹੈ। ਇਸ ਕਿਸਮ ਦੇ ਸਾਰੇ ਉਥਾਨ, ਵਡਿਆਈ, ਇੰਕਸ਼ਾਫ ਅਤੇ ਨਾਲ ਹੀ ਖਾਸ ਤੋਹਫਿਆਂ ਵਾਸਤੇ ਦਰਖਾਸਤ ਨੂੰ 'ਪ੍ਰਾਰਥਨਾ' ਮਦ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ। ਆਮ ਤੌਰ ਤੇ ਪ੍ਰਾਰਥਨਾ ਦਾ ਭਾਵ ਜੀਵ-ਆਤਮਾ ਦਾ ਪਰਮਾਤਮਾ ਨਾਲ ਸੰਪਰਕ ਹੈ।[5]

ਸਿੱਖ ਚਿੰਤਨ ਵਿਚ ਮੁੱਖ ਬਲ ਇਸ ਗੱਲ ਤੇ ਦਿੱਤਾ ਗਿਆ ਹੈ ਕਿ ਮਨੁੱਖ ਨੇ ਅਗਿਆਨਤਾ ਵਿਚ ਬਾਹਰ ਆਉਣਾ ਹੈ, ਪਰਮ ਸਤਿ ਦਾ ਗਿਆਨ ਪ੍ਰਾਪਤ ਕਰਨਾ ਹੈ ਅਤੇ ਸਕ੍ਰਿਅ ਵਿਅਕਤਿਤਵ ਘੜਨਾ ਹੈ, ਪਰਮ ਸਤਿ ਦੇ ਸਮੀਪ ਹੋ ਸਕੇ, ਉਸ ਦੀ ਹਜ਼ੂਰੀ ਨੂੰ ਅਨੁਭਵ ਕਰ ਸਕੇ ਅਤੇ ਉਸ ਨਾਲ ਇਕ-ਸੁਰ ਹੋ ਕੇ ਜੀਅ ਸਕੇ। ਮਨੁੱਖ ਨੇ ਅਜਿਹੇ ਹਾਲਾਤ ਦੀ ਸਿਰਜਣਾ ਕਰਨੀ ਹੈ ਜਿਸ ਵਿਚ ਉਹ ਆਪਣੇ ਵਿਅਕਤੀਤਵ ਦਾ ਵਿਕਾਸ ਕਰ ਸਕੇ ਅਤੇ ਉੱਚਤਮ ਸਤਿ ਨਾਲ ਇਕ ਸੁਰ ਹੋ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਹੀ ਮੁੱਢਲਾ ਪ੍ਰਸ਼ਨ ਇਹ ਕੀਤਾ ਹੈ, "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ" ਅਤੇ ਨਾਲ ਹੀ ਇਸ ਦਾ ਉੱਤਰ ਦਿੱਤਾ ਹੈ, "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।"[6] ਮਨੁੱਖ ਦੇ ਸਾਹਮਣੇ ਆਦਰਸ਼ ਰਖਿਆ ਹੈ ਪਰਮਾਤਮਾ ਵਰਗਾ ਹੋਣ ਦਾ, ਕਿਉਂਕਿ ਸਿੱਖ ਧਰਮ ਅਨੁਸਾਰ ਜਿਹੋ ਜਿਹੇ ਇਸ਼ਟ ਦੀ ਅਸੀਂ ਅਰਾਧਨਾ ਕਰਦੇ ਹਾਂ ਉਹੋ ਜਿਹੀ ਜ਼ਿੰਦਗੀ ਸਾਨੂੰ ਜੀਉਣ ਲਈ ਉਹ ਪ੍ਰਦਾਨ ਕਰਦਾ ਹੈ, "ਜੈਸਾ ਸੇਵੈ ਤੈਸੋ ਹੋਇ।"[7] ਅਰਦਾਸ ਇਸ ਆਦਰਸ਼ ਤੱਕ ਪਹੁੰਚ ਸਕਣ ਲਈ, ਇਸ ਨੂੰ ਅਨੁਭਵ ਕਰ ਸਕਣ, ਇਸ ਦਾ ਅਨੁਸਾਰੀ ਹੋ ਕੇ ਜੀਅ ਸਕਣ ਅਤੇ ਦੂਸਰਿਆਂ ਨੂੰ ਜਿਉਣ ਦੇਣ ਦੇ ਉਪਰਾਲੇ ਲਈ ਬਿਨੈ ਵੀ ਹੈ, ਉਤਸ਼ਾਹ ਦੇਣ ਵਾਲਾ ਪ੍ਰੇਰਣਾ ਸ੍ਰੋਤ ਵੀ ਹੈ ਅਤੇ ਵਾਹਿਗੁਰੂ ਅੱਗੇ ਜੀਵ-ਆਤਮਾ ਦਾ ਸਮਰਪਣ ਵੀ ਹੈ। ਕੂੜ ਦੀ ਕੰਧ ਨੂੰ ਤੋੜ ਕੇ, ਉੱਚ ਗਿਆਨ ਦੀ ਪ੍ਰਾਪਤੀ ਰਾਹੀਂ ਵਾਹਿਗੁਰੂ ਦੇ ਹੁਕਮਿ ਦਾ ਅਨੁਸਾਰੀ ਹੋ ਕੇ ਉਹੀ ਮਨੁੱਖ ਜੀਅ ਸਕਦਾ ਹੈ ਜੋ ਵਾਹਿਗੁਰੂ ਦੇ ਹਜ਼ੂਰ ਸੰਪੂਰਨ ਆਤਮ-ਸਮਰਪਣ ਕਰਦਾ ਹੈ। ਸਿੱਖ ਚਿੰਤਨ ਅਨੁਸਾਰ ਵੀਚਾਰ, ਭਗਤੀ ਅਤੇ ਵਾਹਿਗੁਰੂ ਦੀ ਨਦਰਿ ਜੀਵ ਨੂੰ ਉਸ ਪਰਮ-ਸਤਿ ਦੇ ਅਨੁਭਵ ਵੱਲ ਲੈ ਜਾਂਦੀ ਹੈ। ਇਨ੍ਹਾਂ ਰਾਹੀਂ ਮਨੁੱਖ ਦੀ ਬੁੱਧੀ ਅਤੇ ਉਸ ਦਾ ਵਿਅਕਤੀਤਵ ਵਿਕਾਸ ਕਰਦਾ ਹੈ। ਸਿੱਖ ਧਰਮ ਵਿਚ ਅਰਦਾਸ ਰਾਹੀਂ ਇਨ੍ਹਾਂ ਤਿੰਨਾਂ ਦੀ ਅਕਾਂਖਿਆ ਕੀਤੀ ਗਈ ਹੈ। ਜਪੁਜੀ ਸਾਹਿਬ ਵਿਚ 'ਖੰਡਾਂ' ਵਿਚ ਗਿਆਨ ਦਾ ਜੋ ਸਿੱਧਾਂਤ ਦਿੱਤਾ ਗਿਆ ਹੈ ਉਸ ਵਿਚ ਦਸਿਆ ਹੈ ਕਿ ਕਿਸ ਤਰ੍ਹਾਂ ਮਨੁੱਖ ਕੁਦਰਤਿ ਤੋਂ ਕਾਦਰ ਵੱਲ ਵਿਕਾਸ ਕਰਦਾ ਹੈ। ਇਥੇ ਵੀਚਾਰ, ਭਗਤੀ ਅਤੇ ਨਦਰਿ ਦੀ ਵਿਆਖਿਆ ਕੀਤੀ ਗਈ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਲੰਮੀ ਅਰਦਾਸ ਹੈ ਜਿਸ ਵਿਚ ਵੀਚਾਰ ਰਾਹੀਂ ਮਨੁੱਖ ਭਗਤੀ (devotion) ਕਰਦਾ ਹੈ ਅਤੇ ਵਾਹਿਗੁਰੂ ਦੀ ਨਦਰਿ ਦਾ ਪਾਤਰ ਬਣਦਾ ਹੈ। ਸਿੱਖ ਧਰਮ ਵਿਚ ਭਗਤੀ ਨਾਮ ਸਿਮਰਣ ਨਾਲ ਜੁੜੀ ਹੋਈ ਹੈ ਅਤੇ ਅਰਦਾਸ ਇਸ ਦਾ ਇੱਕ ਜ਼ਰੂਰੀ ਅੰਗ ਹੈ। ਨਾਮ-ਸਿਮਰਣ ਅਤੇ



ਅਰਦਾਸ ਆਪਣੇ ਆਪ ਨੂੰ ਵਾਹਿਗੁਰੂ ਦੇ ਹਵਾਲੇ ਕਰਨ ਦੇਣਾ ਹੈ। ਇਸ ਤਰ੍ਹਾਂ ਉਹ ਆਪਣੇ ਵਿਅਕਤਿਤਵ ਦਾ ਵਿਕਾਸ ਕਰਕੇ ਵਾਹਿਗੁਰੂ ਦੀ ਹਜ਼ੂਰੀ ਦਾ ਅਨੁਭਵ ਕਰਦਾ ਹੈ ਅਤੇ ਅਜਿਹੇ ਹਾਲਾਤ ਦੀ ਸਿਰਜਣਾ ਕਰਨ ਹਿੱਤ ਜੂਝਦਾ ਹੈ ਜਿਸ ਵਿਚ ਸਾਰੇ ਮਨੁੱਖਾਂ ਲਈ ਇਸ ਆਦਰਸ਼ ਨੂੰ ਪ੍ਰਾਪਤ ਕਰਨਾ ਸੰਭਵ ਹੋ ਸਕੇ। ਇਸ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਯੁੱਧ ਕਿਹਾ ਹੈ, "ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ। ਅਵਰ ਬਾਸਨਾ ਨਾਹਿ ਪ੍ਰਭ, ਧਰਮ ਜੁੱਧ ਕੇ ਚਾਇ।"[8]

ਗੁਰੂ ਨਾਨਕ ਅਨੁਸਾਰ ਜੀਵ ਆਤਮਾ ਦਾ ਅੰਤਮ ਸਥਾਨ (ultimate place) ਵਾਹਿਗੁਰੂ ਦਾ ਦਰ ਹੈ, ਇਸ ਤੋਂ ਬਿਨਾਂ ਉਸ ਦਾ ਹੋਰ ਕੋਈ ਸਥਾਨ ਨਹੀਂ ਹੈ। ਇਸ ਲਈ ਆਪਣਾ ਤਨ ਅਤੇ ਮਨ ਪਰਮਾਤਮਾ ਨੂੰ ਅਰਪਣ ਕਰਕੇ ਉਸ ਦੀ ਰਜ਼ਾ ਵਿਚ ਰਹਿਣਾ ਹੀ ਅਸਲੀ ਅਰਦਾਸ ਹੈ।[9] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਰਾਗੁ ਵਿਚ 'ਸਬਦ ਸੀਗਾਰੀਆ' ਹੋਣ ਦਾ ਜ਼ਿਕਰ ਕੀਤਾ ਹੈ। ਸ਼ਬਦ ਉਹ ਗਿਆਨ ਹੈ ਜੋ ਮਨੁੱਖ ਦੀ ਸੱਚੀ ਰਹਿਣੀ ਵਾਸਤੇ ਰਾਹਨੁਮਾਈ ਕਰਦਾ ਹੈ। ਸ਼ਬਦ ਉਸ ਹਰ ਤਰ੍ਹਾਂ ਦੇ ਅਗਿਆਨ ਤੋਂ ਮਨੁੱਖ ਨੂੰ ਛੁਟਕਾਰਾ ਦੁਆਉਂਦਾ ਹੈ ਜੋ ਉਸ ਨੂੰ ਪਰਮ-ਸਤਿ ਤੋਂ ਵਿਛੋੜਨ ਦਾ ਅਤੇ ਜਨਮ-ਮਰਨ ਦੇ ਚੱਕਰ ਦਾ ਕਾਰਨ ਬਣਦਾ ਹੈ। ਸ਼ਬਦ ਰਾਹੀਂ ਮਨੁੱਖ ਦਾ ਮਨ ਅਤੇ ਤਨ ਦੋਵੇਂ ਪ੍ਰਕਾਸ਼ਮਾਨ ਹੁੰਦੇ ਹਨ। ਅਜਿਹੇ ਪ੍ਰਕਾਸ਼ਮਾਨ ਜੀਵ ਨੂੰ ਹੀ 'ਗੁਰਸਬਦੀ ਸੀਗਾਰੀਆ' ਕਿਹਾ ਹੈ। ਇਸ ਤਰ੍ਹਾਂ ਗੁਰੂਆਂ ਅਨੁਸਾਰ ਸ਼ਬਦ ਖੋਜੀ ਦੀ ਧਰਮ ਦੇ ਰਸਤੇ ਤੇ ਤੁਰਨ ਲਈ ਮਦਦ ਕਰਦਾ ਹੈ। ਗੁਰੂ ਨਾਨਕ ਅਨੁਸਾਰ ਧਰਮ ਦਾ ਰਸਤਾ ਉਹ ਹੈ ਜਿਸ ਵਿਚ ਮਨੁੱਖ ਦਾ ਤਨ ਅਤੇ ਮਨ ਵਾਹਿਗੁਰੂ ਦੇ ਪ੍ਰੇਮ ਅਤੇ ਭੈ ਵਿਚ ਰੰਗੇ ਹੁੰਦੇ ਹਨ, ਮਨੁੱਖ ਦੀ ਇੱਛਾ ਵਾਹਿਗੁਰੂ ਦੀ ਇੱਛਾ ਨਾਲ ਇੱਕ-ਮਿੱਕ ਹੋ ਜਾਂਦੀ ਹੈ। ਇਸੇ ਰਸਤੇ ਦਾ ਅਨੁਸਾਰੀ ਬਣਨ ਲਈ ਜੀਵ ਪਰਮਾਤਮਾ ਤੋਂ ਯਾਚਨਾ ਕਰਦਾ ਹੈ। ਪਰਮ-ਸਤਿ ਦੇ ਗਿਆਨ ਦਾ ਇੱਕੋ ਇੱਕ ਸਾਧਨ ਸ਼ਬਦ ਹੈ।"[10] ਸਿੱਖ ਧਰਮ ਵਿਚ 'ਸੱਚ' ਤਿੰਨਾਂ ਅਰਥਾਂ ਵਿਚ ਵਰਤਿਆ ਹੈ। ਪਹਿਲਾ 'ਪਰਮ-ਸਤਿ' (reality) ਦਾ ਵਿਸੇਸ਼ਣ, ਦੂਜਾ ਪ੍ਰਸਤਾਵਨਾ (proposition) ਦੇ ਗੁਣ ਦੇ ਤੌਰ ਤੇ ਜਿਸ ਵਿਚ ਚਲਣ (conduct) ਦੀ ਅਗਵਾਈ ਕਰਨ ਦੀ ਸਮਰੱਥਾ ਹੈ, ਤੀਸਰਾ ਅਧਿਆਤਮਕ ਗੁਣ (moral virtue)। ਗੁਰੂ ਨਾਨਕ ਨੇ ਜਦੋਂ ਸੱਚੀ ਅਰਦਾਸ' ਦੀ ਗੱਲ ਕੀਤੀ ਹੈ ਤਾਂ ਉਹ ਮਨੁੱਖੀ ਚਲਣ ਦੀ ਰਾਹਨੁਮਾਈ ਕਰਨ ਵਾਲੀ ਹੈ ਜਿਸ ਦਾ ਨਤੀਜਾ ਭਗਤੀ ਵਿਚ ਨਿਕਲਦਾ ਹੈ। ਜਦੋਂ 'ਸਾਚਉ ਵਖਰੁ' ਅਤੇ 'ਸਚੁ ਰਾਸਿ' ਦੀ ਗੱਲ ਕੀਤੀ ਹੈ ਤਾਂ ਸੱਚ ਨੂੰ ਮਨੁੱਖ ਦੇ ਅਧਿਆਤਮਕ ਗੁਣ ਵਜੋਂ ਲਿਆ ਹੈ ਜਿਸ ਨੂੰ ਉਸ ਨੇ ਆਪਣੇ ਅੰਦਰੋਂ ਪ੍ਰਜਵਲਿਤ ਕਰਨਾ ਹੈ। ਜਦੋਂ 'ਸਾਚੀ ਦਰਗਹ' ਦੀ ਗੱਲ ਕੀਤੀ ਹੈ ਤਾਂ 'ਸੱਚ' ਪਰਮ-ਸਤਿ ਦਾ ਵਿਸ਼ੇਸ਼ਣ ਹੈ ਜਿਥੇ ਖੋਜੀ ਨੇ ਪਹੁੰਚਣਾ ਹੈ। ਇਸ ਰਸਤੇ ਤੇ ਚੱਲ ਕੇ ਮਨੁੱਖ ਦਾ ਜੀਵਨ ਸਹੀ ਰੂਪ ਵਿਚ 'ਪਤਿ' ਵਾਲਾ ਹੋ ਨਿਖੜਦਾ ਹੈ ਅਤੇ ਉਸ ਦੇ ਮਨ ਵਿਚ ਪਰਮ-ਸਤਿ ਦਾ ਪ੍ਰਗਾਸ ਹੁੰਦਾ ਹੈ। ਭਾਵ ਉਹ ਪਰਮ-ਸਤਿ ਨਾਲ ਇੱਕਾ ਸੁਰ ਹੋ ਜਾਂਦਾ ਹੈ।[11] 'ਪਤਿ' ਵਾਲਾ ਜੀਵਨ ਜਿਉਣ ਤੇ ਸਿੱਖ ਧਰਮ ਵਿਚ ਵਿਸ਼ੇਸ਼ ਜ਼ੋਰ ਦਿੱਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਅੱਗੇ ਚੱਲ ਕੇ 'ਅਰਦਾਸ' ਨੂੰ ਹੁਕਮ ਨਾਲ ਜੋੜਿਆ ਹੈ।[12] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਹੁਕਮ' ਕੁਦਰਤੀ ਪ੍ਰਬੰਧ ਲਈ, ਸੰਯੁਕਤ ਸਮੁੱਚ (coherent whole) ਲਈ ਆਇਆ ਹੈ, ਜਿਸ ਨੂੰ ਇਕ ਕ੍ਰਮਬੱਧ ਬ੍ਰਹਮੰਡ (orderly cosmos) ਦੇ ਰੂਪ ਵਿਚ ਦ੍ਰਿਸ਼ਟੀਗੋਚਰ (perceive) ਕਰਨਾ ਹੈ। ਹੁਕਮ ਰਾਹੀਂ ਸਾਨੂੰ ਕੁਦਰਤਿ ਵਿਚ

ਕਾਰਣ ਅਤੇ ਕਾਰਜ ਦੇ ਰਿਸ਼ਤੇ ਦੀ ਸਮਝ ਪੈਂਦੀ ਹੈ। ਕੁਦਰਤਿ ਵਿਚ ਹਰ ਚੀਜ਼ ਸੰਯੁਕਤ ਰੂਪ ਵਿਚ ਸੰਬੰਧਿਤ ਹੈ ਅਤੇ ਇਸ ਸੰਬੰਧ ਨੂੰ ਸਮਝਣਾ ਹੁਕਮ ਨੂੰ ਸਮਝਣਾ ਹੈ, ਗੁਰੂ ਨਾਨਕ ਦੇਵ ਜੀ ਨੇ ਹੁਕਮ ਨੂੰ ਅਗਿਆਨ ਅਤੇ ਕੂੜ ਨੂੰ ਦੂਰ ਕਰਨ ਲਈ ਇਕ ਬਲਵਾਨ ਸਾਧਨ (potent factor) ਮੰਨਿਆ ਹੈ। ਇਸੇ ਲਈ ਜਪੁਜੀ ਵਿਚ, ''ਕਿਵ ਕੂੜੇ ਤੁਟੈ ਪਾਲਿ'' ਦਾ ਉੱਤਰ ''ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ'' ਵਿਚ ਦਿੱਤਾ ਹੈ। ਗੁਰੂ ਨਾਨਕ ਦੇਵ ਜੀ ਨੇ ਹੁਕਮ ਅਤੇ ਅਗਿਆਨ ਵਿਚ ਪਰਸਪਰ ਵਿਰੋਧ (polarity) ਸਥਾਪਤ ਕੀਤਾ ਹੈ। ਹੁਕਮ ਨਾ ਹੀ ਅਗਿਆਨੀ (ਅੰਨ੍ਹਾ, blind) ਹੈ ਅਤੇ ਨਾ ਹੀ ਗਿਆਨਮੂਲਕ ਬ੍ਰਹਮੰਡੀ ਤੱਤ (cosmic cognitive element) ਤੋਂ ਸੱਖਣਾ ਹੈ। ਇਹ ਵਿਚਾਰਵਾਨ ਕੁਦਰਤਿ ਵੱਲ ਇਸ਼ਾਰਾ ਵੀ ਕਰਦਾ ਹੈ ਅਤੇ ਜਦੋਂ ਇਸ ਨੂੰ 'ਲਿਖਿਆ ਨਾਲਿ' (written within the self) ਕਿਹਾ ਹੈ ਤਾਂ ਇਸ ਨੂੰ ਪ੍ਰਕਾਸ਼ ਅਤੇ ਗਿਆਨ ਦਾ ਸਿੱਧਾਂਤ (principle of illumination and knowledge) ਕਿਹਾ ਹੈ। ਗੁਰਬਾਣੀ ਅਨੁਸਾਰ 'ਹੁਕਮ' ਨੂੰ ਬੁੱਝ ਕੇ ਹੀ'' 'ਹੁਕਮੀ' ਤੱਕ ਪਹੁੰਚਿਆ ਜਾ ਸਕਦਾ ਹੈ ਅਤੇ ਉਸ ਵਿਚ ਲੀਨ ਹੋਇਆ ਜਾ ਸਕਦਾ ਹੈ। ਉਪਰ ਦਸੀਆਂ ਤੁੱਕਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਬਹੁਤ ਸੁੰਦਰ ਢੰਗ ਨਾਲ ਸ਼ਬਦ, ਸੱਚ ਅਤੇ ਹੁਕਮਿ ਦਾ ਸਮੇਲ ਅਰਦਾਸ ਵਿਚ ਕੀਤਾ ਹੈ।

ਗੁਰੂ ਨਾਨਕ ਅਨੁਸਾਰ ਅਰਦਾਸ ਦਾ ਕਬੂਲ ਹੋਣਾ ਵਾਹਿਗੁਰੂ ਦੀ ਨਦਰਿ ਤੇ ਨਿਰਭਰ ਹੈ। ਜਿਸ ਤੇ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਉਸ ਦੀ ਅਰਦਾਸ ਸੁਣੀ ਜਾਂਦੀ ਹੈ ਅਤੇ ਉਸ ਨੂੰ ਪਰਮਾਤਮਾ ਦੇ ਸੱਚੇ ਦਰਬਾਰ ਵਿਚ ਆਦਰਯੋਗ ਸਥਾਨ ਪ੍ਰਾਪਤ ਹੁੰਦਾ ਹੈ।[13] ਪ੍ਰਭੂ ਦੀ ਨਦਰਿ ਦੇ ਨਾਲ ਹੀ ਅਰਦਾਸ ਦਾ ਇਲਹਾਮੀ (revelatory) ਪੱਖ (aspect) ਜੁੜਿਆ ਹੋਇਆ ਹੈ। ਗੁਰੂ ਨਾਨਕ ਅਨੁਸਾਰ ਉਨ੍ਹਾਂ ਨੇ ਆਪਣੇ ਕੋਲੋਂ ਕੁੱਝ ਨਹੀਂ ਕਿਹਾ, ਉਹੀ ਕੁੱਝ ਕਿਹਾ ਹੈ ਜੋ ਵਾਹਿਗੁਰੂ ਨੇ ਉਨ੍ਹਾਂ ਕੋਲੋਂ ਕਹਾਇਆ ਹੈ। ਜਦੋਂ ਵਾਹਿਗੁਰੂ ਦੀ ਨਦਰਿ ਹੁੰਦੀ ਹੈ ਤਾਂ ਹੀ ਜੀਵ ਨੂੰ ਸੱਚ ਦਾ ਗਿਆਨ ਹੁੰਦਾ ਹੈ ਅਤੇ ਉਹ ਇਸ ਗਿਆਨ ਨੂੰ ਅੱਗੇ ਦਸਦਾ ਹੈ। ਅਜਿਹੇ ਜੀਵ ਦੇ ਅੰਦਰ ਸੱਚਾ ਨਾਮ ਉਜਾਗਰ ਹੁੰਦਾ ਹੈ ਅਤੇ ਹਰ ਤਰ੍ਹਾਂ ਅੱਗੇ ਦੱਸਦਾ ਹੈ। ਅਜਿਹੇ ਜੀਵ ਦੇ ਅੰਦਰ ਸੱਚਾ ਨਾਮ ਉਜਾਗਰ ਹੁੰਦਾ ਹੈ ਅਤੇ ਹਰ ਤਰ੍ਹਾਂ ਦੇ ਕਲੇਸ਼ ਮਿਟ ਜਾਂਦੇ ਹਨ। ਮਨ ਸੁੱਖ ਦੀ ਸਹਿਜ ਅਵਸਥਾ ਵਿਚ ਪਹੁੰਚ ਜਾਂਦਾ ਹੈ। ਇਹ ਗਿਆਨ ਦੀ ''ਉੱਚਤਮ'' ਅਵਸਥਾ ਹੈ ਜਿਥੇ ਜਾ ਕੇ ਮਨੁੱਖ ਦਾ ਮਨ ਪਰਮ-ਸਤਿ ਨਾਲ ਇੱਕ ਮਿੱਕ ਹੋ ਜਾਂਦਾ ਹੈ।[14] ਸਿੱਖ ਚਿੰਤਨ ਅਨੁਸਾਰ ਸਿਮਰਨ ਤੇ ਅਰਦਾਸ ਦੇ ਸਮੂਹਕ (collective) ਪੱਖ ਨੂੰ ਬਹੁਤ ਮਹੱਤਵਪੂਰਣ ਸਥਾਨ ਪ੍ਰਾਪਤ ਹੈ ਜਿਥੇ ਮਨੁੱਖ ਵਾਹਿਗੁਰੂ ਦੀ ਪ੍ਰਾਪਤੀ ਲਈ ਸਮੂਹਕ ਘਾਲ (collective effort) ਘਾਲਦੇ ਹਨ। ਅਰਦਾਸ ਵਿੱਚ ਸਾਧ-ਜਨਾਂ ਦੀ ਸੰਗਤਿ ਲਈ ਪ੍ਰਭੂ ਪਾਸ ਬੇਨਤੀ ਕੀਤੀ ਹੈ ਅਤੇ ਅਰਦਾਸ ਸਮੂਹਕ ਰੂਪ ਵਿਚ ਕੀਤੀ ਜਾਂਦੀ ਹੈ।[15]

ਗੁਰੂ ਨਾਨਕ ਸਾਹਿਬ ਦੇ ਅਰਦਾਸ ਦੇ ਇਸ ਦਾਰਸ਼ਨਿਕ ਆਧਾਰ ਅਤੇ ਪੱਖ ਦੀ ਪ੍ਰੋੜਤਾ ਬਾਕੀ ਗੁਰੂ ਸਾਹਿਬਾਨ ਦੀ ਬਾਣੀ ਵਿਚ ਵੀ ਹੁੰਦੀ ਹੈ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਅਰਦਾਸ ਨੂੰ ਪੂਰਨ ਸਮਰਪਣ (complete submission) ਵਜੋਂ ਲਿਆ ਹੈ। ਗੁਰੂ ਅਰਜਨ ਦੇਵ ਅਨੁਸਾਰ ਸਾਰਿਆਂ ਦਾ ਮਾਲਕ ਇਕ ਪਰਮਾਤਮਾ ਹੈ। ਇਸ ਲਈ ਅਰਦਾਸ ਉਸ ਇਕ ਦੇ ਅੱਗੇ ਕੀਤੀ ਜਾਂਦੀ ਹੈ। ਜੀਵ ਦੇ ਪ੍ਰਾਣ ਅਤੇ ਸਰੀਰ ਵਾਹਿਗੁਰੂ ਦੀ ਬਖਸ਼ਿਸ਼ ਹਨ ਅਤੇ ਉਸ ਦੀ ਨਦਰਿ ਦੀ ਪ੍ਰਾਪਤੀ ਅਸਲੀ ਆਤਮਿਕ ਸੁਖ



ਦੀ ਪ੍ਰਾਪਤੀ ਹੈ। ਸਿੱਖ ਧਰਮ ਦਾ ਇਹ ਸਿੱਧਾਂਤ ਇਥੇ ਪਰਪੱਕ ਕੀਤਾ ਹੈ ਕਿ ਸਾਰੇ ਮਨੁੱਖ ਉਸ ਇਕ ਪਰਮਾਤਮਾ ਦੀ ਸੰਤਾਨ ਹਨ ਇਸ ਲਈ ਉਸ ਦੀ ਨਜਰ ਵਿਚ ਸਭ ਬਰਾਬਰ ਹਨ। ਹੁਕਮ ਦਾ ਸਿੱਧਾਂਤ ਵੀ ਇਥੇ ਦ੍ਰਿੜ ਕੀਤਾ ਹੈ ਕਿ ਸਾਰੀ ਸ੍ਰਿਸ਼ਟੀ ਨੂੰ ਉਸ ਪਰਮਾਤਮਾ ਨੇ ਆਪਣੇ ਹੁਕਮ ਅਨੁਸਾਰ ਕਾਰਨ ਅਤੇ ਕਾਰਜ ਦੇ ਸੂਤਰ ਵਿਚ ਬੰਨ੍ਹ ਕੇ ਰੱਖਿਆ ਹੈ। ਸਭ ਕੁਝ ਇਕ ਪ੍ਰਬੰਧ ਅਨੁਸਾਰ ਵਰਤ ਰਿਹਾ ਹੈ। ਅਰਦਾਸ, ਗੁਰੂ ਅਰਜਨ ਦੇਵ ਜੀ ਅਨੁਸਾਰ ਜੀਵ ਆਤਮਾ ਦੀ ਪਰਮਾਤਮਾ ਵਿਚ ਪੂਰਨ ਲਿਵਲੀਨਤਾ ਹੈ, ਉਸ ਤੋਂ ਸਦਕੇ ਜਾਣਾ ਹੈ।[16]

ਜਿਵੇਂ ਕਿ ਸ਼ੁਰੂ ਵਿਚ ਹੀ ਕਿਹਾ ਸੀ ਕਿ ਸਿੱਖ ਧਰਮ ਅਨੁਸਾਰ ਜਿਹੋ ਜਿਹੇ ਇਸ਼ਟ ਦੀ ਮਨੁੱਖ ਅਰਾਧਨਾ ਕਰਦਾ ਹੈ, ਜਿਹੋ ਜਿਹਾ ਉਸ ਦਾ ਆਦਰਸ਼ ਹੁੰਦਾ ਹੈ, ਉਹੋ ਜਿਹਾ ਹੀ ਉਸ ਦਾ ਵਿਅਕਤੀਤਵ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਹੀ ਮੂਲ ਮੰਤਰ ਵਿਚ ਪਰਮ-ਸਤਿ ਨੂੰ, ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ'' ਕਿਹਾ ਹੈ, ਜਿਸ ਦੀ ਪ੍ਰਾਪਤੀ ਗੁਰੂ ਪਰਸਾਦਿ ਰਾਹੀਂ ਹੁੰਦੀ ਹੈ। ਸਿੱਖ ਚਿੰਤਨ ਅਨੁਸਾਰ ਮਨੁੱਖ ਜਦੋਂ ਗਿਆਨ ਤੇ ਉੱਚਤਮ ਸਤਰ ਤੇ ਪਹੁੰਚਦਾ ਹੈ ਜਿਸ ਨੂੰ ਜਪੁਜੀ ਵਿਚ ਸਚਖੰਡ ਕਿਹਾ ਹੈ ਤਾਂ ਉਸ ਨੂੰ ਪਰਮ- ਸਤਿ ਦਾ ਅਨੁਭਵ ਹੁੰਦਾ ਹੈ। ਇਥੇ ਪਹੁੰਚ ਕੇ ਉਸ ਦੀ ਇੱਛਾ ਦੇਵੀ ਇੱਛਾ (Divine Will) ਵਿਚ ਲੀਨ ਹੋ ਜਾਂਦੀ ਹੈ ਅਤੇ ਉਹ ਹੁਕਮ ਅਨੁਸਾਰ ਕਰਮ ਕਰਦਾ ਹੈ। ਇਹ ਹੀ ਸਿੱਖ ਦਾ ਰਹਿਤ ਪੱਖ ਹੈ ਜਿਥੇ ਪਰਮਾਤਮਾ ਦਾ ਹੁਕਮ ਮਨੁੱਖ ਦੇ ਕਰਮਾਂ (actions) ਵਿਚੋਂ ਪ੍ਰਗਟ ਹੁੰਦਾ ਹੈ। ਇਸ ਅਵਸਥਾ ਨੂੰ ਪਹੁੰਚਿਆ ਹੋਇਆ ਮਨੁੱਖ ਸਤਿਨਾਮ ਦਾ ਧਾਰਨੀ, ਨਿਰਭਉ ਅਤੇ ਨਿਰਵੈਰ ਹੋ ਜਾਂਦਾ ਹੈ। ਉਹ ਸੰਸਾਰ ਤੋਂ ਭੱਜਦਾ ਨਹੀਂ ਸਗੋਂ ਇਸ ਨੂੰ ਸਤਿ ਦੇ ਅਨੁਭਵ ਲਈ ਰਹਿਣ ਯੋਗ ਬਣਾਉਣ ਵੱਲ ਜੂਝਦਾ ਹੈ।

ਸਿੱਖ ਧਰਮ ਦੀ ਰਹਿਤ ਮਰਿਯਾਦਾ ਵਿਚ 'ਅਰਦਾਸ' ਦਾ ਜੋ ਸਰੂਪ ਦਰਸਾਇਆ ਗਿਆ ਹੈ ਉਸ ਵਿਚੋਂ ਅਰਦਾਸ ਦਾ ਉਪਰ ਦੱਸਿਆ ਚਿੰਤਨਾਤਮਕ ਆਧਾਰ ਪੂਰੀ ਤਰ੍ਹਾਂ ਪਰਗਟ ਹੁੰਦਾ ਹੈ। ਅਰਦਾਸ ਵਿਚ ਸਭ ਤੋਂ ਪਹਿਲਾਂ ਭਗੌਤੀ ਨੂੰ ਧਿਆਇਆ ਗਿਆ ਹੈ ਅਤੇ ਫਿਰ ਦਸਾਂ ਗੁਰੂਆਂ ਨੂੰ ਸਿਮਰਿਆ ਗਿਆ ਹੈ ਅਤੇ ਦਸਾਂ ਗੁਰੂਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਤੇ ਦੀਦਾਰ ਦਾ ਧਿਆਨ ਕੀਤਾ ਗਿਆ ਹੈ। ਫਿਰ ਪੰਜਾਂ ਪਿਆਰਿਆਂ ਤੋਂ ਲੈ ਕੇ ਉਨ੍ਹਾਂ ਸਭ ਸਿੰਘਾਂ, ਸਿੰਘਣੀਆਂ ਅਤੇ ਸਿੰਘ ਬੱਚਿਆ ਦਾ ਧਿਆਨ ਕੀਤਾ ਗਿਆ ਹੈ ਜਿਨ੍ਹਾਂ ਨੇ ਸਿੱਖੀ ਸਿਦਕ ਨੂੰ ਨਿਭਾਹੁਣ ਹਿੱਤ ਕੁਰਬਾਨੀਆਂ ਕੀਤੀਆਂ ਹਨ। ਫਿਰ ਸਿੰਘਾਂ ਦੇ ਪੰਜ ਤਖਤਾਂ ਅਤੇ ਸਰਬਤ ਗੁਰਦੁਆਰਿਆਂ ਨੂੰ ਸਿਮਰਿਆ ਹੈ। ਅਰਦਾਸ ਦਾ ਜੋ ਦਾਰਸ਼ਨਿਕ ਪੱਖ ਹੈ ਅਤੇ ਜਿਸ ਨੂੰ ਸਮਝਣ ਦੀ ਖਾਸ ਜ਼ਰੂਰਤ ਹੈ ਉਹ ਇਹ ਹੈ ਕਿ ਅਰਦਾਸ 'ਸਰਬੱਤ ਖਾਲਸਾ' ਜੀ ਵਲੋਂ ਕੀਤੀ ਹੈ (ਕਿਸੇ ਇੱਕ ਸਿੰਘ ਵਲੋਂ ਨਹੀਂ) ਅਤੇ ਵਾਹਿਗੁਰੂ ਦਾ ਚਿੱਤ ਆਉਣਾ ਵੀ ਸਰਬੱਤ ਖਾਲਸੇ ਲਈ ਮੰਗਿਆ ਹੈ, ਰਛਿਆ ਰਿਆਇਤ ਵੀ ਸਰਬੱਤ ਖਾਲਸੇ ਲਈ ਹੈ ਭਾਵੇਂ ਉਹ ਕਿਸੇ ਥਾਂ ਵੀ ਬਿਰਾਜਮਾਨ ਹੈ। ਜਦੋਂ ਸਰਬੱਤ ਸਿੱਖਾਂ ਵਾਸਤੇ ਵਾਹਿਗੁਰੂ ਤੋਂ ਦਾਨ ਦੀ ਮੰਗ ਕੀਤੀ ਹੈ ਤਾ ਉਸ ਵਿਚੋਂ ਸਾਰਾ ਸਿੱਧਾਂਤ ਪਰਗਟ ਹੁੰਦਾ ਹੈ, ਜਿਸ ਅਨੁਸਾਰ ਸਿੱਖਾਂ ਲਈ ਇਰਾਦੇ ਦੀ ਪਰਪੱਕਤਾ, ਬਿਬੇਕ (highest knowledge), ਵਾਹਿਗੁਰੂ ਵਿਚ ਵਿਸ਼ਵਾਸ, ਹੁਕਮ ਦਾ ਅਨੁਸਾਰੀ ਹੋਣ ਦਾ ਦਾਨ, ਸਿੱਖ ਸਥਾਨਾਂ ਦੇ ਦਰਸ਼ਨ ਇਸ਼ਨਾਨ ਅਤੇ ਧਰਮ ਦੀ ਜਿੱਤ ਦੀ ਕਾਮਨਾ ਕੀਤੀ ਹੈ। ਸਰਬ ਸਿੱਖਾਂ ਲਈ ਧੀਰਜ ਦੇ ਧਾਰਨੀ ਹੋਣ (ਮਨ ਨੀਵਾਂ) ਅਤੇ ਉੱਚਤਮ ਬੁੱਧੀ (ਮੱਤ ਉੱਚੀ, highest intellect) ਦੀ ਯਾਚਨਾ ਕੀਤੀ ਅਤੇ ਇਸ ਸਭ ਦਾ ਦੇਣਹਾਰ ਅਤੇ ਰਾਖਾ ਵਾਹਿਗੁਰੂ ਨੂੰ

ਮੰਨਿਆ ਹੈ। ਹਲੀਮੀ (ਧੀਰਜ) ਅਤੇ ਉੱਚੀ ਮੱਤ ਇਹ ਸਿੱਖ ਦੇ ਉੱਚੇ ਚਲਣ ਨੂੰ ਦਰਸਾਉਂਦੇ ਹਨ। ਇਨ੍ਹਾਂ ਤੋਂ ਬਿਨਾਂ ਪਰਮ-ਸਤਿ ਨਾਲ ਮਨੁੱਖ ਦਾ ਸੰਵਾਦ ਸੰਭਵ ਨਹੀਂ ਹੈ। ਅਖੀਰ ਵਿਚ ਨਾਮ ਦੇ ਸਹਾਰੇ ਲੱਗ ਕੇ ਚੜ੍ਹਦੀ ਕਲਾ ਵਿਚ ਰਹਿਣ ਅਤੇ ਸਰਬੱਤ ਦਾ ਭਲਾ ਮੰਗਿਆ ਹੈ। ਇਹ ਸਿੱਖ ਚਿੰਤਨ ਦਾ ਮੂਲ ਸਿੱਧਾਂਤ (basic thesis) ਹੈ ਕਿ ਇਥੇ ਕਿਸੇ ਇੱਕ ਜਾਂ ਇਕੱਲੇ ਦਾ ਭਲਾ ਨਹੀਂ ਮੰਗਿਆ। ਅਰਦਾਸ ਵਿਚ ਦਰਸਾਏ ਇਸ ਸਿੱਧਾਂਤ ਤੋਂ ਥਿੜਕਣਾ ਸਿੱਖ ਧਰਮ ਤੋਂ ਥਿੜਕਣਾ ਹੈ। ਸਿੱਖ ਭਾਵੇਂ ਕਿੰਨੇ ਵੀ ਘੋਰ ਸੰਕਟ ਵਿਚ ਹੋਵੇ ਉਸ ਨੇ ਆਪਣੇ ਸਿੱਧਾਂਤ ਤੇ ਕਾਇਮ ਰਹਿਣਾ ਹੈ। ਇਹੀ ਉਸਦੀ ਚੜ੍ਹਦੀ ਕਲਾ ਦਾ ਰਾਜ਼ (secret) ਵੀ ਹੈ ਅਤੇ ਪ੍ਰੇਰਨਾ ਸ੍ਰੋਤ ਵੀ। ਇਸੇ ਕਾਰਨ ਉਹ ਮੁਸ਼ਕਲ ਤੋਂ ਮੁਸ਼ਕਲ ਸਮੇਂ ਦਾ ਸਾਹਮਣਾ ਵੀ ਹੱਸ ਕੇ ਅਤੇ ਧੀਰਜ ਨਾਲ ਕਰਦਾ ਹੈ। ਇਹੀ ਭਗਤੀ ਅਤੇ ਸ਼ਕਤੀ ਦਾ ਸੁਮੇਲ ਹੈ।

ਸਿੱਖ ਧਰਮ ਵਿਚ ਅਰਦਾਸ ਦਾ ਵਿਲੱਖਣ ਸਰੂਪ ਅਤੇ ਸਥਾਨ ਹੈ। ਅਰਦਾਸ ਦਾ ਇਹ ਸਰੂਪ ਸਰਬ-ਸਮਿਆਂ ਵਾਸਤੇ ਹੈ ਭਾਵੇਂ ਖੁਸ਼ੀ ਦਾ ਸਮਾ ਹੋਵੇ ਅਤੇ ਭਾਵੇਂ ਗਮੀ ਦਾ ਭਾਵੇਂ ਕੋਈ ਵਕਤ ਹੋਵੇ ਮਸਲਨ ਸਵੇਰ, ਸ਼ਾਮ ਜਾਂ ਦੁਪਿਹਰ। ਜਦੋਂ ਅਰਦਾਸ ਵਿਚ ਸਿੱਖ ਆਪਣੀ ਇੱਛਾ ਨੂੰ ਪਰਮਾਤਮਾ ਦੀ ਇੱਛਾ ਦੇ ਅਧੀਨ ਕਰ ਦਿੰਦਾ ਹੈ ਅਤੇ ਵਾਹਿਗੁਰੂ ਤੋਂ ਭਾਣਾ ਮੰਨਣ ਦਾ ਅਤੇ ਹੁਕਮ ਵਿਚ ਚਲਣ ਦਾ ਬਲ ਮੰਗਦਾ ਹੈ ਤਾਂ ਉਸ ਦਾ ਮਨ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਇਸੇ ਲਈ ਸਿੱਖ ਕਰੜੀ ਤੋਂ ਕਰੜੀ ਮੁਸੀਬਤ ਵਿਚ ਘਬਰਾਉਂਦਾ ਨਹੀਂ। ਉਸ ਦਾ ਮਨ ਖੁਸ਼ੀ ਅਤੇ ਗਮੀ ਦੋਹਾਂ ਵਿਚ ਸ਼ਾਂਤ ਰਹਿੰਦਾ ਹੈ। ਇਹ ਉਸ ਦੇ ਸੰਤੁਲਿਤ ਵਿਅਕਤਿਤਵ (balanced personality) ਨੂੰ ਦਰਸਾਉਂਦਾ ਹੈ। ਅਰਦਾਸ ਰਾਹੀਂ ਸਿੱਖ ਸਦਾ ਜੂਝਦੇ ਰਹਿਣ ਦੀ ਪ੍ਰੇਰਨਾ ਪ੍ਰਾਪਤ ਕਰਦਾ ਹੈ। ਸਿੱਖ ਦਾ ਮਨ ਜਦੋਂ ਵਾਹਿਗੁਰੂ ਨਾਲ ਇੱਕ-ਮਿੱਕ ਹੁੰਦਾ ਹੈ ਤਾਂ ਉਹ "ਨ ਕੋ ਵੈਰੀ ਨਾਹੀ ਬਿਗਾਨਾ ਸਗਲ ਸੰਗ ਹਮ ਕੋ ਬਨਿ ਆਈ" ਦਾ ਧਾਰਨੀ ਹੋ ਜਾਂਦਾ ਹੈ। ਇਸੇ ਲਈ ਅਰਦਾਸ ਵਿਚ ਉਹ ਸਦਾ 'ਚੜ੍ਹਦੀ ਕਲਾ' ਅਤੇ ਸਰਬਤ ਦਾ ਭਲਾ ਦੀ ਮੰਗ ਕਰਦਾ ਹੈ। ਸਿੱਖ ਧਰਮ ਵਿਚ ਅਰਦਾਸ ਇਕੱਲਾ ਮਨੁੱਖ ਤਾਂ ਕਰ ਹੀ ਸਕਦਾ ਹੈ ਪਰ ਇਹ ਸੰਗਤ ਵਿਚ ਇੱਕ ਮਨ ਅਤੇ ਇੱਕ ਚਿਤ ਹੋ ਕੇ ਕੀਤੀ ਜਾਂਦੀ ਹੈ। ਸਿੱਖ ਧਰਮ ਵਿਚ ਅਰਦਾਸ ਕਰਨ ਲਈ ਪੁਜਾਰੀ ਜਮਾਤ ਦੀ ਹੋਰ ਧਰਮਾਂ ਦੀ ਤਰ੍ਹਾਂ ਕੋਈ ਮਹੱਤਤਾ ਨਹੀਂ ਹੈ। ਕੋਈ ਵੀ ਸਿੱਖ ਜੋ ਅਰਦਾਸ ਕਰਨਾ ਜਾਣਦਾ ਹੈ ਉਹ ਕਰ ਸਕਦਾ ਹੈ। ਇਹ ਜ਼ਰੂਰੀ ਨਹੀਂ ਕਿ ਅਰਦਾਸ ਗ੍ਰੰਥੀ ਸਿੰਘ ਹੀ ਕਰੇ। ਸਿੱਖ ਧਰਮ ਵਿਚ ਅਰਦਾਸ ਦਾ ਇਹ ਵੀ ਇੱਕ ਵਿਲੱਖਣ ਪੱਖ ਹੈ। ਸਿੱਖ ਧਰਮ ਵਿਚ ਅਰਦਾਸ ਵਿੱਚ ਲਗਾਤਾਰਤਾ (continuity) ਹੈ, ਜੋ ਸਿੱਖ ਦੇ ਮਨ ਨੂੰ ਸਰਬ ਸਮਿਆਂ ਨਾਲ ਜੋੜੀ ਰੱਖਦੀ ਹੈ।

## ਟਿਪਣੀਆਂ ਤੇ ਹਵਾਲੇ

1 ਸ: ਕਪੂਰ ਸਿੰਘ, *ਪਰਾਸਰਪਰਸਨਾ ਔਰ ਦ ਬੈਸਾਖੀ ਆਫ ਗੁਰੂ ਗੋਬਿੰਦ ਸਿੰਘ* (ਅੰਗਰੇਜ਼ੀ) (ਹਿੰਦ ਪਬਲਿਸਰਜ਼, ਜਲੰਧਰ), ਪੰ. 487

2 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, (ਭਾਸ਼ਾ ਵਿਭਾਗ, ਪੰਜਾਬ, ਪਟਿਆਲਾ) ਚੋਥੀ ਐਡੀਸ਼ਨ 1981, ਪੰ. 81

3 ਜੇਮਸ਼ ਹੇਸਟਿੰਗਜ਼ (ਸੰਪਾਦਕ) *ਇਨਸਾਈਕਲੋਪੀਡੀਆ ਆਫ਼ ਰੀਲੀਜੇਅਨ ਐਂਡ ਐਥਿਕਸ* (ਵਾ. 10) (ਚਾਰਲਸ ਸਕਰਿਬਨਰਜ਼ ਸਨਜ਼, ਨਿਊਯਾਰਕ), ਪੰ. 88

4 ਉਹੀ, ਪੰ. 166



5. ਉਹੀ, ਪੰ. 171

6. *ਸ੍ਰੀ ਗੁਰੂ ਗ੍ਰੰਥ ਸਾਹਿਬ*, ਮ: ੧, ਪੰ. ੧

7. ਉਹੀ, ਪੰ. ੨੨੪

8. *ਦਸਮ ਗ੍ਰੰਥ ਸ਼ਬਦਾਰਥ*, ਪੋਥੀ ਦੂਜੀ (ਕ੍ਰਿਸ਼ਨਾਵਤਾਰ), ਪੰ. 798

9. *ਸ੍ਰੀ ਗੁਰੂ ਗੰਥ ਸਾਹਿਬ*, ਪੰ. ੨੫

   ਜੇਤਾ ਦੇਹਿ ਤੇਤਾ ਹਉ ਖਾਉ। ਬਿਆ ਦਰੁ ਨਾਹੀ ਕੈ ਦਰਿ ਜਾਉ॥
   ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥

10. *ਸ੍ਰੀ ਗੁਰੂ ਗੰਥ ਸਾਹਿਬ*, ਪੰ. ੨੫

   ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥
   ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥
   ਲਾਲਿ ਰਤੀ ਸਚ ਭੈ ਵਸੀ ਭਾਈ ਰਤੀ ਰੰਗਿ ਰਾਸਿ ॥ ੨ ॥

11. ਉਹੀ, ਪੰ. ੫੫

   ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸੁ ॥
   ਸਾਚੀ ਦਰਗਾਹ ਬੈਸਈ ਭਗਤਿ ਸਚੀ ਅਰਦਾਸਿ ॥
   ਪਤਿ ਸਿਉ ਲੇਖਾ ਨਿਬੜੈ ਰਾਮਨਾਮੁ ਪਰਗਾਸਿ ॥ ੧ ॥

12. ਉਹੀ, ਪੰ. ੧੪੮

   ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥
   ਸਚੁ ਕਹਨਿ ਅਰਦਾਸਿ ਸੇ ਵੇਚਾਰੀਆਂ ॥
   ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆਂ ॥
   ਸਖੀ ਕਹਨਿ ਅਰਦਾਸ ਮਨਹੁ ਪਿਆਰੀਆ ॥
   ਬਿਨੁ ਨਾਵੈ ਧਿਗੁ ਵਾਸੁ ਫਿਟੁ ਸੁ ਜੀਵਿਆ ॥
   ਸਬਦਿ ਸਵਾਰੀ ਆਸੁ ਅੰਮ੍ਰਿਤ ਪੀਵਿਆ ॥

13. ਉਹੀ, ਪੰ. ੩੫੫

   ਸਚਾ ਅਰੁਜੁ ਸਚੀ ਅਰਦਾਸਿ॥ ਮਹਲੀ ਖਸਮੁ ਸੁਣ ਸਾਬਾਸਿ ॥
   ਸਚੈ ਤਖਤਿ ਬੁਲਾਵੈ ਸੋਇ॥ ਦੇ ਵਡਿਆਈ ਕਰੇ ਸੁ ਹੋਇ ॥ ੨ ॥

14. ਉਹੀ, ਪੰ. ੫੬੬

   ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
   ਅੰਮ੍ਰਿਤ ਹਰਿ ਕਾ ਨਾਮੁ ਮੇਰੇ ਮਨ ਭਾਇਆ ॥
   ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਇਆ ॥
   ਸੂਖੁ ਮਨਿ ਮਹਿ ਆਇ ਵਸਿਆ ਜਾਸਿ ਤੈ ਫੁਰਮਾਇਆ ॥
   ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥
   ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥

15 ਉਹੀ, ਪੰ. ੪੧੫

   ਹਰਿ ਜੀਉ ਆਗੈ ਕਰੀ ਅਰਦਾਸਿ ॥
   ਸਾਧੂ ਜਨ ਸੰਗਤਿ ਹੋਇ ਨਿਵਾਸੁ ॥
   ਕਿਲਵਿਖ ਦੁਖ ਕਾਟੇ ਹਰਿਨਾਮੁ ਪ੍ਰਗਾਸੁ ॥

16 ਉਹੀ, ਪੰ. ੨੬੮

   ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥
   ਤੁਮ ਮਾਤ ਪਿਤਾ ਹਮ ਬਾਰਿਕ ਤੇਰੇ। ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
   ਕੋਇ ਨਾ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥
   ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥
   ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥੮॥

# ਅਰਦਾਸ ਦਾ ਮਹੱਤਵ

ਮੇਵਾ ਸਿੰਘ ਸਿੱਧੂ

'ਅਰਦਾਸ' ਦਾ ਸਿੱਖ ਧਰਮ ਵਿਚ ਮਹੱਤਵਪੂਰਣ ਸਥਾਨ ਹੈ। ਗੁਰਸਿੱਖ ਕੋਈ ਵੀ ਕਾਰਜ ਆਰੰਭ ਕਰਨ ਤੋਂ ਪਹਿਲਾਂ ਅਰਦਾਸ ਕਰਦਾ ਹੈ ਤੇ ਫੇਰ ਹੁਕਮਨਾਮਾ ਲੈ ਕੇ ਕਾਰਜ ਦੀ ਅਰੰਭਤਾ ਕਰਦਾ ਹੈ। ਅਰਦਾਸ ਸ਼ਬਦ ਦੀ ਵਿਉਂਤਪਤੀ ਦਾ ਜ਼ਿਕਰ ਕਰਦਿਆਂ ਵੱਖ ਵੱਖ ਵਿਦਾਵਾਨਾਂ ਨੇ ਆਪਣੇ ਆਪਣੇ ਮੱਤ ਅਨੁਸਾਰ ਇਸ ਦੀ ਵਿਆਖਿਆ ਕੀਤੀ ਹੈ। ਕੁੱਝ ਵਿਦਵਾਨਾਂ ਨੇ ਅਰਦਾਸ ਸ਼ਬਦ ਨੂੰ ਫਾਰਸੀ ਦੇ ਸ਼ਬਦ ਅਰਜ਼ਦਾਸ਼ਤ' ਦਾ ਤਦਭਵ ਰੂਪ ਸਵੀਕਾਰ ਕੀਤਾ ਹੈ ਅਤੇ ਅਰਜੀ, ਅਰਜ਼, ਗੁਜ਼ਾਰਿਸ਼, ਅਰਜੋਈ ਬੇਨਤੀ, ਬੰਦਨਾ, ਬਿਨੈ ਤੇ ਪ੍ਰਾਰਥਨਾ ਆਦਿ ਦੇ ਸਮਾਨਅਰਥਕ ਸ਼ਬਦ ਵਜੋਂ ਸਵੀਕਾਰ ਕੀਤਾ ਹੈ ਪਰ ਕੁੱਝ ਵਿਦਵਾਨ ਅਰਦਾਸ ਸ਼ਬਦ ਦਾ ਮੂਲ ਸੰਸਕ੍ਰਿਤ ਭਾਸ਼ਾ ਵਿਚੋਂ ਆਇਆ ਸਵੀਕਾਰ ਕਰਕੇ ਇਸਦਾ ਨਿਕਾਸ ਅਰਦ' ਧਾਤੂ ਤੋਂ ਮੰਨਦੇ ਹਨ। ਜਿਸ ਦਾ ਅਰਥ ਹੈ ਪੁੱਛਣਾ, ਮੰਗਣਾ ਬੇਨਤੀ, ਜਾਂ ਪ੍ਰਾਰਥਨਾ ਕਰਨੀ। ਭਾਈ ਕਾਨ੍ਹ ਸਿੰਘ ਨਾਭਾ ਨੇ ਅਰਦਾਸ ਸ਼ਬਦ ਦੀ ਵਿਆਖਿਆ ਕਰਦਿਆਂ ਇਸਨੂੰ ਦੋਹਾਂ ਭਾਸ਼ਾਵਾਂ ਫਾਰਸੀ ਤੇ ਸੰਸਕ੍ਰਿਤ ਨਾਲ ਸੰਬੰਧਿਤ ਦੱਸਿਆ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਇਹ ਇਸਲਾਮੀ ਰਾਜ ਪਰੰਪਰਾ ਦਾ ਅੰਗ ਜਾਪਦਾ ਹੈ। ਮੁਸਲਮਾਨੀ ਰਾਜ ਸਮੇਂ ਜਦ ਕੋਈ ਫਰਿਆਦੀ ਸਮੇਂ ਦੇ ਹਾਕਮ ਸਾਹਮਣੇ ਆਪਣੀ ਅਰਜ਼ੀ ਜਾਂ ਪ੍ਰਾਰਥਨਾ ਪੱਤਰ ਪੇਸ਼ ਕਰਦਾ ਸੀ ਤਾਂ ਉਸਨੂੰ ਅਰਜ਼ਦਾਸ਼ਤ ਕਿਹਾ ਜਾਂਦਾ ਸੀ ਜਿਹੜਾ ਆਮ ਬੋਲਚਾਲ ਦੀ ਭਾਸ਼ਾ ਵਿਚ ਸਮੇਂ ਦੇ ਫੇਰ ਨਾਲ ਆਪਣਾ ਰੂਪ ਵਟਾਉਂਦਾ, 'ਅਰਜ਼ਦਾਸ਼ਤ' ਤੋਂ ਅਰਦਾਸ ਰੂਪ ਵਿਚ ਬਦਲ ਗਿਆ ਪਰ ਇਸਦੇ ਸੰਸਕ੍ਰਿਤ ਵਾਲੇ ਰੂਪ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ ਕਿਉਂਕਿ ਅਰਥ ਭਾਵ ਤੋਂ ਇਹ ਰੂਪ ਵੀ ਸੰਭਵ ਹੈ। ਕਿਸੇ ਸਮੇਂ ਅਜਿਹੇ ਹਾਲਾਤ ਸਦਕਾ ਜਾਂ ਸਮਾਜ ਦੀ ਗਤੀ ਅਨੁਸਾਰ ਆਪਣਾ ਰੂਪ ਵਟਾਉਂਦਾ ਆਧੁਨਿਕ ਰੂਪ ਤਕ ਅਪੜਿਆ ਹੋਵੇ। ਕੁਝ ਵੀ ਹੈ ਅਰਦਾਸ ਸ਼ਬਦ ਦੋਹਾਂ ਭਾਸ਼ਾਵਾਂ ਦੇ ਮੂਲ ਤੋਂ ਕਿਵੇਂ ਨਾ ਕਿਵੇਂ ਆਰੰਭ ਹੋ ਕੇ ਅਨੇਕਾਂ ਰੂਪ ਵਟਾਉਂਦਾ ਕਈ ਪੜ੍ਹਾਵਾਂ ਤੋਂ ਲੰਘਕੇ ਆਪਣੇ ਅਜੋਕੇ ਰੂਪ ਤਕ ਅਪੜਿਆ ਹੈ ਕਿਉਂਕਿ ਇਸਦੇ ਦੋਨੋਂ ਭਾਸ਼ਾਈ ਰੂਪ ਤਕਰੀਬਨ ਇਕੋ ਅਰਥ ਭਾਵ ਵਿਚ ਪ੍ਰਯੁਕਤ ਹੁੰਦੇ ਚਲੇ ਆਏ ਹਨ।

ਸਿੱਖ ਅਰਦਾਸ ਦਾ ਆਧੁਨਿਕ ਰੂਪ ਮਹਾਰਾਜਾ ਰਣਜੀਤ ਸਿੰਘ ਤੋਂ ਪਿਛੋਂ ਨਿਸ਼ਚਿਤ ਹੋਇਆ। ਬੇਸ਼ਕ ਸਿੱਖ ਅਰਦਾਸ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੁੰਦਾ ਹੈ। ਪ੍ਰਚੱਲਤ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਤਲਵੰਡੀ (ਨਨਕਾਣਾ ਸਾਹਿਬ) ਤੋਂ ਸੁਲਤਾਨਪੁਰ ਲੋਧੀ ਨੂੰ ਚੱਲਣ ਸਮੇਂ ਰਾਇ ਬੁਲਾਰ ਵਲੋਂ ਕੀਤੀ ਬੇਨਤੀ ਦੇ ਉੱਤਰ ਵਿਚ ਉਪਦੇਸ਼ ਕੀਤਾ ਸੀ ਕਿ "ਜਦ ਤੁਹਾਡਾ ਬਲ ਕੰਮ ਨਾ ਕਰੇ ਤਾਂ ਦੋਵੇਂ ਹੱਥ ਜੋੜ ਕੇ ਵਾਹਿਗੁਰੂ



ਦੇ ਚਰਨਾਂ ਵਿਚ ਖੜੋ ਕੇ ਅਰਦਾਸ ਕਰਨਾ।" ਇਸ ਤੱਥ ਦੀ ਰੋਸ਼ਨੀ ਵਿਚ ਇਹ ਗੱਲ ਸਪੱਸ਼ਟ ਹੈ ਕਿ ਅਰਦਾਸ ਦਾ ਆਰੰਭ ਸਿੱਖ ਇਤਿਹਾਸ ਦੇ ਅਰੰਭਕ ਪੜਾ ਤੇ ਹੀ ਹੋ ਗਿਆ ਸੀ। ਉਂਞ ਵੀ ਅਰਦਾਸ ਦੇ ਉਪਰੋਕਤ ਭਾਰਤੀ ਤੇ ਇਸਲਾਮੀ ਮੂਲ ਦੇ ਅਰਥਾਂ ਦੀ ਇਕਰੂਪਤਾ ਤੋਂ ਇਹ ਗੱਲ ਭਲੀ ਭਾਂਤ ਸਮਝੀ ਜਾ ਸਕਦੀ ਹੈ ਕਿ ਅਰਦਾਸ ਦਾ ਮਹੱਤਵ ਧਰਮ ਦੇ ਮੁੱਢਲੇ ਪੜਾ ਤੇ ਹੀ ਸਥਾਪਤ ਹੋ ਗਿਆ ਹੋਵੇਗਾ ਕਿਉਂਕਿ ਧਰਮ ਦਾ ਆਰੰਭ ਮਨੁੱਖ ਦੀ ਮੰਗਣ ਦੀ ਭਾਵਨਾ, ਡਰ ਦੀ ਨਵਿਰਤੀ ਆਦਿ ਵਰਗੀ ਅਵਸਥਾ ਤੋਂ ਹੀ ਹੋਇਆ ਸੀ ਤੇ ਇਸ ਪ੍ਰਕਾਰ ਦੀ ਮੰਗ ਕਿਸੇ ਸ਼ਕਤੀਸ਼ਾਲੀ ਗੈਬੀ ਸ਼ਕਤੀ ਜਾਂ ਦੇਵੀ ਦੇਵਤਾ ਅੱਗੇ ਅਰਦਾਸ ਦੇ ਮਾਧਿਅਮ ਰਾਹੀਂ ਹੀ ਰੱਖੀ ਜਾਂਦੀ ਸੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੀ ਮਨੁੱਖ ਨੇ ਅਰਦਾਸ ਇਕੱਲਿਆਂ ਕਰਨੀ ਆਰੰਭ ਕੀਤੀ ਜਾਂ ਸਮੂਹਿਕ ਰੂਪ ਵਿਚ। ਧਰਮ ਦੇ ਇਤਿਹਾਸ ਦੇ ਅਧਿਅਨ ਤੋਂ ਇਹ ਗੱਲ ਕਾਫੀ ਸਪੱਸ਼ਟ ਹੁੰਦੀ ਹੈ ਕਿ ਮੁੱਢਲੇ ਪੜਾ ਤੇ ਮਨੁੱਖ ਅਰਦਾਸ ਇਕੱਲਾ ਹੀ ਕਰਦਾ ਸੀ ਤੇ ਫੇਰ ਕਬੀਲੇ ਦੇ ਰੂਪ ਵਿਚ ਇਕੋ ਕਬੀਲੇ ਦੇ ਲੋਕ ਜੁੜ ਕੇ ਕਰਨ ਲੱਗੇ ਪਰ ਅਰਦਾਸ ਦਾ ਜੋ ਸਰੂਪ ਤੇ ਮਹੱਤਵ ਸਿੱਖ ਧਰਮ ਦੀ ਆਮਦ ਨਾਲ ਦ੍ਰਿਸ਼ਟੀਗੋਚਰ ਹੋਇਆ ਹੈ ਇਸ ਦਾ ਮਹੱਤਵ ਬਿਲਕੁਲ ਵਿਲੱਖਣ ਹੈ। ਅਰਦਾਸ ਕੋਈ ਵੀ ਵਿਅਕਤੀ, ਕਿਸੇ ਵੀ ਸਮੇਂ ਤੇ ਕਿਸੇ ਵੀ ਲੋੜ ਦੀ ਪੂਰਤੀ ਹਿੱਤ ਕਰ ਜਾਂ ਕਰਵਾ ਸਕਦਾ ਹੈ ਅਤੇ ਨਿਤਨੇਮ ਉਪਰੰਤ ਹਰ ਸਿੱਖ ਅਰਦਾਸ ਇਕੱਲਿਆਂ ਹੀ ਕਰਦਾ ਹੈ। ਪਰ ਮੁੱਢਲੀ ਅਵਸਥਾ ਵਿਚ ਸਿੱਖ ਕਿਸੇ ਵੀ ਲੋੜ ਦੀ ਪੂਰਤੀ ਹਿੱਤ ਅਰਦਾਸ ਗੁਰਦੁਆਰੇ ਜਾਂ ਕਿਸੇ ਸਾਂਝੀ ਥਾਂ ਉਪਰ ਇਕੱਤਰ ਹੋਈ ਸੰਗਤ ਪਾਸੋਂ ਕਰਵਾਉਂਦਾ ਸੀ। ਇਸ ਤੱਥ ਦੀ ਪੁਸ਼ਟੀ ਕਰਦਿਆਂ ਮੋਹਸਨ ਫਾਨੀ ਲਿਖਦਾ ਹੈ ਕਿ, "ਸਿੱਖ ਲੋੜ ਸਮੇਂ ਗੁਰੂ ਦਰਬਾਰ ਵਿਚ ਹਾਜ਼ਰ ਹੋਕੇ ਸੰਗਤ ਪਾਸੋਂ ਅਰਦਾਸ ਕਰਵਾਉਂਦਾ ਸੀ।" ਇਹ ਪ੍ਰਥਾ ਅੱਜ ਵੀ ਪ੍ਰਚੱਲਤ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਤਾਂ ਸਿੱਖਾਂ ਵਿਚ ਇਹ ਰਵਾਇਤ ਬਣੀ ਰਹੀ ਤੇ ਇਸ ਪਿਛੋਂ ਇਹ ਖਾਲਸਾ ਜੀ ਦੀ ਮਰਯਾਦਾ ਬਣ ਗਈ। ਆਮ ਕਰਕੇ ਧਰਮ ਅਸਥਾਨਾਂ ਵਿਚ ਅਰਦਾਸ ਜਨਸਮੂਹ ਲਈ ਕੀਤੀ ਜਾਂਦੀ ਹੈ। ਅਰਦਾਸ ਇਕ ਵਿਅਕਤੀ (ਆਮ ਕਰਕੇ ਗ੍ਰੰਥੀ) ਕਰਦਾ ਹੈ ਤੇ ਬਾਕੀ ਸਾਰੇ ਹੱਥ ਜੋੜ ਕੇ ਸਹਿਜ ਅਵਸਥਾ ਵਿਚ ਅਰਦਾਸ ਸੁਣਦੇ ਹਨ। ਇਹੋ ਅਰਦਾਸ ਸ਼ੈਲੀ ਸਰਬ ਪ੍ਰਵਾਣਿਤ ਹੈ। ਉਪਰੋਕਤ ਤੋਂ ਸਪੱਸ਼ਟ ਹੈ ਕਿ ਅਰਦਾਸ ਕੋਈ ਵੀ ਵਿਅਕਤੀ ਕਿਸੇ ਸਮੇਂ ਜਾਂ ਕਿਸੇ ਵੀ ਹਾਲਤ ਵਿਚ ਤੇ ਕਿਸੇ ਵੀ ਮੰਗ ਦੇ ਰੂਪ ਵਿਚ ਕਰ ਸਕਦਾ ਹੈ ਕਿਉਂਕਿ ਅਰਦਾਸ ਤਾਂ ਅਰਜ਼ ਹੈ ਜੋ ਮਾਲਕ (ਪ੍ਰਭੂ) ਅੱਗੇ ਕਰਨੀ ਹੈ ਤੇ ਮਨ ਦੀ ਮੁਰਾਦ ਮੰਗਣੀ ਹੈ। ਪਰ ਅਰਦਾਸ ਪ੍ਰਵਾਨ ਉਹ ਹੀ ਹੁੰਦੀ ਹੈ ਜੋ ਸੱਚੇ ਦਿਲੋਂ ਤੇ ਸ਼ੁਭ ਭਾਵਨਾ ਨਾਲ ਕੀਤੀ ਜਾਂਦੀ ਹੈ ਅਤੇ ਉਹ ਵੀ ਮਾਲਕ ਦੀ ਮਰਜੀ ਹੈ ਕਿ ਮਨਜ਼ੂਰ ਕਰੇ ਜਾਂ ਨਾ ਕਿਉਂਕਿ ਉਹ ਮਨੁੱਖ ਦੀ ਅਸਲ ਭਾਵਨਾ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਗੁਰੂ ਅੰਗਦ ਦੇਵ ਜੀ ਮਾਰੂ ਰਾਗ ਵਿਚ ਫੁਰਮਾਉਂਦੇ ਹਨ :

*ਆਪੇ ਜਾਣੈ ਕਰੈ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸ ॥* ਪੰ. ੧੦੯੩

ਗੁਰਬਾਣੀ ਵਿਚ ਅਰਦਾਸ ਦੀ ਵਿਧੀ ਵੀ ਸਮਝਾਈ ਗਈ ਹੈ ਤੇ ਉਸਦੇ ਪ੍ਰਵਾਨ ਹੋਣ ਜਾਂ ਨਾ ਹੋਣ ਬਾਰੇ ਵੀ ਸਪੱਸ਼ਟ ਸੰਕੇਤ ਕੀਤਾ ਮਿਲਦਾ ਹੈ।

ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

*ਦੁਇ ਕਰਿ ਜੋੜਿ ਕਰਉ ਅਰਦਾਸਿ ॥*
*ਤੁਧ ਭਾਵੈ ਤਾ ਆਣਹਿ ਰਾਸਿ ॥ ਪੰ. ੭੩੭*

ਜਿਸ ਤਰ੍ਹਾਂ ਅਸੀਂ ਉਪਰ ਬੇਨਤੀ ਕੀਤੀ ਹੈ ਕਿ ਅਰਦਾਸ ਸਮੇਂ ਦੇ ਗੇੜ ਨਾਲ ਆਪਣਾ ਰੂਪ ਵਟਾਉਂਦੀ ਰਹੀ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਆਰੰਭ ਹੋਈ ਅਰਦਾਸ ਗੁਰੂ ਗੋਬਿੰਦ ਸਿੰਘ ਜੀ ਸਮੇਂ ਤਕ ਪੰਜ ਪਿਆਰਿਆਂ ਦੀ ਹਾਜ਼ਰੀ ਤੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੀਤੇ ਜਾਣ ਵਿਚ ਵਟ ਗਈ। ਭਾਵੇਂ ਸੰਗਤ ਦਾ ਮੁਰਾਤਬਾ ਜਿਉਂ ਦਾ ਤਿਉਂ ਸਤਿਕਾਰ ਯੋਗ ਚਲਦਾ ਆ ਰਿਹਾ ਹੈ। ਇਤਿਹਾਸਕ ਤੌਰ ਤੇ ਇਸ ਤੱਥ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਵਲੋਂ ਬੰਦਾ ਬਹਾਦਰ ਨੂੰ ਹੁਕਮ ਕੀਤਾ ਸੀ ਕਿ ਭੀੜ ਸਮੇਂ ਪੰਜ ਸਿੰਘ ਲੈ ਕੇ ਅਰਦਾਸ ਕਰਨਾ। ਮਹਾਰਾਜਾ ਰਣਜੀਤ ਸਿੰਘ ਤੇ ਜੱਸਾ ਸਿੰਘ ਰਾਮਗੜ੍ਹੀਏ ਵਲੋਂ ਤੰਗੀ ਸਮੇਂ ਕੀਤੀ ਅਰਦਾਸ ਵੀ ਇਸ ਤੱਥ ਦੀ ਮਹਾਨਤਾ ਨੂੰ ਸਥਾਪਤ ਕਰਦੀ ਹੈ। ਇਹੋ ਕਾਰਨ ਹੈ ਕਿ ਅਰਦਾਸ ਗੁਰਸਿੱਖਾਂ ਦੇ ਜੀਵਨ ਦਾ ਅਨਿਖੜਵਾਂ ਅੰਗ ਬਣ ਗਈ ਹੈ। ਕਿਉਂਕਿ ਹਰ ਗੁਰਸਿੱਖ ਆਪਣੇ ਨਿਤ ਕਰਮ ਅਨੁਸਾਰ ਨਿਤਨੇਮ ਉਪਰੰਤ ਪੂਰੇ ਸਤਿਕਾਰ ਨਾਲ ਅਰਦਾਸ ਕਰਦਾ ਹੈ।

ਅਰਦਾਸ ਦਾ ਸਰੂਪ ਜਾਂ ਆਕਾਰ ਪਹਿਲੇ ਪਹਿਲ ਕੋਈ ਨਿਸ਼ਚਿਤ ਨਹੀਂ ਸੀ। ਇਹ ਸਮੇਂ ਦੀ ਲੋੜ ਅਨੁਸਾਰ ਤੇ ਕਾਰਜ ਦੀ ਮਹੱਤਤਾ ਅਨੁਸਾਰ ਅਰਦਾਸ ਕਰਨ ਵਾਲੇ ਵਿਅਕਤੀ ਤੇ ਨਿਰਭਰ ਕਰਦਾ ਸੀ ਪਰ ਅਰਦਾਸ ਉਹ ਹੀ ਸਵੀਕਾਰੀ ਜਾਂਦੀ ਸੀ ਤੇ ਅੱਜ ਵੀ ਇਹੀ ਸਮਝਿਆ ਜਾਂਦਾ ਹੈ ਕਿ ਅਰਦਾਸ ਉਹੀ ਪ੍ਰਵਾਨ ਹੁੰਦੀ ਹੈ, ਜੋ ਸੱਚੇ ਮਨੋਂ ਕੀਤੀ ਜਾਵੇ। ਅਰਦਾਸ ਕੋਈ ਵੀ ਬੁੱਢਾ, ਇਸਤਰੀ, ਮਰਦ, ਅਮੀਰ, ਗਰੀਬ ਕਰ ਸਕਦਾ ਹੈ ਪਰ ਅੱਜ ਕਲ੍ਹ, ਇਹ ਗੱਲ ਵੀ ਕਾਫੀ ਪ੍ਰਚੱਲਤ ਹੋ ਗਈ ਹੈ ਕਿ ਅਰਦਾਸ ਗ੍ਰੰਥੀ ਪਾਸੋਂ ਹੀ ਕਰਵਾਈ ਜਾਵੇ ਜਦੋਂ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ, ਭਾਈ ਨੰਦ ਲਾਲ ਗੋਯਾ ਅਤੇ ਸਾਰੇ ਹੀ ਰਹਿਤਨਾਮਿਆਂ ਤੋਂ ਸਪੱਸ਼ਟ ਹੈ ਕਿ ਹਰ ਸਿੱਖ ਪਾਠ ਆਪ ਕਰੇ ਤੇ ਅਰਦਾਸ ਵੀ ਆਪ ਕਰੇ। ਸਿੱਖ ਧਰਮ ਦੀ ਵਿਸ਼ੇਸ਼ਤਾ ਹੀ ਇਹ ਹੈ ਕਿ ਗੁਰੂ ਜੀ ਨੇ ਸਿੱਖ ਨੂੰ ਸੰਵੈ-ਨਿਰਭਰ ਕੀਤਾ ਹੈ ਭਾਵੇਂ ਉਹ ਧਰਮ ਦੇ ਖੇਤਰ ਵਿਚ ਹੋਵੇ ਜਾਂ ਸਮਾਜਿਕ ਖੇਤਰ ਵਿਚ। ਅਰਦਾਸ ਇਸ ਵਿਸ਼ੇਸ਼ਤਾ ਨੂੰ ਪ੍ਰਗਟਾਉਂਦੀ ਹੈ ਤੇ ਇਸ ਵਿਸ਼ੇਸ਼ਤਾ ਵਿਚ ਵਿਸ਼ਵਾਸ ਪ੍ਰਗਟ ਕਰਦੀ ਹੈ। ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾਉਣ ਵਾਲੀ ਰੁਚੀ ਅਰਦਾਸ ਦੀ ਅਸਲ ਭਾਵਨਾ ਨੂੰ ਹੀ ਸੱਟ ਨਹੀਂ ਮਾਰਦੀ ਸਗੋਂ ਸੰਗਤਾਂ ਵਿਚ ਬੇਮੁਖਤਾ ਦਾ ਕਾਰਨ ਵੀ ਬਣਦੀ ਹੈ। ਗ੍ਰੰਥੀ ਸਿੰਘ ਕੇਵਲ ਗੁਰਦੁਆਰੇ ਵਿਚ ਸਮੁੱਚੀ ਸੰਗਤ ਵਲੋਂ ਕੀਤੀ ਜਾਣ ਵਾਲੀ ਅਰਦਾਸ ਹੀ ਕਰੇ ਤਾਂ ਯੋਗ ਹੈ। ਇਥੇ ਇਹ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਅਰਦਾਸ ਕਰਨ ਵਾਲਾ ਗ੍ਰੰਥੀ ਸਿੰਘ ਜਾਂ ਕੋਈ ਯੋਗ ਵਿਅਕਤੀ ਹੋਣਾ ਚਾਹੀਦਾ ਹੈ ਜੋ ਅਰਦਾਸ ਦੀ ਭਾਵਨਾ ਨੂੰ ਸਮਝਦਾ ਹੋਵੇ ਕਿਉਂਕਿ ਅਰਦਾਸ ਕਰਨ ਵਾਲਾ ਵਿਅਕਤੀ ਆਪਣੀ ਵਿਦਵਤਾ ਦਾ ਪ੍ਰਦਰਸ਼ਨ ਕਰਨ ਦੀ ਖਾਤਰ ਨਿਸ਼ਚਿਤ ਅਰਦਾਸ ਵਿਚ ਕਈਂ ਬਾਣੀ ਦੀਆਂ ਤੁਕਾਂ ਦਾ ਉਚਾਰਨ ਥਾਂ ਪਰ ਥਾਂ ਕਰਨ ਲੱਗ ਪੈਂਦਾ ਹੈ ਤੇ ਉਸ ਸਮੇਂ ਸੰਗਤ ਦੀ ਮਹਾਨਤਾ ਨੂੰ ਹੀ ਅੱਖੋਂ ਓਹਲੇ ਨਹੀਂ ਕਰ ਜਾਂਦਾ ਸਗੋ ਅਰਦਾਸ ਵਿਚ ਖੜਣ ਵਾਲੀ ਸੰਗਤ ਦੀਆਂ ਲੋੜਾਂ ਤੇ ਮਜਬੂਰੀਆਂ ਨੂੰ ਵੀ ਧਿਆਨ ਵਿਚ ਨਹੀਂ ਰੱਖਦਾ। ਕਈ ਵਾਰ ਤਾਂ ਐਸਾ ਵੀ ਵੇਖਣ ਵਿਚ ਆਉਂਦਾ ਹੈ ਕਿ ਕਈ ਅਰਦਾਸੀਏ ਸਿੰਘ ਬਾਣੀ ਦੀਆਂ ਤੁਕਾਂ ਗਲਤ ਹੀ ਨਹੀਂ ਉਚਾਰਦੇ ਸਗੋਂ ਉਨ੍ਹਾਂ ਦਾ ਮੌਕੇ ਦਾ ਸਮਾਗਮ ਨਾਲ ਵੀ ਕੋਈ ਸੰਬੰਧ ਨਹੀਂ



ਹੁੰਦਾ ਜਿਸ ਕਰਕੇ ਅਰਦਾਸ ਦੀ ਬੇਲੋੜੀ ਲਮਕਾ ਵਾਲੀ ਰੁਚੀ ਸਦਕਾ ਲੋਕ-ਮਨ ਉਚਾਟ ਹੋ ਜਾਂਦਾ ਹੈ ਤੇ ਅਰਦਾਸ ਪ੍ਰਤੀ ਸ਼ਰਧਾ ਤੇ ਨਿਸ਼ਠਾ ਘੱਟਦੀ ਹੈ।

ਜਿਸ ਤਰ੍ਹਾਂ ਅਸੀਂ ਉਪਰ ਵੀ ਬੇਨਤੀ ਕੀਤੀ ਹੈ ਕਿ ਅਰਦਾਸ ਦਾ ਆਰੰਭ ਸਿੱਖ ਧਰਮ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋ ਹੀ ਹੋ ਗਿਆ ਸੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਬਾਕੀ ਗੁਰੂ ਸਾਹਿਬਾਨ ਦੀ ਬਾਣੀ ਵਿਚ ਅਰਦਾਸ ਦੀ ਮਰਯਾਦਾ ਵੀ ਸਪੱਸ਼ਟ ਤੌਰ ਤੇ ਦੱਸੀ ਗਈ ਹੈ। ਅਰਦਾਸ ਕੇਵਲ ਉਸ ਪ੍ਰਭੂ ਅੱਗੇ ਖੜੇ ਹੋਕੇ ਤੇ ਦੋਨੋਂ ਹੱਥ ਜੋੜ ਕੇ ਕਰਨੀ ਹੈ, ਕੇਵਲ ਇਕ ਅਕਾਲ ਪੁਰਖ ਅੱਗੇ ਕਰਨੀ ਹੈ ਪਰ ਆਪੇ ਦਾ ਭਾਵ ਹਉਮੈਂ ਦਾ ਤਿਆਗ ਕਰਕੇ।

ਇਸ ਪ੍ਰਥਾਇ ਕੁੱਝ ਤੁਕਾਂ ਪ੍ਰਮਾਣ ਵਜੋਂ ਦੇਖ ਸਕਦੇ ਹਾਂ :-

1. *ਦੋਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥*
   *ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗ ਰਾਸਿ ॥ ਪੰ. ੫੪*
2. *ਕਰ ਜੋੜ ਨਾਨਕ ਕਰੇ ਅਰਦਾਸਿ ॥*
   *ਮੋਹਿ ਸੰਤਹਿ ਟਹਿਲ ਦੀਜੈ ਗੁਣਤਾਸਿ ॥ ਪੰ . ੩੯੨*
3. *ਦੁਇ ਕਰਿ ਜੋੜਿ ਕਰੀ ਅਰਦਾਸਿ ॥*
   *ਚਰਨ ਪਖਾਰਿ ਕਹਾ ਗੁਣਤਾਸ ॥ ਪੰ . ੬੭੬*
4. *ਦੋਇ ਕਰਿ ਜੋੜਿ ਕਰਉ ਅਰਦਾਸਿ ॥*
   *ਜੀਉ ਪਿੰਡੁ ਧਨੁ ਤਿਸੁ ਕੀ ਰਾਸਿ ॥ ੧੧੫੨*
5. *ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸ ॥*
   *ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥ ਪੰ. ੭੧੦*
6. *ਆਪ ਛੋਡਿ ਬੇਨਤੀ ਕਰਹੁ ॥*
   *ਸਾਧ ਸੰਗਿ ਅਗਨਿ ਸਾਗਰ ਤਰਹੁ ॥ ਪੰ. ੨੯੫*

ਇਥੇ ਇਹ ਗੱਲ ਧਿਆਨ ਵਿਚ ਰੱਖਣ ਯੋਗ ਹੈ ਕਿ ਉਪਰੋਕਤ ਵਰਣਿਤ ਤੁਕਾਂ ਅਰਦਾਸ ਨਹੀਂ ਹਨ ਅਰਦਾਸ ਦੇ ਮਹੱਤਵ ਅਤੇ ਵਿਧੀ ਨੂੰ ਸੂਚਿਤ ਕਰਦੀਆਂ ਹਨ। ਕਈ ਸੱਜਣ 'ਸੁਖਮਨੀ' ਸਾਹਿਬ ਦੀ ਪਉੜੀ ''ਤੂੰ ਠਾਕਰੁ ਤੁਮ ਪਹਿ ਅਰਦਾਸਿ'' ਨੂੰ ਹੀ ਅਰਦਾਸ ਮਿਥਦੇ ਹਨ। ਇਸ ਸ਼ਬਦ ਵਿਚ ਪ੍ਰਭੂ ਦੀ ਉਸਤਤ ਕੀਤੀ ਗਈ ਹੈ ਅਤੇ ਇਹ ਉਸ ਪਰਮਾਤਮਾ ਅੱਗੇ ਅਰਦਾਸ ਕਰਨ ਦਾ ਉਪਦੇਸ਼ ਹੈ ਨਾ ਕਿ ਅਰਦਾਸ। ਹੁਣ ਪੰਥ ਵਲੋਂ ਅਰਦਾਸ ਦਾ ਸਰੂਪ ਨਿਸ਼ਚਿਤ ਕਰ ਦਿੱਤਾ ਗਿਆ ਹੈ ਤੇ ਉਸ ਪ੍ਰਤੀ ਕੁੱਝ ਨਿਯਮ ਵੀ ਸਥਾਪਤ ਕਰ ਦਿੱਤੇ ਗਏ ਹਨ ਪਰ ਕੁੱਝ ਲੋਕ ਅਜੇ ਵੀ ਆਪਣੀ ਵਿਦਵਤਾ ਦਰਸਾਉਣ ਲਈ ਗੁਰਬਾਣੀ ਦੇ ਬਹੁਤ ਸਾਰੇ ਸਬਦ ਜਾਂ ਹੋਰ ਕਈ ਪ੍ਰਕਾਰ ਦੇ ਵਾਧੇ ਘਾਟੇ ਆਪਣੇ ਕੋਲੋਂ ਕਰ ਲੈਂਦੇ ਹਨ। ਅਜਿਹਾ ਕਰਨਾ ਮਰਯਾਦਾ ਦਾ ਉਲੰਘਣ ਹੀ ਨਹੀਂ ਸਗੋਂ ਅਰਦਾਸ ਦੀ ਮਹੱਤਤਾ ਨੂੰ ਘਟਾਉਂਦਾ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਰਦਾਸ ਕਰਨੀ ਕਿਵੇਂ ਹੈ ? ਅਰਦਾਸ ਨਿਮਰਤਾ ਦੀ ਮੁਦਰਾ ਵਿਚ ਸਿਰ ਨੀਵਾ ਕਰਕੇ, ਗੱਲ ਵਿਚ ਪੱਲਾ ਪਾਕੇ, ਦੋਨੋਂ ਹੱਥ ਜੋੜਕੇ, ਜੁੱਤੀ ਉਤਾਰਕੇ ਅਤੇ ਸਿਰ ਢੱਕ ਕੇ ਕਰਨੀ ਚਾਹੀਦੀ ਹੈ। ਸਫ਼ਰ ਵਿਚ ਜਾਂ ਸਵਾਰੀ ਉੱਤੇ ਹੋਣ ਦੀ ਸੂਰਤ ਵਿਚ ਸਮੇਤ ਜੁੱਤੀ ਵੀ ਅਰਦਾਸ ਹੋ ਸਕਦੀ ਹੈ। ਜੇਕਰ ਅਰਦਾਸ ਸੰਗਤ ਵਿਚ ਕੀਤੀ ਜਾਣੀ ਹੈ ਤਾਂ ਅਰਦਾਸੀਏ ਸਿੰਘ ਨੂੰ ਕੜਾਹ ਪ੍ਰਸਾਦਿ ਲੰਗਰ ਜਾਂ ਕਿਸੇ ਪ੍ਰਕਾਰ ਦੀ ਵਸਤੂ

ਆਦਿ ਲਈ ਟੋਕ ਕੇ ਉਸਦਾ ਵੇਰਵਾ ਦਿਵਾਉਣਾ ਜਾਂ ਦੇਣਾ ਨਹੀਂ ਚਾਹੀਦਾ। ਕੰਮਾਂ ਧੰਦਿਆਂ ਜਾਂ ਅਨੇਕ ਹੋਰ ਕਾਰਜਾਂ ਦੇ ਵੇਰਵੇ ਦੇਣੇ ਵੀ ਮਨਮਤ ਹੈ। ਜੇਕਰ ਅਸੀਂ ਉਸ ਅਕਾਲ ਪੁਰਖ ਨੂੰ ਸਰਬ ਸ਼ਕਤੀਮਾਨ ਤੇ ਸਰਬ ਸਮਰਥ ਸਮਝਦੇ ਹਾਂ ਅਤੇ ਇਹ ਮੰਨਦੇ ਹਾਂ ਕਿ ਉਹ ਮੂਕ ਅਰਦਾਸ ਵੀ ਸੁਣਦਾ ਹੈ, ਜਿਵੇਂ ਕਿ ਬਾਣੀ ਦਾ ਫੁਰਮਾਣ ਹੈ:

*'ਬਿਨ ਬੋਲਿਆ ਸਭੁ ਕਿਛੁ ਜਾਣਦਾ'*

ਤਾਂ ਫੇਰ ਅਜਿਹੀਆਂ ਹੋਛੀਆਂ ਤੇ ਮਨਘੜਤ ਗੱਲਾਂ ਕਿਉਂ ਕੀਤੀਆਂ ਜਾਂਦੀਆਂ ਹਨ। ਇਸਦਾ ਮਤਲਬ ਸਪੱਸ਼ਟ ਹੈ ਕਿ ਜਾਂ ਤਾਂ ਸਾਨੂੰ ਪੂਰੇ ਸਤਿਗੁਰੂ ਉੱਤੇ ਭਰੋਸਾ ਨਹੀਂ ਕਿ ਉਹ ਸਾਡੀਆਂ ਭੇਟਾਵਾਂ ਨੂੰ ਵੇਖ ਸਕੇਗਾ ਜਾਂ ਨਹੀਂ ਜਾਂ ਫੇਰ ਅਰਦਾਸ ਦੀ ਸਹੀ ਭਾਵਨਾ ਨੂੰ ਸਮਝਣ ਤੋਂ ਅਸਮਰੱਥ ਹਾਂ। ਕਿਰਪਾਨ ਮਿਆਨ ਵਿਚੋਂ ਕੱਢਕੇ ਅਰਦਾਸ ਕਰਨੀ ਕੇਵਲ ਜੰਗ ਲਈ ਕੂਚ ਕਰਨ ਸਮੇਂ ਹੀ ਉੱਚਿਤ ਹੈ ਆਮ ਸੰਗਤ ਵਿਚ ਨਹੀਂ। ਦਾਨੀ ਸੱਜਣਾਂ ਵਲੋਂ ਦਿੱਤੀ ਮਾਇਆ ਦਾ ਵੇਰਵਾ ਦੇਣਾ ਘੋਰ ਅਵੱਗਿਆ ਹੈ। ਮਾਇਆ ਨੂੰ ਸਿੱਖ ਅਰਦਾਸ ਵਿਚ ਕੋਈ ਮਹੱਤਵ ਨਹੀਂ। ਜੇਕਰ ਐਸਾ ਹੁੰਦਾ ਤਾਂ ਮਾਇਆਧਾਰੀਆਂ ਦਾ ਜ਼ਿਕਰ ਵੀ ਅਰਦਾਸ ਵਿਚ ਜ਼ਰੂਰ ਆਉਂਦਾ। ਸਿੱਖ ਅਰਦਾਸ ਦਾ ਸੰਕਲਪ ਬਹੁਤ ਉੱਚਾ ਤੇ ਸੁੱਚਾ ਹੈ। ਜੇਕਰ ਸਿੱਖ ਜਗਤ ਵਿਚ ਪ੍ਰਵਾਣਿਤ ਅਰਦਾਸ ਦੇ ਸਹੀ ਮਹੱਤਵ ਨੂੰ ਸਮਝਣ ਦਾ ਯਤਨ ਕੀਤਾ ਜਾਏ ਤਾਂ ਇਹ ਗੱਲ ਭਲੀ ਭਾਂਤ ਸਪੱਸ਼ਟ ਹੋ ਜਾਵੇਗੀ।

ਅਜੋਕੇ ਸਰੂਪ ਵਾਲੀ ਅਰਦਾਸ ਨੂੰ ਵੱਖ ਵੱਖ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਭਾਗ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ ਜਿਸ ਨੂੰ ਅੱਗੇ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਨੁਕਤਾ ੧ੴ ਵਾਹਿਗੁਰੂ ਜੀ ਕੀ ਫਤਹਿ ਤੋਂ ਉਘੜਦਾ ਹੈ। '੧ੴ' ਅਕਾਲ ਪੁਰਖ ਦੇ ਨਿਰਗੁਣ ਤੇ ਸਰਗੁਣ ਸਰੂਪ ਦਾ ਮੰਗਲ ਰੂਪ ਹੈ ਤੇ ਅਕਾਲ ਦੀ ਸਭ ਉਪਰ ਫਤਿਹ ਦਾ ਸੂਚਕ ਹੈ। ਦੂਜੇ ਨੁਕਤੇ ਅਨੁਸਾਰ "ਸ੍ਰੀ ਭਗਉਤੀ (ਮਹਾਂ ਸ਼ਕਤੀ) ਜੀ ਸਹਾਇ" ਤੋਂ ਭਾਵ ਉਹੀ ਮਹਾਂ ਸ਼ਕਤੀ ਅੱਗੇ ਜਿਥੇ ਪ੍ਰਾਰਥਨਾ ਹੈ ਉਥੇ ਉਸਦੇ ਅਸ਼ੀਰਵਾਦ ਦਾ ਪ੍ਰਗਟਾਵਾ ਵੀ ਹੈ। ਫੇਰ ਭਗਉਤੀ (ਸ਼ਕਤੀ) ਦੀ ਅਰਾਧਨਾ ਉਪਰੰਤ ਪਹਿਲੇ ਨੌਂ ਗੁਰੂ ਸਾਹਿਬਾਨ ਵਲੋਂ ਪ੍ਰਾਪਤ ਹੋਈ ਸ਼ਕਤੀ, ਸੇਧ ਤੇ ਅਸ਼ੀਰਵਾਦ ਦਾ ਜ਼ਿਕਰ ਹੈ। ਫੇਰ ਬਿਲਕੁਲ ਸੁਤੰਤਰ ਰੂਪ ਵਿਚ ਜਾਗਦੀ ਜੋਤ ਸਰਬ-ਸਮਰਥ ਤੇ ਸਰਬ ਵਿਆਪਕ ਗੁਰੂ "ਸ਼ਬਦ ਗੁਰੂ" ਦੀ ਮਹਾਨਤਾ ਨੂੰ ਅਰਾਧਿਆ ਹੈ।

ਅਰਦਾਸ ਦੇ ਦੂਜੇ ਭਾਗ ਵਿਚ ਗੁਰੂ ਘਰ ਦੇ ਨਿਕਟ ਵਰਤੀਆਂ ਦਾ ਵਰਨਣ ਹੈ ਜਿਵੇਂ ਪੰਜਾਂ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਤੇਰਾ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿਠ ਕੀਤਾ ਉਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ'। ਇਕ ਤਾਂ ਇਨ੍ਹਾਂ ਦਾ ਜ਼ਿਕਰ ਇਸ ਸੰਦਰਭ ਵਿਚ ਹੋਇਆ ਹੈ ਕਿ ਇਨ੍ਹਾਂ ਨੇ ਪ੍ਰਭੂ ਦੇ ਭਾਣੇ ਵਿਚ ਰਹਿਕੇ ਅਥਵਾ 'ਹੁਕਮ ਰਜਾਈ ਚਲਣਾ' ਦੀ ਧਾਰਨਾ ਨੂੰ ਪੂਰਨ ਰੂਪ ਵਿਚ ਸਵੀਕਾਰ ਕਰਕੇ ਆਪਾ ਕੁਰਬਾਨ ਕੀਤਾ ਹੈ। ਇਥੇ ਇਕ ਵਿਸ਼ੇਸ਼ ਧਿਆਨ ਰੱਖਣ ਵਾਲੀ ਗੱਲ ਹੈ, ਉਹ ਇਹ ਹੈ ਕਿ ਇਥੇ ਪਿਆਰਿਆਂ ਸਚਿਆਰਿਆਂ ਹਠੀਆਂ ਤਪੀਆਂ ਦੇ ਨਾਲ ਵੰਡ ਛਕਣ ਵਾਲੇ ਦਾ ਜ਼ਿਕਰ ਤਾਂ ਆਇਆ ਹੈ ਪਰ ਮੱਖਣਸ਼ਾਹ ਵਰਗੇ ਮੋਹਰਾਂ ਭੇਟ ਕਰਨ ਵਾਲੇ, ਲੱਖੀ ਸ਼ਾਹ ਤੇ ਟੋਡਰ ਮਲ ਵਰਗੇ ਮਾਇਆ ਦਾ ਦਾਨ ਕਰਨ ਵਾਲੇ ਵਿਅਕਤੀਆਂ ਦਾ ਨਾਂ ਅਰਦਾਸ ਵਿਚ ਕਿਧਰੇ ਨਹੀਂ ਆਉਂਦਾ। ਕਿਉਂ? ਇਹ ਹੀ ਪ੍ਰਸ਼ਨ



ਸਿੱਖ ਅਰਦਾਸ ਦੇ ਮੂਲ ਸੰਕਲਪ ਨੂੰ ਉਜਾਗਰ ਕਰਦਾ ਹੈ। ਅਜਿਹੇ ਲੋਕ ਵੱਡੇ ਵੱਡੇ ਦਾਨ ਕਰਕੇ ਇਤਿਹਾਸ ਦੇ ਪਾਤਰ ਤਾਂ ਬਣ ਸਕਦੇ ਹਨ ਪਰ ਅਰਦਾਸ ਦਾ ਅੰਗ ਨਹੀਂ ਬਣ ਸਕਦੇ। ਇਨ੍ਹਾਂ ਦਾ ਇਹ ਦਾਨ ਜਾਂ ਤਾਂ ਸੌਦੇਬਾਜੀ ਵਿਚੋਂ ਹੋਇਆ ਸੀ ਜਿਵੇਂ ਮੱਖਣ ਸ਼ਾਹ ਲੁਬਾਣਾ ਦਾ ਮੋਹਰਾਂ ਮੱਥਾ ਟੇਕਣਾ, ਭਾਵੇਂ ਇਸਦੇ ਪਿੱਛੇ ਲੁਕੀ ਅਰਦਾਸ ਦੀ ਮਹਾਨਤਾ ਵੀ ਉਜਾਗਰ ਹੁੰਦੀ ਹੈ ਜਾਂ ਫੇਰ ਅਵਸਥਾ ਵਿਸ਼ੇਸ਼ ਸਦਕਾ ਜਿਵੇਂ ਟੋਡਰ ਮਲ ਨੇ ਮੋਹਰਾਂ ਵਿਛਾ ਕੇ ਸਾਹਿਬਜਾਦਿਆਂ ਦੇ ਸੰਸਕਾਰ ਲਈ ਧਰਤੀ ਖਰੀਦੀ। ਪਰ ਉਸ ਅੰਦਰ ਸਿੱਖੀ ਦਾ ਉਹ ਅਮਲ ਮੂਲ ਰੂਪ ਵਿਚ ਪੈਦਾ ਨਹੀਂ ਸੀ ਹੋਇਆ ਜੋ ਉਸ ਨੂੰ ਅਰਦਾਸ ਦੀ ਉੱਚਤਾ ਦਾ ਭਾਗੀ ਬਣਾ ਸਕਦਾ। ਅਰਦਾਸ ਦੇ ਅੰਗ ਤਾਂ ਕੇਵਲ ਉਹ ਹੀ ਬਣੇ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਵਲੋਂ ਉਠਾਏ ਮੂਲ ਪ੍ਰਸ਼ਨ 'ਕਿਵ ਕੂੜੈ ਤੁਟੈ ਪਾਲਿ' ਨੂੰ ਸਮਝਕੇ ਇਸਨੂੰ ਤੋੜਿਆ ਤੇ ਹੁਕਮ ਤੇ ਰਜਾ ਵਿਚ ਚਲਦਿਆਂ ਸਿੱਖੀ ਸਿਦਕ ਨੂੰ ਨਿਭਾਇਆ। ਸਿੱਖੀ ਲਈ ਆਪਾ ਸਮਰਪਣ ਕੀਤਾ। ਜੇਕਰ ਉਪਰੋਕਤ ਸ਼ਬਦਾ ਦੀ ਇਕੱਲੇ ਰੂਪ ਵਿਚ ਵਿਆਖਿਆ ਕੀਤੀ ਜਾਵੇ ਤਾਂ ਇਹ ਇਕ ਵੱਖਰਾ ਲੇਖ ਬਣ ਜਾਏਗਾ। ਇਥੇ ਕੇਵਲ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਸਿੱਖ ਅਰਦਾਸ ਵਿਚ ਕੇਵਲ ਉਨ੍ਹਾਂ ਦੀ ਯਾਦ ਹੀ ਦੁਹਰਾਈ ਜਾਂਦੀ ਹੈ ਜਿਨ੍ਹਾਂ ਨੇ "ਤੇਰਾ ਤੁਝ ਕਉ ਸੌਂਪਤੇ ਕਿਆ ਲਾਗੈ ਮੇਰਾ" ਦੇ ਭਾਵ ਨੂੰ ਮਨ ਵਿਚ ਵਸਾਇਆ ਤੇ ਅਮਲੀ ਰੂਪ ਵਿਚ ਕਰ ਵਿਖਾਇਆ।

ਤੀਜੇ ਭਾਗ ਵਿਚ "ਪੰਜਾਂ ਤਖਤਾਂ ਤੇ ਸਰਬਤ ਗੁਰਦੁਆਰਿਆਂ ਦਾ ਧਿਆਨ ਧਰਕੇ ਬੋਲੋ ਜੀ ਵਾਹਿਗੁਰੂ" ਕਿਹਾ ਜਾਂਦਾ ਹੈ। ਇਸ ਭਾਗ ਵਿਚ ਗੁਰੂ ਘਰ ਦੀਆਂ ਕਦਰਾਂ ਕੀਮਤਾਂ ਦੀ ਸਥਾਪਤੀ ਦੇ ਨਾਲ ਹੀ ਅਰਦਾਸ ਕਰਤਾ 'ਪਿਉ ਦਾਦੇ ਦੇ ਖਜਾਨੇ' ਨੂੰ ਦੇਖਕੇ ਮਸਤੀ ਵਿਚ ਆ ਜਾਂਦਾ ਹੈ ਕਿਉਂਕਿ ਇਸ ਤੋਂ ਉਸਨੂੰ ਪ੍ਰਭੂ ਭਾਣੇ ਵਿਚ ਰਹਿਕੇ ਕੁਰਬਾਨੀ ਦੀ ਪ੍ਰੇਰਨਾ ਮਿਲਦੀ ਹੈ।

ਚੌਥੇ ਭਾਗ ਵਿਚ ਜਦੋਂ ਸਿੱਖ "ਪ੍ਰਿਥਮੇ ਸਰਬਤ ਖਾਲਸਾ ਜੀ ਕੀ ਅਰਦਾਸ ਹੈ ਜੀ ਸਰਬਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੈ, ਚਿਤ ਆਵਣ ਕਾ ਸਦਕਾ ਸਰਬ ਸੁਖ ਹੋਵੈ" ਦਾ ਉਚਾਰਣ ਕਰਦਾ ਹੈ ਤਾਂ ਉਸ ਅਕਾਲ ਪੁਰਖ ਦੀ ਬਖਸ਼ਿਸ਼ ਕੇਵਲ ਉਸ ਅਵਸਥਾ ਵਿਚ ਮੰਗਦਾ ਹੈ ਜਦ ਵਾਹਿਗੁਰੂ ਚਿਤ ਵਿਚ ਵਸਿਆ ਹੋਵੇ। ਇਸ ਨਾਲ ਜਿਥੇ ਸਰਬਤ ਖਾਲਸੇ ਲਈ ਆਤਮ ਬਲ ਦੀ ਮੰਗ ਕੀਤੀ ਗਈ ਹੈ ਉਥੇ ਵਾਹਿਗੁਰੂ ਦੀ ਯਾਦ ਲਈ ਵੀ ਸੁਚੇਤ ਤੌਰ ਤੇ ਪ੍ਰਾਰਥਨਾ ਹੈ। ਇਹ ਹੀ ਸਿੱਖ ਧਰਮ ਦੀ ਵਿਲੱਖਣਤਾ ਹੈ। ਸੰਭਵ ਹੈ ਇਹ ਵਿਚਾਰ ਖਾਲਸੇ ਦੇ ਬੇਸਰੋ-ਸਾਮਾਨੀ ਦੀ ਹਾਲਤ ਸਮੇਂ ਹੌਂਸਲੇ ਨੂੰ ਬੁਲੰਦ ਰੱਖਣ ਦੀ ਭਾਵਨਾ ਅਧੀਨ ਜੁੜੇ ਹੋਣ। ਕਿਉਂਕਿ ਇਸਦੇ ਨਾਲ ਹੀ ਇਹ ਵੀ ਅਰਦਾਸ ਕੀਤੀ ਜਾਂਦੀ ਹੈ ਕਿ 'ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫਤਹਿ, ਬਿਰਦ ਕੀ ਪੈਜ ਪੰਥ ਕੀ ਜੀਤ, ਖਾਲਸੇ ਜੀ ਕੇ ਬੋਲ ਬਾਲੇ" ਇਹ ਸ਼ਬਦ ਇਸ ਗੱਲ ਦੇ ਸੂਚਕ ਹਨ ਕਿ ਉਸ ਸਮੇਂ ਖਾਲਸੇ ਨੂੰ ਜਿਥੇ ਅਕਾਲ ਪੁਰਖ ਕੋਲੋਂ ਲੰਗਰ ਪਾਣੀ ਦੇ ਭੰਡਾਰ ਮੰਗਣ ਦੀ ਲੋੜ ਸੀ ਉਥੇ ਤੇਗ ਦੀ ਜਿਤ ਦੀ ਲੋੜ ਵੀ ਸੀ। ਜਿਸ ਕਰਕੇ ਅਰਦਾਸ ਦੇ ਇਹ ਬੋਲ ਖਾਲਸੇ ਦੇ ਬਿਖੜੇ ਸਮੇਂ ਦਾ ਪ੍ਰਗਟਾਵਾ ਕਰਦੇ ਹਨ। ਪਰ ਜਿਹੜੀ ਗੱਲ ਵਿਸ਼ੇਸ਼ ਧਿਆਨ ਮੰਗਦੀ ਹੈ ਉਹ ਇਹ ਕਿ ਖਾਲਸਾ ਬੇਸ਼ਕ ਕਿਹੋ ਜਿਹੇ ਸਮੇਂ ਵਿਚੋਂ ਦੀ ਲੰਘਿਆ ਉਸਨੇ ਮੰਗ ਸਦਾ ਸਰਬਤ ਦੇ ਭਲੇ ਕੀਤੀ ਤੇ ਜਿੱਤ ਦੇ ਰੂਪ ਵਿਚ ਇਸਨੂੰ ਪ੍ਰਭੂ ਦੀ ਜਿੱਤ ਹੀ ਦਸਿਆ ਕਿਉਂਕਿ ਖਾਲਸਾ ਜਦ ਫਤਿਹ ਗਜਾਉਂਦਾ ਹੈ,

"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਕਹਿੰਦਾ ਹੈ। ਇਸ ਨਾਲ ਸਪੱਸ਼ਟ ਰੂਪ ਵਿਚ ਸਭ ਕੁਝ ਪ੍ਰਭੂ ਦਾ ਹੋਣਾ ਦਾ ਹੋਕਾ ਦਿੰਦਾ ਹੈ। ਇਸੇ ਲਈ ਕੋਈ ਸਿੱਖ ਜਦ ਅਰਦਾਸ ਵਿਚ ਜੁੜਦਾ ਹੈ, ਬੇਸ਼ਕ ਉਹ ਸੰਗਤ ਵਿਚ ਹੋਵੇ ਜਾਂ ਵਿਅਕਤੀਗਤ ਰੂਪ ਵਿਚ, ਉਹ ਮੰਗ ਸਦਾ ਸਰਬਤ ਦੇ ਭਲੇ ਦੀ ਹੀ ਕਰਦਾ ਹੈ। ਇਹ ਹੀ ਉਸਦੀ ਚੜ੍ਹਦੀ ਕਲਾ ਦਾ ਸੂਚਕ ਹੈ। ਜਦੋਂ ਸਿੱਖ ਅਰਦਾਸ ਵਿਚ 'ਪੰਥ ਕੀ ਜੀਤ' ਦੇ ਬੋਲ ਨਾਲ ਸਿੰਘਾਂ ਨੂੰ ਕਦੇ ਹਾਰ ਨਾ ਆਉਣ ਦੀ ਜਾਚਨਾ ਕਰਦਾ ਹੈ ਤਾਂ 'ਸ੍ਰੀ ਸਾਹਿਬ ਜੀ ਸਹਾਇ' ਦੀ ਅਰਦਾਸ ਦੇ ਬੋਲ ਦੋਹਰੇ ਅਰਥਾਂ ਵਿਚ ਪ੍ਰਗਟ ਹੁੰਦੇ ਹਨ। ਇਕ ਪਾਸੇ ਸ੍ਰੀ ਸਾਹਿਬ ਸ਼ਕਤੀ ਦਾ ਪ੍ਰਤੀਕ ਹੈ ਤਾਂ ਦੂਜੇ ਪਾਸੇ ਇਹ ਜਾਹਰਾ ਰੂਪ ਵਿਚ ਫਤਿਹ ਦਾ ਕਾਰਨ ਬਣਦੀ ਹੈ। ਇਸੇ ਲਈ ਇਸਦੇ ਸਹਾਈ ਹੋਣ ਦੀ ਮੰਗ ਕੀਤੀ ਗਈ ਹੈ। ਸ੍ਰੀ ਸਾਹਿਬ ਦੇ ਸ਼ਕਤੀ ਰੂਪ ਦਾ ਪ੍ਰਗਟਾਵਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਕੀਤਾ ਹੈ। ਜਦ ਉਹ ਚੰਡੀ ਦੀ ਵਾਰ ਦੇ ਮੰਗਲਾਚਰਨ ਵਿਚ "ਪ੍ਰਿਥਮ ਭਗਉਤੀ ਸਿਮਰਕੇ" ਤੇ ਫੇਰ ਵਾਰ ਦੇ ਆਰੰਭਕ ਸ਼ਬਦਾਂ ਵਿਚ "ਪ੍ਰਿਥਮੈ ਖੰਡਾ ਸਾਜਕੈ ਸਭ ਸੈਸਾਰ ਉਪਾਇਆ" ਕਹਿੰਦੇ ਹਨ ਤਾਂ ਫੇਰ ਕਿਸੇ ਸਿੱਖ ਲਈ ਇਸ ਸ਼ਕਤੀ ਦੀ ਉਪਾਸਨਾ ਤੋਂ ਮੁਨਕਰ ਹੋਣਾ ਕਿਵੇਂ ਸੰਭਵ ਹੋ ਸਕਦਾ ਹੈ। ਇਸ ਤਰ੍ਹਾਂ ਸਿੱਖ ਵਲੋਂ ਇਕੱਲਿਆਂ ਜਾਂ ਸੰਗਤ ਵਲੋਂ ਵਾਹਿਗੁਰੂ ਅੱਗੇ ਸਫ਼ਲ ਮਨੋਰਥ ਹੋਣ ਦੀ ਅਰਦਾਸ ਕੀਤੀ ਜਾਂਦੀ ਹੈ।

ਪੰਜਵੇਂ ਭਾਗ ਵਿਚ ਅਰਦਾਸ ਕਰਦਿਆਂ ਸਿੱਖ ਪ੍ਰਭੂ ਪਾਸੋਂ ਕੁੱਝ ਅਜਿਹੀਆਂ ਮੰਗਾਂ ਦੀ ਮੰਗ ਕਰਦਾ ਹੈ ਜਿਨ੍ਹਾਂ ਦੀ ਪੂਰਤੀ ਪ੍ਰਭੂ ਕਿਰਪਾ ਤੋਂ ਬਿਨਾਂ ਸੰਭਵ ਹੀ ਨਹੀਂ ਹੋ ਸਕਦੀ ਇਸੇ ਕਰਕੇ ਇਨ੍ਹਾਂ ਦੀ ਮੰਗ ਦਾਨ ਰੂਪ ਵਿਚ ਕੀਤੀ ਗਈ ਹੈ ਜਿਵੇਂ 'ਸਿੱਖਾਂ ਨੂੰ ਸਿੱਖੀ ਦਾਨ ਕੇਸ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾ ਸਿਰ ਦਾਨ ਨਾਮ ਦਾਨ' ਇਹ ਸਾਰੇ ਕਰਮ ਮਨੁੱਖ ਦੇ ਆਪਣੇ ਯਤਨ ਨਾਲ ਪ੍ਰਾਪਤ ਨਹੀਂ ਹੋ ਸਕਦੇ। ਇਸੇ ਕਰਕੇ ਇਨ੍ਹਾਂ ਦੀ ਮੰਗ ਵੀ ਵਿਲੱਖਣ ਰੂਪ ਵਿਚ ਕੀਤੀ ਗਈ ਹੈ, ਇਸਦੇ ਨਾਲ ਹੀ ਅਸੀਂ ਅੰਮ੍ਰਿਤਸਰ ਜੀ ਦੇ ਦਰਸ਼ਨ ਅਸ਼ਨਾਨ, ਚੌਕੀਆਂ ਝੰਡੇ ਬੁੰਗੇ ਜੁਗੋ ਜੁਗ ਅਟਲ ਧਰਮ ਕਾ ਜੈਕਾਰ' ਦਾ ਜ਼ਿਕਰ ਕਰਦੇ ਹਾਂ ਤਾਂ ਇਸਦਾ ਭਾਵ ਸਪੱਸ਼ਟ ਹੈ ਕਿ ਸਿੱਖ ਜਦ ਧਰਮ ਦੇ ਇਨ੍ਹਾਂ ਨਿਸ਼ਾਨਾ ਦੀ ਜੁਗੋ ਜੁਗੋ ਅਟਲਤਾ ਦੀ ਮੰਗ ਇਸ ਲਈ ਕਰਦਾ ਹੈ ਤਾਂ ਕਿ ਉਹ ਇਨ੍ਹਾਂ ਦੇ ਦਰਸ਼ਨਾਂ ਸਦਕਾ ਆਪਣੇ ਵਿਰਸੇ ਵਿਚ ਜੁੜਿਆ ਰਹਿ ਸਕੇ ਅਤੇ ਆਪਣੇ ਵਿਰਸੇ ਪ੍ਰਤੀ ਜਾਗਰੂਕ ਰਹੇ।

ਅਰਦਾਸ ਦੇ ਅਗਲੇ ਅਥਵਾ ਛੇਵੇਂ ਭਾਗ ਵਿਚ ਸਿੱਖਾਂ ਦਾ ਮਨ ਨੀਵਾਂ ਤੇ ਮਤ ਉੱਚੀ ਦੀ ਮੰਗ ਕੀਤੀ ਗਈ ਹੈ ਜਿਸ ਤੋਂ ਸਪੱਸ਼ਟ ਹੈ ਕਿ ਸਿੱਖ ਹਉਮੈਂ ਦਾ ਤਿਆਗ ਕਰਕੇ ਨਿਮਰਤਾ ਦਾ ਧਾਰਨੀ ਹੋਣ ਦੀ ਮੰਗ ਕਰਦਾ ਹੈ। ਜੇਕਰ ਉੱਚੀ ਬੁੱਧੀ ਦੀ ਮੰਗ ਹੈ ਤਾਂ ਉਹ ਵੀ ਪ੍ਰਭੂ ਚਰਨਾਂ ਵਿਚ ਹੀ ਸਮਰਪਣ ਹੈ। ਉਸੇ ਨੂੰ ਇਸਦਾ ਰਾਖਾ ਹੋਣ ਲਈ ਪੁਕਾਰਦਾ ਹੈ। ਇਸਦੇ ਨਾਲ ਹੀ ਇਸਦੇ ਅੰਤਮ ਸ਼ਬਦਾਂ ਵਿਚ ਭੁੱਲ ਚੁਕ ਦੀ ਖਿਮਾ ਮੰਗਕੇ ਫੇਰ ਸਰਬਤ ਦੇ ਭਲੇ ਜਾਚਨਾ ਕਰਦਾ ਹੈ, ਜਾਚਕ ਅੰਤਮ ਰੂਪ ਵਿਚ ਪ੍ਰਭੂ ਚਰਨਾਂ ਦੀ ਪ੍ਰੀਤੀ ਤੇ ਉਸਦੇ ਪ੍ਰੇਮੀਆਂ ਦਾ ਸਾਥ ਮੰਗਦਾ ਹੈ ਤਾਂ ਕਿ ਉਹ ਸਦਾ ਨਾਮ ਦੀ ਬਰਕਤ ਸਦਕਾ ਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਸਦਕਾ ਚੜ੍ਹਦੀ ਕਲਾ ਵਿਚ ਵਿਚਰ ਸਕੇ।

ਸੋ ਉਪਰੋਕਤ ਸਾਰੀ ਚਰਚਾ ਦੇ ਸਿੱਟੇ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਅਰਦਾਸ ਦਾ ਸਭ ਤੋਂ ਵੱਡਾ ਮਹੱਤਵ ਹੀ ਇਹ ਹੈ ਕਿ ਜਿਥੇ ਮਨੁੱਖ ਨੂੰ ਕਾਰਜ ਵਿਚ ਸਫ਼ਲਤਾ ਬਖਸ਼ਦੀ ਹੈ ਉਥੇ ਮਨੁੱਖ ਨੂੰ ਦ੍ਰਿੜਤਾ, ਆਤਮਿਕ ਬਲ, ਸਵੈ-ਭਰੋਸਾ, ਸੇਵਾ ਤੇ ਸਿਮਰਨ ਦੀ ਸੋਝੀ



ਕਰਵਾਉਂਦੀ ਹੈ ਤੇ ਪਿਉ ਦਾਦੇ ਦੇ ਖਜ਼ਾਨੇ ਨੂੰ ਖੋਲ੍ਹ ਵੇਖਣ ਤੇ ਉਸ ਨਾਲ ਜੁੜੇ ਰਹਿਣ ਦੀ ਜਾਚ ਬਖਸ਼ਦੀ ਹੈ। ਅਸਲੋਂ ਸਿਦਕ ਨਾਲ ਕੀਤੀ ਅਰਦਾਸ ਸਰੀਰਕ ਤੇ ਮਾਨਸਿਕ ਰੋਗਾ ਤੋਂ ਵੀ ਛੁਟਕਾਰਾ ਦਿਵਾਉਂਦੀ ਹੈ। ਅਰਦਾਸ ਉਹ ਸਾਧਨ ਹੈ ਜਿਸ ਨਾਲ ਆਤਮਾ ਤੇ ਪਰਮਾਤਮਾ ਦਾ ਰਿਸ਼ਤਾ ਜੁੜਦਾ ਹੀ ਨਹੀਂ ਸਗੋਂ ਹੋਰ ਪੱਕਾ ਹੁੰਦਾ ਹੈ। ਆਧੁਨਿਕ ਅਰਦਾਸ ਦੇ ਸਰੂਪ ਤੋਂ ਜਿਥੇ ਉਸ ਸਰਬ-ਸ਼ਕਤੀਮਾਨ ਅਕਾਲ ਦੀ ਸੋਝੀ ਹੁੰਦੀ ਹੈ ਉਥੇ ਸਾਨੂੰ ਆਪਣੇ ਵਡੇਰਿਆਂ ਵਲੋਂ ਸਿੱਖੀ ਤੇ ਦੇਸ਼ ਲਈ ਘਾਲੀਆਂ ਘਾਲਾਂ ਅਥਵਾ ਸਿੱਖ ਲਹਿਰ ਦੇ ਇਤਿਹਾਸ ਦਾ ਗਿਆਨ ਹੁੰਦਾ ਹੈ ਤੇ ਉਹੋ ਜਿਹਾ ਜੀਵਨ ਜਿਉਣ ਦੀ ਪ੍ਰੇਰਣਾ ਮਿਲਦੀ ਹੈ। ਅਰਦਾਸ ਰਾਹੀਂ ਚੌਕੀਆਂ ਝੰਡਿਆਂ, ਬੁੰਗਿਆਂ ਦੀ ਸਥਾਪਤੀ ਤੇ ਸਿੱਖੀ ਦੇ ਜੀਵਨ ਕੇਂਦਰ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਦੀ ਭਾਵਨਾ ਜਾਗਦੀ ਹੈ। ਪੰਥ ਦੀ ਜੀਤ ਤੇ ਸਰਬਤ ਦੇ ਭਲੇ ਦੀ ਭਾਵਨਾ ਪਰਬਲ ਹੁੰਦੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਅਰਦਾਸ, ਬਿਨਉ, ਬਿਨਤੀ, ਬੇਨਤੀ ਆਦਿ ਨਾਲ ਸੰਬੰਧਿਤ ਤੁਕਾਂ

ਰਵਿੰਦਰ ਕੌਰ

'ਅਰਦਾਸਿ' ਗੁਰਮਤਿ ਚਿੰਤਨ ਦਾ ਇਕ ਕੇਂਦਰੀ ਸੰਕਲਪ ਅਤੇ ਗੁਰਮਤਿ 'ਸਾਧਨਾ ਮਾਰਗ' ਦਾ ਇਕ ਮਹੱਤਵਪੂਰਣ ਅੰਗ ਹੈ। ਇਸ ਦੇ ਅਧਿਐਨ ਲਈ ਸਾਨੂੰ ਮੂਲ ਆਧਾਰ ਗੁਰਬਾਣੀ ਨੂੰ ਹੀ ਬਣਾਨਾ ਪੈਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਅਰਦਾਸ' ਤੇ 'ਬੇਨਤੀ' ਲਈ ਜੋ ਜੋ ਸ਼ਬਦ ਵਰਤੇ ਗਏ ਹਨ, ਉਹ ਇਹ ਹਨ :

| | |
|---|---|
| ਅਰਦਾਸਿ | ਬਿਨਉ |
| ਅਰਦਾਸੁ | ਬਿਨੰਤੀ |
| ਅਰਦਾਸੇ | ਬੇਨਤੀ, ਬੇਨੰਤੀਆਂ |

ਇਨ੍ਹਾਂ ਰੂਪਾਂ ਨੂੰ ਗੁਰਬਾਣੀ ਵਿਚ ਜਿਨ੍ਹਾਂ ਜਿਨ੍ਹਾਂ ਤੁੱਕਾਂ ਵਿਚ ਵਰਤਿਆ ਗਿਆ ਹੈ, ਮਨੋਰਥ ਨੂੰ ਮੁੱਖ ਰੱਖ ਕੇ, ਉਨ੍ਹਾਂ ਨੂੰ ਅਸੀ ਤਿੰਨ ਭਾਗਾਂ ਵਿਚ ਵੰਡ ਸਕਦੇ ਹਾਂ :

(ੳ) ਪਰਮਾਰਥਿਕ ਮੰਗਾਂ ਵਾਸਤੇ ਕੀਤੀ ਅਰਦਾਸ
(ਅ) ਪਦਾਰਥਿਕ ਮੰਗਾਂ ਵਾਸਤੇ ਕੀਤੀ ਅਰਦਾਸ
(ੲ) ਅਰਦਾਸਿ ਜਾਂ ਬੇਨਤੀ ਸ਼ਬਦ ਦੀ ਆਖਰੀ (ਅਭਿਧਾ ਮੂਲਕ) ਅਰਥਾਂ ਵਿਚ ਵਰਤੋਂ।

ਸਾਰੀਆਂ ਤੁੱਕਾਂ ਨੂੰ ਅਸੀਂ ਇਨ੍ਹਾਂ ਮੁੱਖ ਸਿਰਲੇਖ ਹੇਠ ਇਸੇ ਕ੍ਰਮ ਅਨੁਸਾਰ ਲਿਆ ਹੈ ਅਤੇ ਅੱਗੋਂ ਹਰ ਟੂਕ ਨੂੰ ਉਪ-ਸਿਰਲੇਖ ਦਿੱਤਾ। ਉੱਦੇਸ਼ ਇਹ ਹੈ ਕਿ ਅਰਦਾਸ ਦੇ ਸੰਕਲਪ ਅਥਵਾ ਸਿੱਖੀ ਸਾਧਨਾਂ ਦੇ ਰੂਪ ਵਿਚ ਇਸ ਦੇ ਅਧਿਐਨ ਲਈ ਸੌਖ ਅਥਵਾ ਸੁਵਿੱਧਾ ਹੋ ਜਾਵੇ। ਇਸ ਤਰਤੀਬ ਵਿਚ ਹਰ ਮੁੱਖ ਸਿਰਲੇਖ ਹੇਠਾਂ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਤੁੱਕਾਂ ਦੇ ਸੰਪਾਦਿਤ ਦੇ ਕ੍ਰਮ ਨੂੰ ਹੀ ਕਾਇਮ ਰਖਿਆ ਗਿਆ ਹੈ ਅਰਥਾਤ ਜਪੁਜੀ ਤੇ ਸਿਰੀ ਰਾਗ ਤੋਂ ਆਰੰਭ ਹੋ ਕੇ 'ਸਲੋਕ ਵਾਰਾਂ ਤੋਂ ਵਧੀਕ' ਤਕ ਦੇ ਕ੍ਰਮ ਨੂੰ ਹੀ ਅਪਣਾਇਆ ਗਿਆ ਹੈ।

**ਪ੍ਰਭੂ ਅਰਦਾਸ ਸੁਣਦਾ ਹੈ**

ਗੁਰਮਤਿ ਦੀ ਉਸ ਪਰਮ ਹਸਤੀ ਦੇ ਸੰਕਲਪ ਦੀ ਵਿਲੱਖਣਤਾ ਦਾ ਇਕ ਸਵਰ ਇਹ ਹੈ ਕਿ ਜੀਵੰਤ ਚੇਤਨ ਹਸਤੀ ਹੈ ਜੋ ਇਸ ਸਾਰੀ ਸ੍ਰਿਸ਼ਟੀ ਨੂੰ ਇਕ ਮਸ਼ੀਨੀ ਰੂਪ ਵਿਚ ਨਹੀਂ ਚਲਾ ਰਿਹਾ ਸਗੋਂ ''ਕਰ ਕਰ ਵੇਖੈ'' (ਜਪੁਜੀ) ਅਨੁਸਾਰ ਉਹ ਇਕ ਚੇਤੰਨ ਜਾਗ੍ਰਿਤ



ਹਸਤੀ ਦੇ ਰੂਪ ਵਿਚ ਇਸ ਆਪੇ ਦੇ ਪ੍ਰਤੱਖ (manifest) ਰੂਪ ਨੂੰ ਕਾਇਮ ਕਰ ਕਾਰਜਸ਼ੀਲ ਰਖ ਰਿਹਾ ਹੈ। ਇਸੇ ਲਈ ਸੱਚੇ ਹਿਰਦੇ ਤੋਂ ਪੂਰਨ ਸੁਹਿਰਦਤਾ ਨਾਲ ਕੀਤੀ 'ਅਰਦਾਸ' ਅਥਵਾ ਬੇਨਤੀ ਦਾ ਉਸ ਤੇ ਪ੍ਰਭਾਵ ਪੈਂਦਾ ਹੈ। ਉਹ ਭਾਵੇਂ :

*''ਵਿਣੁ ਬੋਲਿਆਂ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥ ਪੰ. ੪੨੦*

'ਅਣਮੰਗਿਆ' ਦਾਨ ਦੇਣ ਵਾਲਾ ਹੈ, ਪਰ ਨਾਲ ਹੀ ਪੂਰਨ ਵਿਸ਼ਵਾਸ ਤੇ ਭਰੋਸੇ ਨਾਲ ਕੀਤੀ ਅਰਦਾਸ ਵੀ ਬਿਰਥੀ ਨਹੀਂ ਜਾਂਦੀ :

*ਬਿਰਥੀ ਕਦੀ ਨ ਹੋਵਈ ਜਨ ਕੀ ਅਰਦਾਸਿ ॥ ਪੰ. ੮੧੯*

ਗੁਰਮਤਿ ਵਿਚ 'ਅਰਦਾਸਿ' ਦੇ ਸੰਕਲਪ ਦਾ ਬੁਨਿਆਦੀ ਨੁਕਤਾ ਹੀ ਇਹ ਹੈ ਅਤੇ ਸਿੱਖ ਨੂੰ ਇਹ ਹੁਕਮ ਹੀ ਇਹ ਹੈ:

*''ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥ ਪੰ. ੫੧੯*

ਗੁਰਬਾਣੀ ਵਿਚ ਬਹੁਤ ਸਾਰੇ ਕਥਨ ਹਨ ਜੋ ਉਸ ਪ੍ਰਭੂ ਦੇ ਇਸੇ 'ਅਰਦਾਸ ਨੂੰ ਸੁਣਨ' ਦੇ ਗੁਣ ਦਾ ਉਲੇਖ ਕਰਦੇ ਹਨ :

**ਅਰਦਾਸਿ**

1. *ਸੰਤ ਸਭਾ ਕਉ ਸਦਾ ਜੈਕਾਰੁ ॥*
*ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ॥*
*ਕਹੁ ਨਾਨਕ ਮੇਰੀ ਸੁਣੀ ਅਰਦਾਸਿ॥*
*ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ॥ ਪੰ. ੧੮੩*
2. *ਅਹਿਨਿਸਿ ਅੰਧੁਲੇ ਦੀਪਕੁ ਦੇਇ॥ ਭਉਜਲ ਡੂਬਤ ਚਿੰਤ ਕਰੇਇ॥*
*ਕਹਹਿ ਸੁਣਹਿ ਜੋ ਮਾਨਹਿ ਨਾਉ॥ ਹਉ ਬਲਿਹਾਰੈ ਤਾ ਕੈ ਜਾਉ॥*
*ਨਾਨਕੁ ਏਕ ਕਹੈ ਅਰਦਾਸਿ॥ ਜੀਉ ਪਿੰਡੁ ਸਭੁ ਤੇਰੈ ਪਾਸਿ। ਪੰ. ੩੫੪*
3. *ਗੁਰ ਪੂਰੇ ਰਖਿਆ ਦੇ ਹਾਥ ॥ ਪ੍ਰਗਟੁ ਭਇਆ ਜਨ ਕਾ ਪਰਤਾਪੁ॥*
*ਗੁਰੁ ਗੁਰੁ ਜਪੀ ਗੁਰੂ ਗੁਰ ਧਿਆਈ ॥*
*ਜੀਅ ਕੀ 'ਅਰਦਾਸਿ' ਗੁਰੂ ਪਹਿ ਪਾਈ। ਪੰ. ੩੯੬*
4. *ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ।*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥ ਪੰ. ੬੧੧*
5. *ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥*
*ਸੀਤਲਾ ਠਾਕਿ ਰਹਾਈ। ਬਿਘਨ ਗਏ ਹਰਿਨਾਈ॥*
*ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥*
*'ਅਰਦਾਸਿ' ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥*
*ਪੰ. ੬੨੭*
6. *ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ 'ਅਰਦਾਸਿ' ਜੀਉ॥*
*ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ॥*
*ਪੰ. ੬੨੩*
7. *'ਅਰਦਾਸਿ' ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥*
*ਪ੍ਰਭ ਦੇਖਦਿਆਂ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ।*
*ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥ ਪੰ. ੧੦੯੭*

8. ਜਨ ਨਾਨਕ ਕੀ ਪਰਮੇਸਰਿ ਸੁਣੀ 'ਅਰਦਾਸਿ'॥
ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ਪੰ. ੧੧੩੭-੩੮

9. ਸਤਿਗੁਰ ਅਪੁਨੇ ਸੁਨੀ 'ਅਰਦਾਸਿ' ॥
ਕਾਰਜੁ ਆਇਆ ਸਗਲਾ ਰਾਸਿ ॥ ਪੰ. ੧੧੫੨

**ਬਿਨਉ :**

10. ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥
ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ ॥
॥ ਰਹਾਉ ॥ ਪੰ. ੫੩੩

**ਬਿਨਤੀ :**

11. ਕਰ ਜੋੜਿ ਸਾਧਨ ਕਰੈ 'ਬਿਨਤੀ' ਰੈਣਿ ਦਿਨੁ ਰਸਿ ਭਿੰਨੀਆ ॥
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥ ਪੰ. ੨੪੨

12. ਅਪੁਨੇ ਹਰਿ ਪਹਿ 'ਬਿਨਤੀ' ਕਹੀਐ ॥
ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥
ਪੰ. ੫੩੧

**ਬੇਨਤੀ :**

13. ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥
ਕੈ ਪਹਿ ਕਰਉ ਅਰਦਾਸਿ 'ਬੇਨਤੀ' ਜਉ ਸੁਨਤੋ ਹੈ ਰਘੁਰਾਇਓ ॥ ਪੰ.੨੦੫

14. ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥
ਕਰਉ 'ਬੇਨਤੀ' ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥ ਪੰ. ੬੧੨

15. ਭਗਤ ਜਨਾ ਕੀ 'ਬੇਨਤੀ' ਸੁਣੀ ਪ੍ਰਭਿ ਆਪਿ ॥
ਰੋਗ ਮਿਟਾਇ ਜੀਵਾਲਿਅਨੁ ਜਾ ਕਾ ਵਡ ਪਰਤਾਪੁ ॥ ਪੰ. ੮੨੦

**ਬੇਨੰਤੀ :**

'16. ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥
ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥
ਸੁਣੀ 'ਬੇਨਤੀ' ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥ ਪੰ. ੧੦੫-੬

17. ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥
ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥
ਨਾਨਕ ਦਾਸੁ ਕਹੈ 'ਬੇਨੰਤੀ' ਹਉ ਲਾਗਾ ਤਿਨ ਕੈ ਪਾਏ। ਪੰ. ੬੦੧

18. ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ 'ਬੇਨੰਤੀ' ॥
ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥
ਪੰ. ੬੨੫

19. ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥
ਆਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥ ਪੰ. ੬੨੭

**ਭਉਜਲ ਤਾਰੁਨਾ**

**ਸੁਖ ਦੀ ਮੰਗ :** 'ਦੁਖ' ਜੀਵਨ ਦੀ ਨਕਾਰਤਾ (negation) ਹੈ। ਮਨੁੱਖ ਆਦਿ ਕਾਲ



ਤੋਂ ਹੀ ਆਪਣਾ ਸਾਰਾ ਸੰਘਰਸ਼ ਇਸ ਤੋਂ ਮੁਕਤੀ ਦੇ ਉੱਦੇਸ਼ ਨਾਲ ਕਰ ਰਿਹਾ ਹੈ। ਪਦਾਰਥਿਕ ਅਥਵਾ ਅਧਿਆਤਮਿਕ ਹਰ ਖੇਤਰ ਵਿਚ ਉਸ ਦੀ ਸਾਰੀ ਮਿਹਨਤ ਦਾ ਇਕੋ ਨਿਸ਼ਾਨਾ ਹੈ ਅਤੇ ਉਹ ਹੈ ਸੁਖ ਦੀ ਪ੍ਰਾਪਤੀ। ਇਹ ਸੁਖ ਪਦਾਰਥਿਕ ਬਹੁਲਤਾ ਤੋਂ ਨਹੀਂ ਮਾਨਸਿਕ ਸਥਿਰਤਾ ਅਥਵਾ ਆਤਮਿਕ ਟਿਕਾਉ ਤੋਂ ਮਿਲਦਾ ਹੈ :

**ਅਰਦਾਸਿ :**

1. ਸਭਨਾ ਤੇਰੀ ਆਸ ਪ੍ਰਭ ਸਭ ਜੀਅ ਤੇਰੇ ਤੂੰ ਰਾਸਿ ॥
ਪ੍ਰਭ ਤੁਧਹੁ ਖਾਲੀ ਕੋ ਨਹੀਂ ਦਰਿ ਗੁਰਮੁਖਾ ਨੋ ਸਾਬਾਸਿ ॥
ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ 'ਅਰਦਾਸਿ' ॥ ਪੰ. ੪੦

2. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰ ਕਰ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ'' ॥
ਖਸਮ ਸੇਤੀ 'ਅਰਦਾਸਿ' ਵਖਾਣੈ ਉਰਧ ਧਿਆਨਿ ਲਿਵ ਲਾਗਾ ॥
ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥ ਪੰ. ੭੪

**ਅਰਦਾਸ :**

3. ਨਾਨਕ ਕੀ ਅਰਦਾਸਿ ਸੁਣੀਜੈ ॥
ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥ ਪੰ. ੭੪੧

**ਬਿਨਉ :**

4. ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥
ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥ ਪੰ. ੮੫੮

**ਬਿਨਤੀ :**

5. ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥
ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ॥
ਪੰ. ੮੫੬

'6. ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ॥
ਬਿਲਲਾਪ ਬਿਲਲ 'ਬਿਨੰਤੀਆ' ਸੁਖ ਭਾਇ ਚਿਤ ਹਿੰਤ ॥ ਪੰ. ੫੦੫

**ਬੇਨਤੀ :**

7. ਕਰਉ 'ਬੇਨਤੀ' ਪਾਰਬ੍ਰਹਮ ਸਭ ਜਾਨੈ ॥ ਅਪਨਾ ਕੀਆ ਆਪਹਿ ਮਾਨੈ ॥
ਆਪਹਿ ਆਪ ਆਪਿ ਕਰਤ ਨਿਬੇਰਾ ॥
ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥ ਪੰ. ੨੯੯

8. ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥
ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥
ਪੰ. ੪੯੭

9. ਸੇ ਗੁਣ ਗਾਵਹਿ ਸਾਚੇ ਭਾਵਹਿ ॥
ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥
ਨਾਨਕੁ ਸਾਚੁ ਕਹੈ 'ਬੇਨੰਤੀ' ਮਿਲਿ ਸਾਚੇ ਸੁਖੁ ਪਾਇਦਾ ॥ ਪੰ. ੧੦੩੫

**ਅਵਗੁਣ ਕਟਣੇ/ਸਹੀ ਮਾਰਗ ਦਸਣਾ**

ਗੁਰਮਤਿ ਦੀ ਵਿਚਾਰਧਾਰਾ ਦੀ ਇਕ ਵਿਲੱਖਣਤਾ ਇਹ ਹੈ ਕਿ ਇਸ ਵਿਚ ਮਨੁੱਖ ਨੂੰ

ਉਸ ਦੀਆਂ ਪੂਰਨ ਕਮਜ਼ੋਰੀਆਂ ਸਮੇਤ ਪਰਵਾਨਿਆ ਗਿਆ ਹੈ। ਉਸ ਦੀਆਂ ਭੁੱਲਾਂ ਕਰਨ ਦੀ ਪ੍ਰਵਿਰਤੀ ਨੂੰ ਕਬੂਲ ਕੇ ਉਸ ਦੇ ਨਿਸਤਾਰੇ ਲਈ ਯਤਨ ਕੀਤਾ ਗਿਆ ਹੈ, ਇਸ ਵਿਸ਼ਵਾਸ ਨਾਲ ਕਿ ਬਖਸ਼ੰਦ ਪ੍ਰਭੂ ਨੇ ਉਸ ਦੇ ''ਅਵਗੁਣਾਂ'' ਨੂੰ ਆਪਣੇ 'ਬਿਰਧ' ਦੀ ਪਾਲਣਾ ਕਰਦਿਆਂ ਮਾਫ਼ ਕਰ ਹੀ ਦੇਣਾ ਹੈ। ਇਸੇ ਲਈ ਅਰਦਾਸ ਵਿਚ ਮੰਗੀਆਂ ਜਾਣ ਵਾਲੀਆਂ ਗੱਲਾਂ ਵਿਚ ਇਹ ਯਾਚਨਾ ਇਨ੍ਹਾਂ ਅਵਗੁਣਾਂ ' ਨੂੰ ਨਜ਼ਰ ਅੰਦਾਜ਼ ਕਰਨ ਦੀ ਹੈ ਅਰਥਾਤ ਜੀਵਨ ਦਾ ਸਹੀ ਮਾਰਗ ਦੱਸਣ ਦੀ ਹੈ :

**ਬਿਨਉ :**

1. *ਦੀਨ 'ਬਿਨਉ' ਸੁਨੁ ਦਇਆਲ ॥*
*ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥*
*ਰਾਖੁ ਹੋ ਕਿਰਪਾਲ ॥ ਰਹਾਉ ॥ ਪੰ. ੧੧੧੯*

**ਬਿਨੰਤੀ :**

2. *ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥*
*ਨਾਨਕ ਕੀ ਪ੍ਰਭ ਪਹਿ 'ਬਿਨੰਤੀ' ਕਾਟਹੁ ਅਵਗੁਣ ਮੇਰੇ ॥ ਪੰ. ੬੧੫*

**ਬੇਨਤੀ :**

3. *ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥*
*ਪਾਇ ਲਗਉ 'ਬੇਨਤੀ' ਕਰਉ ਲੇਉਗੀ ਪੰਥ ਬਤਾਏ ਪੰ. ੭੨੫*
4. *ਕਰਉ ਨਿਹੋਰਾ ਬਹੁਤੁ 'ਬੇਨਤੀ' ਸੇਵਉ ਦਿਨੁ ਰੈਨਾਈ ॥*
*ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥*
*ਪੰ. ੧੨੦੭*

**ਸਦਗੁਣਾ ਲਈ ਮੰਗ**

'ਸਤੁ' 'ਸੰਤੋਖੁ' ਆਦਿ ਸਦ ਗੁਣ ਗੁਰਮਤਿ ਦੇ ਆਦਰਸ਼ਕ ਮਨੁੱਖ ਦੇ ਸੁਭਾ ਦੇ ਅਨਿਵਾਰੀ ਅੰਗ ਹਨ। ਗੁਰਮਤਿ ਅਨੁਸਾਰ ਸਾਰੀ ਸ੍ਰਿਸ਼ਟੀ ਦਾ ਮੂਲ ਆਧਾਰ ਹੀ 'ਸੰਤੋਖ' ਹੈ।

*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਪੰ. ੭੩*

'ਹੁਕਮਿ' ਹੋਣ ਦਾ ਅਰਦਸ਼ ਵੀ ਅਸਲ ਵਿਚ ਵੇਖਿਆ ਜਾਵੇ ਤਾਂ 'ਸੰਤੋਖ' ਹੋਣਾ ਹੀ ਹੈ :

1. *ਤੁਧ ਨੋ ਨਿਵਣੁ ਮੰਨਣੁ ਤੇਰਾ ਨਾਉ ॥*
*ਸਾਚੁ ਭੇਟ ਬੈਸਣ ਕਉ ਥਾਉ ॥*
*ਸਤੁ ਸੰਤੋਖੁ ਹੋਵੈ ਅਰਦਾਸਿ ॥*
*ਤਾ ਸੁਣਿ ਸਦਿ ਬਹਾਲੇ ਪਾਸਿ ॥ ਪੰ. ੮੭੮*

**ਪ੍ਰਭੂ ਦੀ ਰਜ਼ਾ**

ਮਨੁੱਖ ਦੇ ਡੋਲਣ ਤੇ ਥਿੜਕਣ ਦੀ ਸੰਭਾਵਨਾ ਦਾ ਮੂਲ ਆਧਾਰ ਉਸ ਦਾ ਪ੍ਰਭੂ ਅਥਵਾ ਉਸ ਦੀ ਸ੍ਰਿਸ਼ਟੀ ਤੇ ਕਰਨੀ ਦਾ ਅਲਪ ਗਿਆਨ ਹੈ। ਉਸ ਅਥਾਹ ਸਾਗਰ ਦੀ ਥਾਹ ਨਾ ਪਾ ਸਕਣ ਵਿਚ ਹੈ। ਇਸ ਲਈ ਗੁਰਮਤਿ ਵਿਚ ਮਨੁੱਖ ਲਈ ਜੋ ਆਦਰਸ਼ ਰਖਿਆ ਗਿਆ ਹੈ ਉਹ 'ਹੁਕਮੀ' ਹੋਣ ਦਾ ਹੈ 'ਹੁਕਮੁ ਰਜਾਈ ਚਲਣਾ' ਭਾਵ 'ਜਹਿ ਬੈਸਾਲੈ ਬੈਕੁੰਠ ਤਥਾਈ,' 'ਦੁਖ ਵਿਚ ਸੁਖ ਮਨਾਈ'

*ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ*



*ਜੇ ਮਾਰਿ ਕਢਹਿ ਭੀ ਧਿਆਈ ॥ ਪੰ. ੭੫੭*

ਅਰਥਾਤ ਹਰ ਸਥਿਤੀ ਨੂੰ ਉਸ ਦਾ ਹੁਕਮ ਤੇ ਰਜ਼ਾ ਮੰਨ ਕੇ ਤ੍ਰਿਪਤ (ਅਘਾਈ) ਰਹਿਣ ਦਾ ਰਖਿਆ ਗਿਆ ਹੈ। ਇਹ ਮਨੋਬ੍ਰਿਤੀ ਵੀ ਉਸ ਪ੍ਰਭੂ ਦੀ ਮਿਹਰ ਨਾਲ ਹੀ ਪ੍ਰਾਪਤ ਹੁੰਦੀ ਹੈ। ਪ੍ਰਭੂ ਤੋਂ ਮੰਗੀਆਂ ਗਈਆਂ ਨਿਆਮਤਾਂ ਵਿਚ ਇਕ ਮੰਗ ਇਸੇ 'ਮਨੋਬ੍ਰਿਤੀ' ਅਥਵਾ ਸਹਿਜ ਵਿਚਰਨ ਦੀ ਬ੍ਰਿਤੀ ਦੀ ਹੈ :

## ਪ੍ਰਭੂ ਦੀ ਰਜ਼ਾ ਵਿਚ ਰਹਿਣ ਲਈ

**ਅਰਦਾਸਿ :**

1. *ਜੇਤਾ ਦੇਹਿ ਤੇਤਾ ਹਉ ਖਾਉ ॥ ਬਿਆ ਦਰੁ ਨਾਹੀ ਕੈ ਦਰਿ ਜਾਉ ॥*
*ਨਾਨਕੁ ਏਕ ਕਹੈ 'ਅਰਦਾਸਿ'॥ ਜੀਉ ਪਿੰਡੁ ਸਭੁ ਤੇਰੈ ਪਾਸਿ ॥ ਪੰ. ੨੫*
2. *ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥*
*ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥*
*ਨਦਰਿ ਤੁਧੁ 'ਅਰਦਾਸਿ' ਮੇਰੀ ਜਿੰਨਿ ਆਪੁ ਉਪਾਇਆ ॥*
*ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਪੰ. ੫੬੬*
3. *ਚਿਤਿ ਚਿਤਵਉ 'ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥*
*ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ ॥*
*ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥ ਪੰ. ੧੩੯੫*
4. *ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥*
*ਸਰਬ ਨਿਧਾਨ ਗੁਣ ਤੁਮਹਿ ਪਾਸਿ ॥ ਤੂੰ ਸਾਹਿਬੁ ਸੇਵਕ 'ਅਰਦਾਸਿ' ॥*
*ਪੰ. ੧੮੦*
5. *ਸਚਾ ਅਰਜੁ ਸਚੀ 'ਅਰਦਾਸਿ' ॥ ਮਹਲੀ ਖਸਮੁ ਸੁਣੇ ਸਾਬਾਸਿ ॥*
*ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥ ਪੰ. ੩੫੫*
6. *ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ' ਅਰਦਾਸਿ' ॥*
*ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥*
*ਪੰ. ੩੭੦*
7. *ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥*
*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ 'ਅਰਦਾਸਿ' ॥ ਪੰ. ੪੭੪*
8. *ਤੁਝ ਤੇ ਬਾਹਰਿ ਕਿਛੂ ਨ ਹੋਇ ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥*
*ਕਿਆ ਕਹੀਐ ਕਿਛੁ ਕਹੀ ਨ ਜਾਇ ॥ ਜੋ ਕਿਛੁ ਕਹੈ ਸਭ ਤੇਰੀ ਰਜਾਇ ॥*
*॥ ਰਹਾਉ ॥*
*ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥ ਕਿਸੁ ਆਗੈ ਕੀਚੈ 'ਅਰਦਾਸਿ' ॥੨॥*
*ਪੰ. ੧੧੨੫*
9. *ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥*
*ਜੇਹਾ ਜਾਣੈ ਤੇਹੋ ਵਰਤੇ ਵੇਖਹੁ ਕੋ ਨਿਰਜਾਸਿ ॥*
*ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥*
*ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ 'ਅਰਦਾਸਿ' ॥*
*ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥ ਪੰ. ੪੭੪*

10. ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ 'ਅਰਦਾਸਿ' ॥ ਪੰ. ੭੧੪
11. ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥
ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥ ਪੰ. ੮੧੯
12. ਜੀਅ ਜੰਤ ਸਭਿ ਸਰਣਿ ਤੁਮਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥ ਪੰ. ੭੯੫
13. ਸੁਣਹੁ 'ਬਿਨਉ' ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੇ ਚੀਤਾ ॥
ਪੰ. ੭੫੮

**ਲੇਖਾ ਨਿਬੜਨ ਲਈ :**

ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ।
ਸਾਚੀ ਦਰਗਾਹ ਬੈਸਈ ਭਗਤਿ ਸਚੀ 'ਅਰਦਾਸਿ' ॥
ਪਤਿ ਸਿਉ ਲੇਖਾ ਨਿਬੜੈ ਰਾਮਨਾਮੁ ਪਰਗਾਸਿ ॥ ਪੰ. ੫੫

**ਕਾਰਜ ਸਫਲਤਾ ਲਈ :**

1. ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥
ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ 'ਅਰਦਾਸਿ' ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥ ਪੰ. ੪੪
2. ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ ॥
ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥
ਕਹੁ 'ਬੇਨੰਤੀ' ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ॥
ਪੰ. ੧੮੨

## ਪਰਮਾਰਥਿਕ ਮੰਗਾਂ ਵਾਸਤੇ ਕੀਤੀ ਅਰਦਾਸ

**ਪ੍ਰਭੂ ਮਿਲਾਪ ਲਈ :**

ਗੁਰਮਤਿ ਅਨੁਸਾਰ ਮਨੁੱਖੀ ਜੀਵਨ ਦਾ ਮੁੱਖ ਉੱਦੇਸ਼ ਪ੍ਰਭੂ ਮਿਲਾਪ ਅਥਵਾ ਉਸ ਸਰਬ ਸਮਰਥ ਅਗੰਮੀ ਸ਼ਕਤੀ ਨੂੰ ਸਮਝ/ਲਖ ਕੇ ਆਪਣੇ ਆਪੇ ਨੂੰ ਓਸ ਵਿਚ ਲੀਨ ਕਰਨਾ ਹੈ। ਉਸ ਨਾਲ ਇਕਮਿਕ ਹੋਣਾ ਹੈ। 'ਹੁਕਮੀ' ਬਣਾਨਾ ਹੈ। 'ਅਰਦਾਸ' ਇਸ ਉੱਦੇਸ਼ ਦੀ ਪ੍ਰਾਪਤੀ ਦਾ ਇਕ ਪ੍ਰਧਾਨ ਸਾਧਨ ਹੈ :

**ਅਰਦਾਸਿ :**

1. ਤਿਸੁ ਆਗੈ 'ਅਰਦਾਸਿ' ਕਰਿ ਜੋ ਮੇਲੇ ਕਰਤਾਰੁ ॥
ਸਤਿਗੁਰੂ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥ ਪੰ. ੪੯
2. ਸਤਿਗੁਰ ਅਗੈ 'ਅਰਦਾਸਿ' ਕਰਿ ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥
ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥ ਪੰ. ੫੫
3. ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥
ਪ੍ਰਭ ਤੁਧੁ ਬਿਨ ਦੂਜਾ ਕੋ ਨਹੀ ਨਾਨਕ ਕੀ 'ਅਰਦਾਸਿ' ॥ ਪੰ. ੧੩੪
4. ਤੂ ਮੇਰਾ ਜੀਵਨ ਤੂ ਆਧਾਰੁ ॥ ਤੁਝਹਿ ਪੇਖਿ ਬਿਗਸੈ ਕਉਲਾਰੁ ॥



ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥ ਤੂ ਸਮਰਥ ਮੈ ਤੇਰਾ ਤਾਣੁ ॥
ਅਨਦਿਨੁ ਜਪਉ ਨਾਮ ਗੁਣਤਾਸਿ ॥ ਨਾਨਕ ਕੀ ਪ੍ਰਭ ਪਹਿ ਅਰਦਾਸਿ ॥
ਪੰ. ੩੮੯
5. ਤੂ ਬੇਅੰਤ ਕੋ ਵਿਰਲਾ ਜਾਣੈ ॥ ਗੁਰ ਪ੍ਰਸਾਦਿ ਕੋ ਸਬਦਿ ਰਛਾਣੈ ॥
ਸੇਵਕ ਕੀ 'ਅਰਦਾਸਿ' ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥
ਪੰ. ੫੬੨-੬੩
6. ਤੁਧੁ ਗੁਣ ਮੈਂ ਸਭਿ ਅਵਗਣਾ ਇਕ ਨਾਨਕ ਕੀ 'ਅਰਦਾਸਿ' ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥ ਪੰ. ੭੬੨
7. ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ 'ਅਰਦਾਸ' ਜੀਉ ॥
ਪੰ. ੬੨-੬੩
8. ਕਰਉ 'ਅਰਦਾਸਿ' ਗਾਵ ਕਿਛੁ ਬਾਕੀ ॥
ਲੇਉ ਨਿਬੇਰਿ ਆਜੁ ਕੀ ਰਾਤੀ ॥
ਕਿਛੁ ਭੀ ਖਰਚੁ ਤੁਮਾਰਾ ਸਾਰਉ ॥
ਸੁਬਹ ਨਿਵਾਜ ਸਰਾਇ ਗੁਜਾਰਉ ॥ ਪੰ. ੭੯੨
9. ਕਰਿ ਕਿਰਪਾ ਜਿਸੁ ਆਖਿ ਦਿਵਾਇਆ ॥
ਸਾਧ ਸੰਗਿ ਤਿਨਿ ਹਰਿ ਧਨੁ ਪਾਇਆ ॥
ਦਇਆਲ ਪੁਰਖ ਨਾਨਕ 'ਅਰਦਾਸਿ' ॥
ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥ ਪੰ. ੮੯੪
10. ਕਰਿ ਕਿਰਪਾ 'ਅਰਦਾਸਿ' ਸੁਣੀਜੈ ॥
ਆਪਣੇ ਸੇਵਕ ਕਉ ਦਰਸਨੁ ਦੀਜੈ ॥ ਪੰ. ੮੯੬
11. ਗੁਰ ਪਰਮੇਸੁਰ ਸਗਲ ਨਿਵਾਸ ॥ ਘਟਿ ਘਟਿ ਰਵਿ ਰਹਿਆ ਗੁਣਤਾਸ ॥
ਦਰਸੁ ਦੇਹਿ ਧਾਰਹਿ ਪ੍ਰਭ ਆਸ ॥ ਨਿਤ ਨਾਨਕੁ ਚਿਤਵੈ ਸਚੁ 'ਅਰਦਾਸਿ' ॥
ਪੰ. ੯੦੦-੦੧
12. ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥
ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥ ਪੰ. ੧੦੧੭
13. ਬਿਨਤਿ ਕਰਉ 'ਅਰਦਾਸਿ' ਸੁਨਹੁ ਜੇ ਠਾਕੁਰ ਭਾਵੈ ॥
ਦੇਹੁ ਦਰਸੁ ਮਨਿ ਹਉ ਭਗਤਿ ਇਹੁ ਮਨੁ ਠਹਰਾਵੈ ॥ ਪੰ. ੧੩੮੭
14. ਪੰਜਿ ਪਿਆਲੇ ਪੰਜਿ ਪੀਰ ਛਟਮੁ ਪੀਰੁ ਬੈਠਾ ਗੁਰੁ ਭਾਰੀ ॥
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ ॥
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ ॥
ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ॥
ਪੁਛਨਿ ਸਿਖ 'ਅਰਦਾਸਿ' ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ ॥
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ ॥
(ਭਾਈ ਗੁਰਦਾਸ ਵਾਰ 1, 48, ਪੰ 24)

ਬਿਨਉ :

15. ਤੁਮ ਦਇਆਲ ਸਰਬ ਦੁਖਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥
ਜਿਸ ਤੇ ਤੁਮ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥ ਪੰ. ੧੬੯
16. ਸਾਧਨ 'ਬਿਨਉ' ਕਰੇ ਜੀਉ ਹਰਿ ਕੇ ਗੁਣ ਸਾਰੇ ॥
ਖਿਨੁ ਪਲੁ ਰਹਿ ਨ ਸਕੈ ਜੀਉ ਬਿਨੁ ਹਰਿ ਪਿਆਰੇ ॥
ਬਿਨੁ ਹਰਿ ਪਿਆਰੇ ਰਹਿ ਨ ਸਾਕੈ ਗੁਰ ਬਿਨੁ ਮਹਲੁ ਨਂ ਪਾਈਐ ॥ ਪੰ. ੨੪੩
17. ਇਕ 'ਬਿਨਉ' ਕਰਉ ਜੀਉ ਸੁਣਿ ਕੰਤ ਪਿਆਰੇ ॥
ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥
ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥
ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥
ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜਿ ਬੁਰਿਆਰੇ ॥
ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥ ਪੰ. ੨੪੭
18. ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆਂ ॥
ਨਾਨਕ ਕਹੈ ਸੁਣਿ 'ਬਿਨਉ' ਸੁਹਾਗਣਿ ਮੂ ਦਸਿ ਡਿਖਾ ਪਿਰੁ ਕਹੀਆ ॥
ਪੰ. ੭੦੩
19. ਸੁਨਹੁ ਸੰਤ ਪਿਆਰੇ 'ਬਿਨਉ' ਹਮਾਰੇ ਜੀਉ ॥
ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਪੰ. ੬੭੮
20. ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀਂ ਕੋਇ 'ਬਿਨਉ' ਮੋਹਿ ਸਾਰਿਆ ॥ ਪੰ. ੭੦੯
21. 'ਬਿਨਉ' ਕਰੀ ਜੋ ਜਾਣਾ ਦੂਰਿ ॥
ਪ੍ਰਭ ਅਬਿਨਾਸੀ ਰਹਿਆ ਭਰਪੂਰ ॥
ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥ ਪੰ. ੭੩੭
22. ਕਹੁ ਨਾਨਕ ਪ੍ਰਭ 'ਬਿਨਉ' ਸੁਣੀਜੈ ॥
ਕੁਚਲੁ ਕਠੋਰ ਕਾਮੀ ਮੁਕਤੁ ਕੀਜੈ ॥ ਪੰ. ੭੩੮
23. ਧਨ ਕਰੈ 'ਬਿਨਉ' ਦੋਊ ਕਰ ਜੋਰੈ ॥
ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥
ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸ ਹੇ ॥
ਪੰ. ੧੦੭੨
24. ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥
ਥਲ ਤਾਪਹਿ ਸਰ ਭਾਰ ਸਾਧਨ 'ਬਿਨਉ' ਕਰੈ ॥
ਧਨ 'ਬਿਨਉ' ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮ ਮਿਲੈ ਗੁਣ ਗਹਿਲੀ ॥ ਪੰ. ੧੧੦੮



25. ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥ ਪੰ. ੧੧੧੭
26. ਕਰਉ 'ਬਿਨਉ' ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ ॥
ਸੁਣਿ ਘਨਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ ॥ ਪੰ. ੧੨੫੪
27. 'ਬਿਨਉ' ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ॥
ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥ ਪੰ. ੧੨੬੮
28. ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥
ਕਾਮਣਿ 'ਬਿਨਉ' ਕਰੇ ਜੀਉ ਸਚਿ ਸਬਦਿ ਸੀਗਾਰੇ ॥
ਸਚਿ ਸਬਦਿ ਸੀਗਾਰੇ ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ ॥
ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ॥
ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ ॥
ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥ ਪੰ. ੨੪੫

ਬਿਨਤੀ :

29. ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ 'ਬਿਨਤੀ' ਮੇਰੀ ॥
ਹਉ ਵਾਰੀ ਮੁਖੁ ਫੇਰਿ ਪਿਆਰੇ ॥
ਕਰਵਟ ਦੇ ਮੋ ਕਉ ਕਾਹੇ ਕਉ ਮਾਰੇ ॥ ਪੰ. ੪੮੪

ਬਿਨੰਤੀ :

30. ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰ ਆਗੈ ਕਰਉ 'ਬਿੰਨਤੀ' ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥
ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥ ਪੰ. ੨੪੪-੪੫
31. ਮੁੰਧ ਸਹਿਜ ਸਲੋਨੜੀਏ ਇਕ ਪ੍ਰੇਮ 'ਬਿਨੰਤੀ' ਰਾਮ ॥
ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥
ਪ੍ਰਭ ਪ੍ਰੇਮਿ ਰਾਤੀ ਹਰਿ 'ਬਿਨੰਤੀ' ਨਾਮਿ ਹਰਿ ਕੈ ਸੁਖਿ ਵਸੈ ॥
ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ ॥
ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥
ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥ ਪੰ. ੪੩੬
32. ਪਾਇ ਲਗਹ ਨਿਤ ਕਰਹ 'ਬਿਨੰਤੀ' ਗੁਰਿ ਸਤਿਗੁਰਿ ਪੰਥੁ ਬਤਾਇਆ ॥
ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥
ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥ ਪੰ.੫੭੪
33. ਕਰ ਜੋੜਿ ਗੁਰ ਪਹਿ ਕਰਿ 'ਬਿਨੰਤੀ' ਮਿਲਹੁ ਸਾਚਿ ਪਿਆਰਿਆ ॥
ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧ ਨਿਵਾਰਿਆ ॥
ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ॥ ਪੰ. ੮੪੩
34 ਕਰਮਹੀਣ ਧਨ ਕਰੈ 'ਬਿਨੰਤੀ' ਕਦਿ ਨਾਨਕ ਆਵੈ ਵਾਰੀ ॥
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥ ਪੰ. ੯੫੯

**ਬੇਨਤੀ :**

35. ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥
ਨਾਨਕ ਕੀ ਪ੍ਰਭ 'ਬੇਨਤੀ' ਪ੍ਰਭ ਮਿਲਹੁ ਪਰਾਪਤਿ ਹੋਇ ॥
ਵੈਸਾਖੁ ਸੁਹਾਵਾ ਤਾ ਲਗੈ ਜਾ ਸੰਤੁ ਭੇਟੈ ਹਰਿ ਸੋਇ ॥ ਪੰ. ੧੩੪
36. ਨਿਰਗੁਨੀਆਰੇ ਕੀ 'ਬੇਨਤੀ' ਦੇਹੁ ਦਰਸੁ ਹਰਿ ਰਾਇਓ ॥
ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥ ਪੰ. ੨੪੧
37. ਸੇ ਸੰਜੋਗ ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ ਹਰਿਨਾਮ ਉਚਾਰੇ ॥
ਸੁਣਿ 'ਬੇਨਤੀ' ਪ੍ਰਭ ਦੀਨ ਦਇਆਲਾ ॥ ਸਾਧ ਗਾਵਹਿ ਗੁਣ ਸਦਾ ਰਸਾਲਾ ॥
ਪੰ. ੭੪੩
38. ਕਰਉ 'ਬੇਨਤੀ' ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥ ਪੰ. ੭੫੯
39. ਕਰਉ 'ਬੇਨਤੀ' ਅਤਿ ਘਨੀ ਇਹੁ ਜੀਉ ਹੋਮਾਗਉ ॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥ ਪੰ. ੮੦੮
40. ਸਦਾ ਸਦਾ ਤੇਰੇ ਗੁਣ ਗਾਵਾ ॥ ਸਰੇ ਸਾਹਿਬ ਤੇਰੈ ਮਨਿ ਭਾਵਾ ॥
ਨਾਨਕੁ ਸਾਹੁ ਕਹੈ 'ਬੇਨੰਤੀ' ਸਚੁ ਦੇਵਹੁ ਸਚਿ ਸਮਾਹਾ ਹੇ ॥ ਪੰ. ੧੦੫੪
41. ਰਾਮ ਦਇਆਰ ਸੁਨਿ ਦੀਨ 'ਬੇਨਤੀ' ॥
ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਸਿਮਟ ਲਾਗੇ ॥ ਪੰ. ੧੨੨੯
42. ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥
ਸੰਤ ਜਨਾ ਪਹਿ ਕਰਉ 'ਬੇਨਤੀ' ਮਨਿ ਦਰਸਨ ਕੀ ਪਿਆਸਾ ॥ ਪੰ. ੧੨੬੮
43. ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ ॥
ਹਰਿ ਕਿਰਪਾ ਕਰਿ ਸੁਣਿ 'ਬੇਨਤੀ' ਹਮ ਪਾਪੀ ਕਿਰਮ ਤਰਾਹ ॥ ਪੰ. ੧੩੧੪
44. ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ ॥
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ ॥
ਮੇਰੀ ਭੀ ਕਰਿ 'ਬੇਨਤੀ' ਦਰਸਨੁ ਦੇਖਾਂ ਜੋ ਤਿਸੁ ਭਾਵੈ ॥
ਭਾਈ ਗੁਰਦਾਸ ਵਾਰ 10 : ਪਉੜੀ 12

**ਬੇਨੰਤੀ :**

45. ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥
ਨਾਨਕੁ ਦਾਸ ਕਹੈ 'ਬੇਨੰਤੀ' ॥ ਆਠ ਪਹਰ ਤੁਧੁ ਧਿਆਈ ਜੀਉ ॥
ਪੰ. ੧੦੬
46. ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ 'ਬੇਨੰਤੀ' ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥ ਪੰ. ੨੪੩
47. ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ' ॥
ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥
ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ ॥ ਪੰ. ੪੬੦
48. ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੇ ਪੀਸਣੁ ਪੀਸਿ ਕਮਾਵਾ ॥



ਨਾਨਕ ਕੀ ਪ੍ਰਭ ਪਾਸਿ 'ਬੇਨੰਤੀ' ਤੇਰੇ ਜਨ ਦੇਖਣੁ ਪਾਵਾ ॥ ਪੰ. ੭੪੫
49. ਨਾਨਕ ਕੀ 'ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥ ਪੰ. ੭੫੮
50. ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥ ਕਉਣੁ ਨ ਮੂਆ ਕਉਣੁ ਨ ਮਰਸੀ ॥
ਨਾਨਕ ਨੀਚੁ ਕਹੈ 'ਬੇਨੰਤੀ' ਦਰਿ ਦੇਖਹੁ ਲਿਵ ਲਾਈ ਹੇ ॥ ਪੰ. ੧੦੨੨
51. ਜੋਤੀ ਹੈ ਤੇਤੀ ਤੁਧੁ ਅੰਦਰਿ ॥ ਦੇਖਹਿ ਆਪਿ ਬੈਸਿ ਬਿਜ ਮੰਦਰਿ ॥
ਨਾਨਕੁ ਸਾਚੁ ਕਹੈ 'ਬੇਨੰਤੀ' ਹਰਿ ਦਰਸਨਿ ਸੁਖੁ ਪਾਇਦਾ ॥ ਪੰ. ੧੦੩੪
52. ਸੁਣਿ ਨਾਹ ਪਿਆਰੇ ਇਕ 'ਬੇਨੰਤੀ' ਮੇਰੀ ॥
ਤੂ ਨਿਜਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥ ਪੰ. ੧੧੧੧
53. ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ ਹਰਿ ਗੁਣ ਗਾਹੀ ॥
ਨਾਨਕ ਦਾਸੁ ਕਹੈ 'ਬੇਨੰਤੀ' ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥ ਪੰ. ੧੧੨੨

**ਬੇਨੰਤੀਆ :**

54. ਆਪ ਕਮਾਣੈ ਵਿਛੁੜੀ ਦੋਸੁ ਨਾ ਕਾਹੂ ਦੇਣ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣੈ ਕਰੇਣ ॥
ਹਰਿ ਤੁਧੁ ਵਿਣੁ ਖਾਕੁ ਰੂਲਣਾ ਕਹੀਐ ਕਿਥੈ ਵੈਣ ॥
ਨਾਨਕ ਕੀ 'ਬੇਨੰਤੀਆ' ਹਰਿ ਸੁਰਜਨੁ ਦੇਖਾ ਨੈਣ ॥ ਪੰ. ੧੩੬
55. ਸੁਣਿ ਯਾਰ ਹਮਾਰੇ ਸਜਣ ਇਕ ਕਰਉ 'ਬੇਨੰਤੀਆ' ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥
ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥
ਪੰ. ੭੦੩

**ਪ੍ਰਭੂ ਕਿਰਪਾ :**

ਮਨੁੱਖ ਲਈ ਜੀਵਨ ਵਿਚ ਸਾਰੇ ਹੀ ਖੇਤਰਾਂ ਵਿਚ ਕੁੱਝ ਵੀ ਪ੍ਰਾਪਤੀ ਕਰਨ ਲਈ ਯਤਨਸ਼ੀਲ ਹੋਣ ਦੀ ਆਵੱਸ਼ਕਤਾ ਤੇ ਤਾਂ ਗੁਰਬਾਣੀ ਵਿਚ ਬਲ ਦਿੱਤਾ ਗਿਆ ਹੈ ਪਰ ਨਾਲ ਹੀ ਇਹ ਵੀ ਪੂਰਨ ਤੌਰ ਤੇ ਸਪੱਸ਼ਟ ਕੀਤਾ ਗਿਆ ਹੈ ਕਿ :

ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ਪੰ. ੧੩੭੮

ਇਸ ਵਾਸਤੇ ਪ੍ਰਭੂ ਕ੍ਰਿਪਾ ਅਥਵਾ ਬਖਸ਼ਿਸ਼ ਦੀ ਬਹੁਤ ਆਵਸ਼ੱਕਤਾ ਹੈ। 'ਗੁਰੂ ਦਾ ਮੇਲ', 'ਸਾਧਸੰਗਤਿ' ਅਥਵਾ 'ਸਤਿਸੰਗਤਿ' ਦੀ ਪ੍ਰਾਪਤੀ ਅਤੇ ਉਪਰੰਤ ਨਾਮ ਦੀ ਵਿਚਾਰ ਉਸ ਦੀ ਅਪਾਰ ਬਖਸ਼ਿਸ਼ ਬਿਨਾਂ ਸੰਭਵ ਨਹੀਂ। ਨਾਮ ਨਾਲ ਲਿਵ ਜੁੜਨੀ ਹੀ ਉਸ ਦੀ ਮਿਹਰ ਸਦਕਾ ਹੈ। ਅਰਦਾਸਿ ਵਿਚ 'ਯਾਚਨਾ' ਦਾ ਇਕ ਅੰਗ 'ਕ੍ਰਿਪਾ' ਦੀ ਮੰਗ ਹੈ :

**ਅਰਦਾਸਿ :**

1. ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਸੁਨਹੁ 'ਅਰਦਾਸਿ' ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ ॥
ਪੰ. ੨੦੪
2. ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥
'ਅਰਦਾਸਿ' ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥
ਰਾਖਿ ਲੇਵਹੁ ਸਰਣਾਈ ਹਰਿਨਾਮੁ ਵਡਾਈ ਤੁਧੁ ਜੇਵਡ ਅਵਰ ਨ ਦਾਤਾ ॥
ਪੰ. ੫੭੧

3. ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥
ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ 'ਅਰਦਾਸਿ' ॥ ਪੰ. ੬੧੯
4. ਸੁਣਿ ਸੁਆਮੀ ਸੰਤਨ 'ਅਰਦਾਸਿ' ਜੀਉ ਪ੍ਰਾਨ ਧਨੁ ਤੁਮਰੈ ਪਾਸਿ ॥
ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥
ਕਰਿ ਕਿਰਪਾ ਨਾਨਕ ਸੁਖੁ ਪਾਏ ॥ ਪੰ. ੧੧੪੬-੪੭
5. ਗੁਰੁ ਪੂਰਾ ਪਾਈਐ ਵਡਭਾਗਿ ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥
ਕਰਿ ਕਿਰਪਾ ਗੁਰ ਚਰਣ ਨਿਵਾਸਿ ॥ ਨਾਨਕ ਕੀ ਪ੍ਰਭ ਸਚੁ 'ਅਰਦਾਸਿ' ॥
ਪੰ. ੧੨੭੧
6. ਕਰਹਿ 'ਅਰਦਾਸਿ' ਬਹੁਤੁ ਬੇਨੰਤੀ ਨਿਮਖ ਨਿਮਖ ਸਾਮਾਰਹਿ ॥
ਹੋਹੁ ਕ੍ਰਿਪਾਲੁ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥ ਪੰ. ੧੨੧੧

**ਬਿਨਉ :**

7. ਹਮਰਾ 'ਬਿਨਉ' ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥
ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥
ਪੰ. ੧੭੨
8. ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ ਪੈਜ ਰਖਹੁ ਅਪਨੀਪੇ ॥
ਹਰਿ ਭਾਵੈ ਸੁਣਿ 'ਬਿਨਉ' ਬੇਨਤੀ ਜਨ ਨਾਨਕ ਸਰਣਿ ਪਵੀਪੇ ॥ ਪੰ. ੧੧੭੯

**ਬੇਨਤੀ :**

9. ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥
ਕਰਹਿ 'ਬੇਨਤੀ' ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥ ਪੰ. ੬੧੨
10. ਕਰਉ 'ਬੇਨਤੀ' ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥
ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥ ਨਾਨਕ ਤ੍ਰਿਪਤੇ ਪੂਰਾ ਪਾਇਆ ॥
ਪੰ. ੭੫੮
11. ਬਾਬੀਹਾ 'ਬੇਨਤੀ' ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਹਿ ਮੇਰੇ ਪ੍ਰਾਨ ॥
ਤੂ ਸੁਖਦਾਤਾ ਬੇਅੰਤ ਹੈ ਗੁਣਦਾਤਾ ਨੇਧਾਨੁ ॥
ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥ ਪੰ. ੧੨੮੪
12. ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥
ਨਾਨਕ ਕੀ ਪ੍ਰਭ 'ਬੇਨਤੀ' ਹਰਿ ਭਾਵੈ ਬਖਸਿ ਮਿਲਾਇ ॥ ਪੰ. ੧੪੧੭
13. ਤਿਸਹਿ ਪਰਾਪਤੀ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥
ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥ ਪੰ. ੬੩੦
14. ਕਰਉ 'ਬੈਨੰਤੀ' ਸਾਧਸੰਗਤਿ ਹਰਿ ਪਾਛੈ ਰਾਖੁ ਲਾਜੁ ਅਪੁਨਾਇਓ ॥
ਪੰ. ੭੧੨
15. ਰਾਖਣਹਾਰਾ ਅਗਮ ਅਪਾਰਾ ਸੁਣਿ 'ਬੇਨਤੀ' ਮੇਰੀਆ ॥
ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥ ਪੰ. ੧੧੧੦

**ਨਾਮ ਦੀ ਮੰਗ :**

ਗੁਰਮਤਿ ਦਾ ਜੀਵਨ ਮਾਰਗ 'ਨਾਮ ਸਿਮਰਨ' ਦਾ ਮਾਰਗ ਹੈ। ਮਨੁੱਖ ਨੇ ਆਪਣੇ



ਜੀਵਨ ਦੇ ਪਰਮ-ਲਕਸ਼ ਨੂੰ ਇਸ 'ਨਾਮ' ਦੁਆਰਾ ਹੀ ਪ੍ਰਾਪਤ ਕਰਨਾ ਹੈ। ਇਸੇ ਲਈ ਸਰਬ ਸ਼ਕਤੀਮਾਨ ਅੱਗੇ 'ਪ੍ਰਭੂ ਮਿਲਾਪ' ਦੀ ਅਰਦਾਸ ਉਪਰੰਤ ਉਸ ਮਿਲਾਪ ਦੇ ਪ੍ਰਮੁੱਖ ਸਾਧਨ ਦੀ ਬਖਸ਼ਿਸ ਲਈ ਹੀ ਅਰਦਾਸ ਕੀਤੀ ਗਈ ਹੈ :

**ਅਰਦਾਸਿ :**

1. ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥
ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ 'ਅਰਦਾਸਿ' ॥
ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥
ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥ ਪੰ. ੮੬
2. ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥
ਨਾਨਕ ਨਾਮੁ ਮਿਲੈ ਸਚੁ ਰਾਸਿ ॥ ਪੰ. ੧੯੨
3. ਦਰਸ ਤੇਰੇ ਕੀ ਪਿਆਸੀ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ ॥
ਨਾਨਕ ਕੀ 'ਅਰਦਾਸਿ' ਸੁਣੀਜੈ ॥ ਕੇਵਲ ਨਾਮੁ ਰਿਦੇ ਮਹਿ ਦੀਜੈ ॥
ਪੰ ੩੮੯
4. ਦੂਰਿ ਨ ਹੋਈ ਕਤਹੂ ਜਾਈਐ ॥ ਨਦਰਿ ਕਰੇ ਤਾ ਹਰਿ ਹਰਿ ਪਾਈਐ ॥
'ਅਰਦਾਸਿ' ਕਰੀ ਪੂਰੇ ਗੁਰ ਪਾਸਿ ॥ ਨਾਨਕੁ ਮੰਗੈ ਹਰਿ ਧਨੁ ਰਾਸਿ ॥
ਪੰ. ੩੯੫
5. ਨਾਨਕ ਕੀ 'ਅਰਦਾਸਿ' ਹੈ ਸਚ ਨਾਮਿ ਸੁਹੇਲਾ ॥
ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥ ਪੰ. ੪੨੧
6. ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣਤਾਸਿ ॥ ਪੰ. ੭੪੨
7. ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥ ਪੰ. ੭੫੨
8. ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥
ਨਾਨਕ ਕੀ 'ਅਰਦਾਸਿ' ਪ੍ਰਭ ਜੀਵਾ ਗੁਨ ਗਾਏ ॥ ਪੰ. ੮੧੧
9. ਸੁਣਿ ਸੁਆਮੀ 'ਅਰਦਾਸਿ' ਹਮਾਰੀ ਪੂਛਉ ਸਾਚੁ ਬੀਚਾਰੋ ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰਦੁਆਰੋ ॥
ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥ ਪੰ. ੯੩੮
10. ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ 'ਅਰਦਾਸਿ' ॥
ਨਾਨਕ ਗੁਰਮੁਖਿ ਨਾਮੁ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥ ਪੰ. ੯੯੪

**ਬਿਨਉ :**

11. ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥
ਪੂਜਾ ਅਰਚਾ ਬੰਦਨ ਦੇਵਾ ਜੀਉ ॥
ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥
'ਬਿਨਉ' ਠਾਕੁਰ ਪਹਿ ਕਹੀਐ ਜੀਉ ॥ ਪੰ . ੨੧੭
12. ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰ ਲੇਹੁ ॥
'ਬਿਨਉ' ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ ॥ ਪੰ. ੪੫੭
13. ਹਰਿ ਕੇ ਜਨ ਸਤਿਗੁਰ ਸਤਪੁਰਖਾ ਹਉ 'ਬਿਨਉ' ਕਰਉ ਗੁਰਪਾਸਿ ॥

ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮ ਪਰਗਾਸਿ ॥
ਪੰ. ੪੯੨

**ਬਿਨਤੀ :**

14. ਕਵਨ ਬਸੇਰੋ ਦਾਸ ਦਾਸਨ ਕੋ ਥਾਪਿਉ ਥਾਪਨਹਾਰੈ ॥
ਨਾਮੁ ਨ ਬਿਸਾਰੈ ਤਬ ਜੀਵਨੁ ਪਾਈਐ 'ਬਿਨਤੀ' ਨਾਨਕ ਇਹ ਸਾਰੈ ॥
ਪੰ. ੧੨੧੪
15. ਠਾਕੁਰ 'ਬਿਨਤੀ' ਕਰਨ ਜਨੁ ਆਇਓ ॥
ਸਰਬ ਸੂਖ ਆਨੰਦ ਸਹਜ ਰਸ ਸੁਨਤ ਤੁਹਾਰੋ ਨਾਇਓ ॥ ਪੰ. ੧੨੧੭
16. ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ 'ਬਿਨਤੀ' ਏਹ ਕਹੀ ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ ॥ ਪੰ. ੧੨੨੦

**ਬੇਨਤੀ :**

17. ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ 'ਬੇਨਤੀ' ਅਪਨੀ ਭਗਤੀ ਲਾਇ ॥ ਪੰ. ੨੮੯
18. ਦੀਨ ਦਇਆਲ ਸੁਣਿ 'ਬੇਨਤੀ' ਹਰਿ ਪ੍ਰਭ ਹਰਿ ਰਾਇਆ ਰਾਮਰਾਜੇ ॥
ਹਉ ਮਾਗਉ ਸਰਣਿ ਹਰਿਨਾਮ ਕੀ ਹਰਿ ਹਰਿ ਮੁਖਿ ਪਾਇਆ ॥ ਪੰ. ੪੪੯
19. ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ
ਰਾਮ ॥
ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟੰ ਸਬਦਿ ਤਰਾਇਆ
ਰਾਮ ॥
ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ ਗੁਰ ਸਤਿਗੁਰ ਮੀਠ
ਲਗਾਇਆ ਰਾਮੁ ॥
ਕਰਿ ਕਿਰਪਾ ਸੁਣਿ 'ਬੇਨਤੀ' ਹਰਿ ਹਰਿ ਜਨ ਨਾਨਕ ਨਾਮੁ ਧਿਆਇਆ
ਰਾਮ ॥ ਪੰ. ੫੩੯
20. ਸੁਣੀ 'ਬੇਨਤੀ' ਠਾਕੁਰਿ ਮੇਰੈ ਖਸਮਾਨਾ ਕਰਿ ਆਪਿ॥
ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ ॥ ਪੰ. ੬੮੧
21. ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥
ਨਾਨਕ ਕੀ ਪ੍ਰਭ 'ਬੇਨਤੀ' ਹਰਿ ਸਰਨਿ ਸਮਾਵਉ ॥ ਪੰ. ੮੧੩

**ਬੇਨਤੀ :**

22. ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥
ਨਾਨਕ ਕੀ 'ਬੇਨੰਤੀ' ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥ ਪੰ. ੨੧੬
23. ਸੁਣਿ 'ਬੇਨੰਤੀ' ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥
ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥ ਪੰ. ੬੧੦
24. ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥
ਇਹ 'ਬੇਨੰਤੀ' ਸੁਣਿ ਪ੍ਰਭ ਮੇਰੇ। ਦੇਹਿ ਨਾਮੁ ਕਰਿ ਆਪਣੇ ਚੇਰੇ ॥ ਰਹਾਉ॥
ਪੰ. ੧੪੧-੪੨
25. ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥



ਸੰਤਾ ਕੀ 'ਬੇਨੰਤੀ' ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥ ਪੰ. ੭੮੪
26. ਦੇਹੁ ਭਗਤਿ ਪ੍ਰਭ ਅੰਤਰਜਾਮੀ ॥ ਨਾਨਕ ਕੀ ਬੇਨੰਤੀ ਸੁਆਮੀ ॥ ਪੰ. ੮੦੪
27. ਆਪਣੀ ਨਦਰਿ ਕਰੇ ਸੋ ਪਾਏ ॥ ਸਚੈ ਸਬਦਿ ਤਾੜੀ ਚਿਤੁ ਲਾਏ ॥
ਨਾਨਕ ਦਾਸੁ ਕਹੈ 'ਬੇਨੰਤੀ' ਭੀਖਿਆ ਨਾਮੁ ਦਰਿ ਪਾਈ ਹੇ ॥ ਪੰ. ੧੦੪੪
28. ਜਿਨਿ ਉਪਾਏ ਸੋ ਬਿਧਿ ਜਾਣੈ ॥ ਗੁਰਮੁਖਿ ਦੇਵੈ ਸਬਦੁ ਪਛਾਣੈ ॥
ਨਾਨਕ ਦਾਸੁ ਕਹੈ 'ਬੇਨੰਤੀ' ਸਚਿ ਨਾਮਿ ਚਿਤੁ ਲਾਇਦਾ ॥ ਪੰ. ੧੦੬੦
29. ਸਚਾ ਸਾਹਿਬੁ ਸਚੀ ਵਡਿਆਈ ॥ ਗੁਰ ਪਰਸਾਦੀ ਵਿਰਲੈ ਪਾਈ ॥
ਨਾਨਕੁ ਏਕੁ ਕਹੈ 'ਬੇਨੰਤੀ' ਨਾਮੇ ਨਾਮਿ ਸਮਾਇਆ ॥ ਪੰ. ੧੦੬੮
30. ਰੋਗ ਸੋਗ ਦੂਖ ਤਿਸੁ ਨਾਹੀ ॥ ਸਾਧ ਸੰਗਿ ਹਰਿ ਕੀਰਤਨ ਗਾਹੀ ॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ 'ਬੇਨੰਤੀ' ਖਾਲਕਾ ॥ ਪੰ. ੧੦੮੫
31. ਪ੍ਰਭ ਦੀਨ ਦਇਆਲ ਸੁਨਹੁ 'ਬੇਨੰਤੀ' ਕਿਰਪਾ ਅਪਨੀ ਧਾਰੁ ॥
ਨਾਮੁ ਨਿਧਾਨੁ ਉਚਰਉ ਨਿਤ ਰਸਨਾ ਨਾਨਕ ਸਦ ਬਲਿਹਾਰੁ ॥ ਪੰ. ੧੨੨੨

**ਬੇਨਤੀਆ :**

32. ਨਾਨਕ ਕੀ 'ਬੇਨੰਤੀਆ' ਕਰਿ ਕਿਪਾ ਦੀਜੈ ਨਾਮੁ ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥ ਪੰ. ੧੩੩
33. ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥
ਨਾਨਕ ਕੀ 'ਬੇਨੰਤੀਆ' ਮਿਲੈ ਨਿਥਾਵੇ ਥਾਉ ॥ ਪੰ. ੭੦੪

**ਸੰਗਤਿ :**

'ਸਤਿ ਸੰਗਤਿ' ਉਹ ਸਥਾਨ ਹੈ ਜਿਥੇ 'ਨਾਮ ਜਪਣ' ਅਥਵਾ 'ਨਾਮ ਸਿਮਰਨ' ਤੇ 'ਨਾਮ ਵਖਾਣ ਦੀ ਕਿਰਿਆ ਸੰਪੰਨ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦਾ ਸਿਰੀ ਰਾਗ ਵਿਚ ਕਥਨ ਹੈ :

"ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥ ਪੰ. ੭੨

ਇਸੇ ਲਈ 'ਪ੍ਰਭੂ ਮਿਲਾਪ', 'ਨਾਮ' ਦੀ ਯਾਚਨਾ ਉਪਰੰਤ ਅਰਦਾਸ ਦਾ ਤੀਜਾ ਕੇਂਦਰੀ ਬਿੰਦੂ 'ਸਤਿਸੰਗਤਿ' ਦੀ ਮੰਗ ਦਾ ਬਣਦਾ ਹੈ।

## ਸੰਤ ਸੰਗਤਿ ਦੀ ਮੰਗ

**ਅਰਦਾਸਿ :**

1. ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ ॥
ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥ ਪੰ. ੪੨
2. ਹਰਿ ਜੀਉ ਆਗੈ ਕਰੀ 'ਅਰਦਾਸਿ' ॥ ਸਾਧੂ ਜਨ ਸੰਗਤਿ ਹੋਇ ਨਿਵਾਸੁ ॥
ਕਿਲਵਿਖ ਦੁਖ ਕਾਟੇ ਹਰਿਨਾਮੁ ਪ੍ਰਗਾਸੁ ॥ ਪੰ. ੪੧੫
3. ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥
ਧੂੜਿ ਤਿਨ ਕੀ ਜੇ ਮਿਲੈ ਜੀ ਕਹੁ ਨਾਨਕ ਕੀ 'ਅਰਦਾਸਿ' ॥ ਪੰ. ੭੨੨
4. ਇਕੁ ਉਤਮ ਪੰਥੁ ਸੁਨਿਓ (ਗੁਰ) ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ 'ਅਰਦਾਸਿ' ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥
ਪੰ. ੧੪੦੬

**ਬਿਨਉ :**

5. *ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥*
*ਪਾਵ ਮਲੋਵਾ ਆਪੁ ਤਿਆਗਿ ਸੰਤ ਸੰਗਿ ਸਮਾਵਉ ॥ ਪੰ. ੮੧੨*

**ਬੇਨਤੀ :**

6. *ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥*
*ਪਾਇ ਲਗਉ ਮੋਹਿ ਕਰਉ 'ਬੇਨਤੀ' ਕੋਊ ਸੰਤੁ ਮਿਲੈ ਬਡਭਾਗੀ ॥ ਪੰ. ੨੦੪*
7. *ਆਪੁ ਛੋਡਿ 'ਬੇਨਤੀ' ਕਰਹੁ ॥ ਸਾਧਸੰਗਿ ਅਗਨਿ ਸਾਗਰੁ ਤਰਹੁ ॥*
*ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ ਗੁਰ ਪੂਰੇ ਨਮਸਕਾਰ ॥ ਪੰ. ੨੯੫*
8. *ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥*
*ਨਾਨਕ ਕੀ ਪ੍ਰਭ 'ਬੇਨਤੀ' ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ ॥*
*ਪੰ. ੫੪੧*
9. *ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥*
*ਨਾਨਕ ਕੀ ਪ੍ਰਭ 'ਬੇਨਤੀ' ਪ੍ਰਭ ਪਹਿ ਸਾਧਸੰਗਿ ਸਮਾਉ ॥ ਪੰ. ੭੮੫*

**ਬੇਨੰਤੀ :**

10. *ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ ਸਾਰਨ ॥*
*ਨਾਨਕ ਕੀ 'ਬੇਨੰਤੀ' ਪ੍ਰਭ ਪਹਿ ਸਾਧਸੰਗਿਰੰਕ ਤਾਰਨ ॥ ਪੰ. ੮੨੦*

**ਸੇਵਾ ਦੀ ਮੰਗ :**

ਗੁਰਮਤਿ ਦੇ ਸਾਧਨਾ-ਮਾਰਗ ਵਿਚ ਸੇਵਾ ਦਾ ਵਿਸ਼ੇਸ਼ ਮਹੱਤਵ ਹੈ। ਸੇਵਾ ਆਪਾ ਤਿਆਗ ਅਥਵਾ ਕੁਰਬਾਨੀ ਦੀ ਮੰਗ ਕਰਦੀ ਹੈ। ਸੇਵਾ 'ਸਾਧ', 'ਸੰਤ', 'ਸੇਵਕ ਜਨ' ਦੀ ਮੰਗੀ ਗਈ ਹੈ :

**ਬਿਨਉ :**

1. *ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥*
*ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ ॥*
*ਪੰ. ੨੧੭*
2. *ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ 'ਬਿਨਉ' ਬੁਲਾਈ ॥ ਪੰ. ੭੫੮*

**ਬੇਨੰਤੀ :**

3. *ਕਰਉ 'ਬੇਨੰਤੀ' ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥*
*ਈਹਾ ਖਾਟਿ ਚਲਹ ਹਰਿ ਲਾਹਾ ਆਗੈ ਬਸਨੁ ਸੁਹੇਲਾ ॥*
*ਅਉਧ ਘਟੈ ਦਿਨਸੁ ਰੈਣਾ ਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥ ਰਹਾਉ ॥*
*ਪੰ. ੧੩ ਅਤੇ ਦੇਖੋ ਪੰ. ੨੦੫*
4. *ਜੋ ਜੋ ਤਰਿਓ ਪੁਰਾਤਨ ਨਵਤਨੁ ਭਗਤਿ ਭਾਇ ਹਰਿ ਦੇਵਾ ॥*
*ਨਾਨਕ ਕੀ 'ਬੇਨੰਤੀ' ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥ ਪੰ. ੧੨੧੯*
5. *ਸੇਵਕੁ ਜਨੁ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥*
*ਨਾਨਕ ਕੀ 'ਬੇਨੰਤੀ' ਸੁਆਮੀ ਤੇਰੇ ਜਨ ਦੇਖਣੁ ਪਾਵਾ ॥ ਪੰ. ੮੦੨*

**ਰਸਤਾ ਦਿਖਾਉਣ ਦੀ ਮੰਗ :**

6. *ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥*



*ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥ ਪੰ. ੭੬੭*

**ਸਾਧਧੂੜ ਦੀ ਮੰਗ :**

ਗੁਰਮਤਿ ਵਿਚ ਆਦਰਸ਼ਕ ਮਨੁੱਖ ਨੂੰ 'ਸਾਧ' 'ਸੰਤ', 'ਬ੍ਰਹਮ ਗਿਆਨੀ', 'ਜੀਵਨ ਮੁਕਤ' ਕਈ ਉਕਤੀਆਂ ਦਿੱਤੀਆਂ ਗਈਆਂ ਹਨ। ਇਨ੍ਹਾਂ ਨੇ ਹੀ ਮਨੁੱਖ ਦਾ ਮਾਰਗ ਦਰਸ਼ਨ ਕਰਨਾ ਹੈ ਅਤੇ 'ਆਪ ਮੁਕਤਿ' ਹੋ ਕੇ ਸੰਸਾਰ ਨੂੰ 'ਮੁਕਤਿ' ਕਰਨਾ ਹੈ। ਇਸੇ ਨਈ ਅਰਦਾਸ ਰਾਹੀਂ ਕੀਤੀਆਂ ਜਾਣ ਵਾਲੀਆਂ ਯਾਚਨਾਵਾਂ ਦਾ ਇਕ ਬਿੰਦੂ ਇਨ੍ਹਾਂ ਆਦਰਸ਼ਕ ਮਨੁੱਖ ਦੀ ਸੰਗਤ ਅਥਵਾ ਇਨ੍ਹਾਂ ਦੀ ਸਰਪਰਸਤੀ ਦਾ ਹੈ। ਚਰਨ ਧੂੜ ਦੀ ਮੰਗ ਉਨ੍ਹਾਂ ਪ੍ਰਤਿ ਜਗਿਆਸੂ ਦੀ 'ਸਵੈ-ਅਰਪਨ' ਦੀ ਹੀ ਸੰਕੇਤਕ ਭਾਵਨਾ ਹੈ :

**ਬਿਨਉ :**

1. *ਕਰਿ ਕਿਰਪਾ ਪ੍ਰਭ 'ਬਿਨਉ' ਸੁਨੀਜੈ ॥*
*ਦਾਸ ਦੀ ਧੂਰਿ ਨਾਨਕ ਕਉ ਦੀਜੈ ॥ ਪੰ. ੧੯੩*

**ਬਿਨਤੀ :**

2. *ਕਰਉ 'ਬਿਨੰਤੀ' ਮਾਨੁ ਤਿਆਗਉ ॥*
*ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥ ਪੰ. ੯੯*

**ਬੇਨਤੀ :**

3. *ਹਰਿ ਦਇਆ ਧਾਰਿ ਪ੍ਰਭ 'ਬੇਨਤੀ' ਹਰਿ ਹਰਿ ਚੇਤਾਇਆ ॥*
*ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥ ਪੰ. ੧੬੩*
4. *ਕਰਿ 'ਬੇਨਤੀ' ਜਨ ਧੂਰਿ ਬਛਾਹਾ ॥*
*ਜਨਮ ਜਨਮ ਕੇ ਕਿਲਵਿਖ ਲਾਹਾ ॥ ਪੰ. ੭੪੨*
5. *ਮਧ ਸੂਦਨਜਗ ਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ ॥*
*ਇਕ ਬਿਨਉ 'ਬੇਨਤੀ' ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ ॥ ਪੰ. ੧੮੦*

**ਅਰਦਾਸ ਕਿਸ ਅੱਗੇ ਕੀਤੀ ਜਾਏ :**

ਗੁਰਮਤਿ ਵਿਚ ਜੋ ਕੁਝ ਵੀ ਜਗਿਆਸੂ ਨੇ ਮੰਗਣਾ ਹੈ, ਉਹ ਸੱਚੇ ਸ਼ਾਹ ਅਥਵਾ ਸ੍ਰਿਸ਼ਟੀ ਦੇ ਸਾਜਨਹਾਰੇ ਤੋਂ ਮੰਗਣਾ ਹੈ ਜੋ ਸੱਚਾ ਸਾਈਂ ਹੈ ਅਤੇ ਸਭ ਦੀ ਪ੍ਰਤਿਪਾਲਣਾ ਕਰਦਾ ਹੈ। ਉਹ ਅੰਤਰਜਾਮੀ ਹੈ, ਬੰਦੀ ਛੋੜ ਹੈ ਤੇ ਬਿਨਾਂ ਬੋਲਿਆਂ ਵੀ ਸਭ ਕੁਝ ਜਾਣਦਾ ਹੈ ਅਤੇ ਜਿਸ ਦੀਆਂ ਦਾਤਾਂ ਨੂੰ ਪ੍ਰਾਪਤ ਕਰਦੇ ਤਾਂ ਥਕ ਜਾਂਦੇ ਹਨ, ਉਹ ਦੇਂਦਾ ਨਹੀਂ ਥਕਦਾ :

*ਦੇਦਾ ਦੇ ਲੈਦੇ ਥਕਿ ਪਾਹਿ ॥ ਪੰ. ੨*

**ਅਰਦਾਸਿ :**

1. *ਸਭਿ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨ ਸੁਣਹੁ 'ਅਰਦਾਸਿ' ਜੀਉ॥*
*ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥ ਪੰ. ੭੪*
2. *ਸਭ ਕੋ ਤੇਰਾ ਤੂੰ ਸਭਸ ਦਾ ਤੂੰ ਸਭਨਾ ਰਾਸਿ ॥*
*ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ 'ਅਰਦਾਸਿ' ॥*
*ਜਿਸ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥*
*ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ॥*
*ਸਭਿ ਤੁਧੈ ਨੋ ਸਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥ ਪੰ. ੮੬*

3. ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥
ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ ॥
ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥
ਸਚੁ ਕਹਨਿ 'ਅਰਦਾਸਿ' ਸੇ ਵੇਚਾਰੀਆ ॥
ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥ ਪੰ. ੧੪੮

4. ਸਖੀ ਕਹਨਿ 'ਅਰਦਾਸਿ' ਮਨਹੁ ਪਿਆਰੀਆ ॥
ਬਿਨੁ ਨਾਵੈ ਧਿਗੁ ਵਾਸੁ ਫਿਟੁ ਸੁ ਜੀਵਿਆ ॥
ਸਬਦਿ ਸਵਾਰੀ ਆਸੁ ਅੰਮ੍ਰਿਤ ਪੀਵਿਆ ॥ ਪੰ. ੧੪੮

5. ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹ ਬਿਸੁਆਸੁ ਹੋਇ ਆਇਓ ॥
ਕੈ ਪਹਿ ਕਰਉ 'ਅਰਦਾਸਿ' ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥
ਪੰ. ੨੦੫

6. ਤੂ ਠਾਕੁਰੁ ਤੁਮ ਪਹਿ 'ਅਰਦਾਸਿ' ॥ ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥
ਪੰ. ੨੬੮

7. ਤਿਸੁ ਆਗੈ 'ਅਰਦਾਸਿ' ਜਿਨਿ ਉਪਾਇਆ ॥
ਸਤਿਗੁਰੁ ਆਪਣਾ ਸੇਵਿ ਸਭ ਫਲ ਪਾਇਆ ॥ ਪੰ. ੫੧੬-੫੧੭

8. ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥
ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥ ਪੰ. ੫੧੭

9. ਤੂ ਇਕੋ ਦਾਤਾ ਸਭਸ ਦਾ ਹਰਿ ਪਹਿ 'ਅਰਦਾਸਿ' ॥
ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ ॥
ਸਭੁ ਤੇਰਾ ਚਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ ॥ ਪੰ. ੫੪੯

10. ਜਮਪੁਰਿ ਬਧੇ ਮਾਰੀਅਹਿ ਕੋ ਨ ਸੁਣੇ 'ਅਰਦਾਸਿ' ॥
ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ॥ ਪੰ. ੫੮੬

11. ਹਵਾਲ ਮਾਲੂਮੁ ਕਰੰਦ ਪਾਕ ਅਲਾਹ ॥
ਬਗੋ ਨਾਨਕ 'ਅਰਦਾਸਿ' ਪੇਸਿ ਦਰਵੇਸ ਬੰਦਾਹ ॥ ਪੰ. ੭੨੩

12. ਮੈ ਤਾਣੁ ਦੀਬਾਣੁ ਤੂਹੇ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ' ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ 'ਬੇਨੰਤੀ' ਮੇਰਾ ਦੁਖੁ ਸੁਖੁ ਤੁਝ ਹੀ ਪਾਸੇ ॥
ਪੰ. ੭੩੫

13. ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥
ਪੰ. ੭੪੯

14. ਸੁਣਿ ਸੁਆਮੀ 'ਅਰਦਾਸਿ' ਜਨ ਤੁਮ ਅੰਤਰਜਾਮੀ ॥



ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥ ਪੰ. ੮੧੯

15. ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥
ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ 'ਅਰਦਾਸਿ' ॥ ਪੰ. ੯੯੬

16. ਸੇਵਕ ਸੇਵਹਿ ਕਰਹਿ 'ਅਰਦਾਸਿ' ॥ ਤੂ ਆਪੇ ਮੇਲਿ ਬਹਾਲਿਹ ਪਾਸਿ ॥
ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ ਧਿਆਇਆ ॥ ਪੰ. ੧੦੮੭

17. ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
ਤਿਸੈ ਅਗੈ ਨਾਨਕਾ ਖਲਿਇ ਕੀਚੈ 'ਅਰਦਾਸਿ' ॥ ਪੰ. ੧੦੯੩

18. ਗੁਰ ਅਪਨੇ ਆਗੈ ਅਰਦਾਸਿ ॥ ਕਰਿ ਕਿਰਪਾ ਪੁਰਖ ਗੁਣਤਾਸਿ ॥
ਕਹੁ ਨਾਨਕ ਤੁਮਰੀ ਸਰਣਾਈ ॥ ਜਿਉ ਭਾਵੈ ਤਿਉ ਰਖਹੁ ਗੁਸਾਈ ॥
ਪੰ. ੧੧੪੭-੪੮

19. ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ ॥
ਕਿਆ ਦੀਨੁ ਕਰੇ 'ਅਰਦਾਸਿ' ॥
ਜਉ ਸਭ ਘਟਿ ਪ੍ਰਭੂ ਨਿਵਾਸ ॥ ਪ੍ਰਭ ਚਰਨਨ ਕੀ ਮਨਿ ਪਿਆਸ ॥
ਜਨ ਨਾਨਕ ਦਾਸੁ ਕਹੀਅਤੁ ਹੈ ਤੁਮਰਾ ਹਉ ਬਲਿ ਬਲਿ ਸਦ ਬਲਿ ਜਾਸ ॥
ਪੰ. ੧੩੦੪

20. ਬਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਅਕਾਸਿ ॥
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥
ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥
ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ 'ਅਰਦਾਸਿ ॥
ਪੰ. ੧੪੨੦

**ਅਰਦਾਸ :**

21. ਬਬੀਹਾ ਖਸਮੈ ਕਾ ਮਹਲੁ ਨਾ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥
ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥
ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੁ ਫਲ ਪਾਇ ॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ॥ ਪੰ. ੧੨੮੩

**ਬਿਨਉ :**

22. 'ਬਿਨਉ' ਸੁਨਹੁ ਤੁਮ ਪ੍ਰਾਨ ਪਤਿ ਪਿਆਰੇ ਨਿਧਿ ਦਇਆਲਾ ॥
ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥ ਪੰ. ੨੦੭

23. ਸਰਬ ਧਾਰਨ ਪ੍ਰਤਿਪਾਰਨ ਇਕ 'ਬਿਨਉ' ਦੀਨਾ ॥
ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥ ਪੰ. ੧੦੦੫

24. ਮਾਣੁ ਨਿਮਾਣੈ ਜਾਣਿ ਕੈ 'ਬਿਨਉ' ਕਰੈ ਕਰਿ ਨਦਰਿ ਨਿਹਾਲਾ ॥
ਗੁਰ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ॥
ਆਪੇ ਖਤੁ ਆਪੇ ਰਖਵਾਲਾ ॥ ਭਾ. ਗੁ. ਵਾ. 26 : ਪੰ. 8

**ਬਿਨਤੀ :**

25. ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖਦਾਤਾ ॥

ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ ॥
ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ ॥
ਬਿਨਵੰਤਿ ਨਾਨਕ ਸੁਣਹੁ 'ਬਿਨਤੀ' ਪ੍ਰਭ ਕਰਣ ਕਾਰਣ ਸਮਰਥਾ ॥ ਪੰ.੫੭੮

**ਬਿਨੰਤੀ :**

26. ਰੋਸੁ ਨ ਕੀਜੈ ਅੰਮ੍ਰਿਤ ਪੀਜੈ ਰਹਣੁ ਨਹੀ ਸੰਸਾਰੇ ॥
ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥
ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ 'ਬਿਨੰਤੀ' ॥
ਏਕੁ ਸਬਦੁ ਰਾਮਨਾਮ ਨਿਰੋਧਰ ਗੁਰੁ ਦੇਵੈ ਪਤਿ ਮਤੀ ॥ ਪੰ. ੯੩੧

**ਬੇਨਤੀ :**

27. ਪ੍ਰਣਵੈ ਨਾਨਕ 'ਬੇਨਤੀ' ਤੂ ਸਰਵਰੁ ਤੂ ਹੰਸੁ ॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥ ਪੰ. ੨੩
28. ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕ ਵਖਾਣੈ 'ਬੇਨਤੀ' ਜਲਿ ਥਲਿ ਮਹੀਅਲਿ ਸੋਇ ॥ ਪੰ. ੬੪
29. ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ 'ਬੇਨਤੀ' ਤੁਧੁ ਬਾਝੁ ਕੂੜੋ ਕੂੜੁ ॥ ਪੰ. ੪੬੮
30. ਕਹੁ ਕਬੀਰ ਇਕ 'ਬੇਨਤੀ' ਬੈਰਾਗੀਅੜੇ ॥
ਮੈ ਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ ॥ ਪੰ. ੧੧੦੪-੫

**ਬੇਨੰਤੀ :**

31. ਅਨਾਥ ਕੇ ਨਾਤੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥
ਨਾਨਕ ਕੀ 'ਬੇਨੰਤੀ' ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥ ਪੰ. ੮੦
32. ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ॥
ਨਾਨਕੁ ਏਕ ਕਹੈ 'ਬੇਨੰਤੀ' ਹੋਰਿ ਸਗਲੇ ਕੂੜੁ ਕਮਾਵਹਿ ॥ ਪੰ. ੧੪੫
33. ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥
ਕਿਉਕਰਿ ਕਰਉ 'ਬੇਨੰਤੀ' ਹਉ ਆਖਿ ਨ ਜਾਣਾ ॥
ਨਦਰਿ ਕਰਹਿ ਤਾ ਸਾਚੁ ਪਛਾਣਾ ॥ ਪੰ. ੫੬੭
34. ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ 'ਬੇਨੰਤੀ' ਰਾਮ ॥
ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ ॥
ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿਪ੍ਰਭੁ ਕਿਰਪਾ ਧਾਰੇ ॥
ਮੈਂ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮਾਰੇ ॥
ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ ਹਰਿ ਹਰਿ ਨਾਮੁ ਹਰਿ ਸਤੀ ॥
ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ 'ਬੇਨੰਤੀ' ॥ ਪੰ. ੫੭੪
35 ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ॥
ਜੈ ਜੈਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥



ਹੀਣਉ ਨੀਚੁ ਕਰਉ 'ਬੇਨੰਤੀ' ਸਾਚੁ ਨ ਛੋਡਉ ਭਾਈ ॥
ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ ॥ ਪੰ. ੭੬੭
36. ਜੋ ਜੀਅ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥
ਤਿਸੁ ਆਗੈ ਜਨ ਕਰਿ 'ਬੇਨੰਤੀ' ਜੋ ਸਰਬ ਸੁਖਾ ਕਾ ਦਾਣੀ ਹੇ ॥ ਪੰ. ੧੦੭੦

**ਬੇਨੰਤੀਆ :**

37. ਸਤਿਗੁਰ ਪਾਸਿ 'ਬੇਨੰਤੀਆ' ਮਿਲੈ ਨਾਮੁ ਆਧਾਰਾ ॥
ਤੁਠਾ ਸਚਾ ਪਾਤਿਸਾਹੁ ਤਾਪ ਗਇਆ ਸੰਸਾਰਾ ॥ ੧ ॥
ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥ ਰਹਾਉ ॥
ਪੰ. ੭੪੬
38. ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ ॥
ਨਾਨਕ ਕੀ 'ਬੇਨੰਤੀਆ' ਮੈ ਤੇਰਾ ਜੋਰੁ ॥ ਪੰ. ੮੧੮
39. ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ 'ਬਿਨਉ' ਕਰੈ ਨਾਨਕੁ ਕਰ ਜੋਰਿ ॥
ਪੰ. ੫੬੩

**ਪੈਜ ਰਖਣ ਵਾਸਤੇ :**

40. ਸੁਣਹੁ 'ਬਿਨੰਤੀ' ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥
ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥ ਪੰ. ੬੩੧
41. ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ 'ਅਰਦਾਸਿ' ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥ ਪੰ. ੭੧੦
42. ਤੂ ਅਥਾਹੁ ਅਪਾਰ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
ਇਹ 'ਅਰਦਾਸਿ' ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥ ਪੰ. ੭੪੭

**ਅਰਦਾਸ ਵਿਧੀ :**

ਗੁਰਬਾਣੀ ਵਿਚ ਅਰਦਾਸ ਕਰਨ ਲਈ ਜਿਸ ਵਿੱਧੀ ਦਾ ਉਲੇਖ ਹੈ ਉਹ ਹੈ :

1. "ਦੁਇ ਕਰ ਜੋੜਿ" - ਦੋਵੇਂ ਹੱਥ ਜੋੜ ਕੇ
2. "ਖਲਇ ਕੀ ਹੈ" - ਖਲੋ ਕੇ
3. ਨਿਮਰਤਾ ਸਹਿਤ, ਆਪਾ ਤਿਆਗ ਕੇ, ਪੂਰਨ ਸਮਰਪਨ ਕਰ
4. ਇਕਾਗਰ ਚਿਤ ਹੋ ਕੇ (ਲਿਵਲਾਈ)
5. ਮਿਣੇ ਬਚਨਾਂ ਨਾਲ

**ਅਰਦਾਸ :**

1. ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ 'ਅਰਦਾਸਿ' ॥
ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥ ਪੰ. ੫੪
2 ਤਾ ਕਾ ਸੰਗੁ ਬਾਛਹਿ ਸੁਰ ਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥
ਕਰ ਜੋੜਿ ਨਾਨਕੁ ਕਰੇ 'ਅਰਦਾਸਿ' ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥
ਪੰ. ੩੯੨
3. ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ 'ਅਰਦਾਸ' ॥ ਪੰ. ੫੫੭
4. ਦੁਇ ਕਰ ਜੋੜਿ ਕਰੀ 'ਅਰਦਾਸਿ' ॥ ਚਰਨ ਪਖਾਰਿ ਕਹਾਂ ਗੁਣਤਾਸ ॥ ਪੰ. ੬੭੬

5. ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥
ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ 'ਅਰਦਾਸਿ' ॥ ਪੰ. ੭੨੪

6. ਦੁਇ ਕਰ ਜੋੜਿ ਕਰਉ 'ਅਰਦਾਸਿ' ॥ ਤੁਧੁ ਭਾਵੈ ਤਾ ਆਣਹਿ ਰਾਸਿ ॥
ਕਰਿ ਕਿਰਪਾ ਆਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥
ਪੰ. ੭੩੬-੩੭

7. ਦੁਇ ਕਰ ਜੋਰਿ ਕਰਉ 'ਅਰਦਾਸਿ' ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥
ਸੋਈ ਮੇਰਾ ਸੁਆਮੀ ਕਰਨੈਹਾਰ ॥ ਕੋਟਿ ਬਾਰ ਜਾਈ ਬਲਿਹਾਰ ॥ ਪੰ. ੧੧੫੨

8. ਕਲਮਲਿ ਹੋਈ ਮੇਦਨੀ 'ਅਰਦਾਸਿ' ਕਰੇ ਲਿਵ ਲਾਇ ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥
ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥
ਨਾਨਕ ਨਾਮ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥
ਜਿਤੁ ਖਾਧੈ ਸੁਖੁ ਉਪਜੈ ਫਿਰਿ ਦੂਖੁ ਨ ਲਾਗੈ ਆਇ ॥ ਪੰ. ੧੨੮੧

9. ਦੁਇ ਕਰ ਜੋੜਿ ਕਰੀ 'ਅਰਦਾਸਿ' ॥ ਸਦਾ ਜਪੇ ਨਾਨਕੁ ਗੁਣਤਾਸੁ ॥
ਪੰ. ੧੩੪੦

**'ਬਿਨਉ'** :

10. ਦਇਆਲ ਪੁਰਖ ਸਰਬ ਕੇ ਠਾਕੁਰ 'ਬਿਨਉ' ਕਰਉ ਕਰ ਜੋਰਿ ॥
ਨਾਮੁ ਜਪੈ ਨਾਨਕੁ ਦਾਸੁ ਤੁਮਾਰੋ ਉਧਰਸਿ ਆਖੀ ਫੋਰ ॥ ਪੰ. ੫੦੦

**'ਬੇਨੰਤੀ'** :

11. ਦੁਇ ਕਰ ਜੋੜਿ ਕਰੀ 'ਬੇਨੰਤੀ' ਠਾਕੁਰੁ ਅਪਨਾ ਧਿਆਇਆ ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥ ਪੰ. ੪੯੯

12. ਦੁਇ ਕਰ ਜੋੜਿ ਕਰੀ 'ਬੇਨੰਤੀ' ਪਾਰਬ੍ਰਹਮ ਮਨਿ ਧਿਆਇਆ ॥
ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥ ਪੰ. ੫੩੨

**ਸਾਧੂ ਕਾ ਮਿਲਾਪ** :

13. ਦੁਇ ਕਰ ਜੋੜਿ ਇਕੁ 'ਬਿਨਉ' ਕਰੀਜੈ ॥
ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥
ਨਾਨਕ ਕਉ ਪ੍ਰਭੇ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥ ਪੰ. ੧੦੩

**'ਬਿਨਤੀ'** :

14. ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥
ਆਪ ਤਿਆਗਿ 'ਬੇਨਤੀ' ਕਰਹਿ ਲੇਹੁ ਪ੍ਰਭ ਲੜਿ ਲਾਇ ॥ ਪੰ. ੧੩੫

15. ਕਰ ਜੋੜਿ ਸਾਧਨ ਕਰੈ 'ਬਿਨਤੀ' ਰੈਣਿ ਦਿਨੁ ਰਸਿ ਭਿੰਨੀਆ ॥
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥ ਪੰ. ੨੪੨-੪੩

**'ਬਿਨੰਤੀ'** :

16. ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ 'ਬਿਨੰਤੀ' ਮਾਨੁ ਤਿਆਗਉ ॥
ਪੰ. ੯੯



**'ਬੇਨੰਤੀ'** :

17. ਮਿਸਟ ਬਚਨ 'ਬੇਨਤੀ' ਕਰਉ ਦੀਨ ਕੀ ਨਿਆਈ ॥
ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥ ਪੰ. ੭੪੫

18. ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ 'ਅਰਦਾਸਿ' ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰ ॥
ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ॥ ਪੰ. ੫੧੯

**'ਬੇਨੰਤੀਆ'** :

19. ਸੁਣਹੁ 'ਬੇਨੰਤੀਆ' ਸੁਆਮੀ ਮੇਰੇ ਰਾਮ ॥ ਕੋਇ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬਮੈ ਨਿਰੰਜਨਾ ॥
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰ ਹੂ ਤੇ ਨੇਰੇ ॥
'ਅਰਦਾਸਿ' ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥ ਪੰ. ੫੪੭

**ਪ੍ਰਭੂ ਦੀ ਅਪਾਰਤਾ** :

20. ਤੁਧੁ ਆਗੈ 'ਅਰਦਾਸਿ' ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥ ਪੰ. ੩੮੩

21. ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥
ਜਿਉ ਭਾਵੈ ਤਿਉ ਰਖਹੁ ਅਰਦਾਸਿ' ॥ ਪੰ. ੧੩੪੫

22. ਸੁਨਹੁ 'ਬੇਨੰਤੀਆ' ਸੁਆਮੀ ਮੇਰੇ ਰਾਮ ॥
ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥ ਪੰ. ੫੪੭

## ਸਾਰਥਕ ਮੰਗਾਂ ਲਈ ਬੇਨਤੀ

**ਅਰਦਾਸਿ** :

23. ਸਭੇ ਜੀਅ ਸਮਾਲਿ ਆਪਣੀ ਮਿਹਰ ਕਰੁ ॥
ਅੰਨੁ ਪਾਣੀ ਮੁਚੁ ਉਪਾਈ ਦੁਖ ਦਾਲਦੁ ਭੰਨਿ ਤਰੁ ॥
'ਅਰਦਾਸਿ' ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥
ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥ ਪੰ. ੧੨੫੧

**ਬਿਨਉ** :

2. 'ਬਿਨਉ' ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥
ਸੂਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥ ਪੰ. ੨੫੮

**ਬੇਨਤੀ** :

3. ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ 'ਬੇਨਤੀ' ਮੇਰੀ ਪੂੰਜੀ ਰਾਖੁ ਮੁਰਾਰਿ ॥ ਪੰ. ੩੪੫

**ਅੱਖਰੀ (ਅਭਿਦਾ ਮੂਲਕ) ਅਰਥ** :

1. ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥
ਸਾਚ ਕਹਉ 'ਅਰਦਾਸਿ' ਹਮਾਰੀ ਹਉ ਸੰਤ ਜਨਾ ਬਲਿ ਜਾਓ ॥
ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥
ਨਾਨਕੁ ਬੋਲੇ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥ ਪੰ. ੯੩੮

2. *ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ ॥*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ ॥*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ ॥*
*ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ॥*
*ਪੁਛਨਿ ਸਿਖ 'ਅਰਦਾਸਿ' ਕਰਿ ਛਿਆ ਮਹਲਾਂ ਤਕਿ ਦਰਸੁ ਨਿਹਾਰੀ ॥*
*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ ॥*
*ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ ॥*
*ਜੁਗਿ ਜੁਗਿ ਸਤਿਗੁਰੂ ਧਰੇ ਅਵਤਾਰੀ ॥ ਭਾ ਗੁ ਵਾ, 1 : ਪੰ. 48*

3. *ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥*
*ਬਾਦਿਸਾਹ 'ਬੇਨਤੀ' ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥ ਪੰ. ੧੧੬੫-੬੬*

ਬਿਨਉ :

4. *ਸਹਿ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ ॥*
*ਸੀਹੁ ਪੁਛੈ ਵਿਸਮਾਦੁ ਹੋਇ ਇਤੁ ਅਉਸਰਿ ਕਿਤੁ ਰਹਸਿ ਰਹਸੀ ॥*
*'ਬਿਨਉ' ਕਰੇਂਦੀ ਬਕਰੀ ਪੁੜ ਅਸਾਡੇ ਕੀਚਨਿ ਖਸੀ ॥*
*ਅਕ ਧਤੂਰਾ ਖਾਧਿਆ ਕੁਹਿ ਕੁਹਿ ਖਲ ਉਖਲਿ ਵਿਣਸੀ ॥*
*ਮਾਸੁ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ ॥*
*ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ ॥*
*ਜਗਿ ਆਇਆ ਸਭ ਕੋਇ ਮਰਸੀ ॥ ਭਾ ਗੁ ਵਾ, 25 : ਪੰ. 17;*

5. *ਮਾਣੁ ਨਿਮਾਣੇ ਜਾਣਿ ਕੈ 'ਬਿਨਉ' ਕਰੈ ਕਰਿ ਨਦਰਿ ਨਿਹਾਲਾ ॥*
*ਗੁਰ ਪੂਰੇ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ॥*
*ਆਪੇ ਖੇਤੁ ਆਪੇ ਰਖਵਾਲਾ ॥ ਭਾ ਗੁ ਵਾ, 26 : ਪੰ. 8;*

ਬਿਨਤੀ :

6. *ਕੰਮ ਕਿਤੈ ਪਿਊ ਚਲਿਆ ਨਾਮਦੇਉ ਨੋ ਆਖਿ ਸਿਧਾਇਆ ॥*
*ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ ॥*
*ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ ॥*
*ਠਾਕੁਰ ਨੋ ਨਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ ॥*
*ਹਥਿ ਜੋੜਿ ਬਿਨਤੀ ਕਰੈ ਦੁਧ ਪੀਅਹੁ ਜੀ ਗੋਬਿੰਦ ਰਾਇਆ ॥*
*ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ ॥*
*ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ ॥*
*ਗਾਇ ਮੁਈ ਜੀਵਾਲਿਓਨ ਨਾਮਦੇਵ ਦਾ ਛਪਰੁ ਛਾਇਆ ॥*
*ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ ॥*
*ਭਗਤ ਜਨਾ ਦਾ ਕਰੇ ਕਰਾਇਆ ॥ ਭਾ ਗੁ ਵਾ, 10 : ਪੰ. 11*

7. *ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥*
*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥*
*ਨਾਨਕੁ ਵਖਾਣੈ 'ਬੇਨਤੀ' ਜਿਨ ਸਚੁ ਪਲੈ ਹੋਇ ॥ ਪੰ. ੪੬੮*